# ਬੁਰਾਈ ਦਾ ਟਾਕਰਾ

## (ਧਾਰਮਿਕ ਲੇਖ)

ਨਾਮੇ ਪ੍ਰੀਤਿ ਨਾਰਾਇਣ ਲਾਗੀ॥
ਸਹਜ ਸੁਭਾਇ ਭਇਓ ਬੈਰਾਗੀ॥
—ਭੈਰਉ

*ਕਰਤਾ :*
**ਪ੍ਰੋਫ਼ੈਸਰ ਸਾਹਿਬ ਸਿੰਘ**
ਡੀ.ਲਿਟ.



**ਸਿੰਘ ਬ੍ਰਦਰਜ਼**
**ਅੰਮ੍ਰਿਤਸਰ**

ISBN 81-7205-031-3

ਪਹਿਲੀ ਵਾਰ 1946
ਦਸਵੀਂ ਵਾਰ ਮਾਰਚ 1997
ਗਿਆਰ੍ਹਵੀਂ ਵਾਰ ਜੂਨ 2000
ਬਾਰ੍ਹਵੀਂ ਵਾਰ ਸਤੰਬਰ 2009

**ਮੁੱਲ : 50-00 ਰੁਪਏ**

*ਪ੍ਰਕਾਸ਼ਕ :*
**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਲੇਖ-ਸੂਚੀ

## ਧਰਮ ਅਤੇ ਫ਼ਿਲਾਸਫ਼ੀ



## ਧਰਮ ਅਤੇ ਰਹਿਤ



## ਧਰਮ ਅਤੇ ਰੋਜ਼ਾਨਾ ਜੀਵਨ

# ਦੂਜੀ ਛਾਪ

ਗੁਰਬਾਣੀ ਤੇ ਗੁਰਮਤਿ ਨਾਲ ਪਿਆਰ ਕਰਨ ਵਾਲੇ ਸੱਜਣਾਂ ਦਾ ਮੈਂ ਧੰਨਵਾਦ ਕਰਦਾ ਹਾਂ, ਜਿਨ੍ਹਾਂ ਮੇਰੀ ਕੀਤੀ ਮਿਹਨਤ ਵਿਚ ਦਿਲਚਸਪੀ ਲੈ ਕੇ ਮੇਰਾ ਉਤਸ਼ਾਹ ਕਾਇਮ ਰੱਖਿਆ ਹੈ।

ਹੁਣ ਮੈਂ ਪੁਸਤਕ *ਧਾਰਮਿਕ ਲੇਖ* ਦੀ ਦੂਜੀ ਛਾਪ ਪੇਸ਼ ਕਰ ਰਿਹਾ ਹਾਂ। ਇਸ ਦਾ ਨਾਮ ਬਦਲ ਕੇ *ਬੁਰਾਈ ਦਾ ਟਾਕਰਾ* ਰੱਖ ਦਿਤਾ ਗਿਆ ਹੈ। ਸਾਰੇ ਲੇਖ ਉਹੀ ਹਨ, ਪਰ ਇਹਨਾਂ ਦੀ ਤਰਤੀਬ ਭੀ ਬਦਲ ਦਿਤੀ ਗਈ ਹੈ।

**ਸਾਹਿਬ ਸਿੰਘ**
ਰੀਟਾਇਰਡ ਪ੍ਰੋਫ਼ੈਸਰ

ਸ਼ਹੀਦ ਸਿਖ ਮਿਸ਼ਨਰੀ ਕਾਲਜ,
ਰਣਜੀਤਪੁਰਾ, ਅੰਮ੍ਰਿਤਸਰ
ਮਾਰਚ ੧੯੫੪

# ਆਰੰਭਕ ਸ਼ਬਦ

ਹੁਣ ਤਕ ਮੈਂ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਕੁਝ ਕੁ ਬਾਣੀਆਂ ਦੇ ਟੀਕੇ ਹੀ ਲਿਖ ਕੇ ਪੇਸ਼ ਕੀਤੇ ਹਨ। ਇਹ ਭੀ ਮੈਂ ਸ਼ੁਰੂ ਕੀਤੇ *ਭੱਟਾਂ ਦੇ ਸਵਈਆਂ* ਤੋਂ, ਜਦੋਂ ੧੯੨੯ ਵਿਚ ਕੁਝ ਕੁ ਸੱਜਣ ਇਸ ਬਾਣੀ ਉੱਤੇ ਕਈ ਅਸ਼ਰਧਾ ਭਰੇ ਇਤਰਾਜ਼ ਕਰਨ ਲਗ ਪਏ ਸਨ। ਇਸ ਤੋਂ ਅਗਾਂਹ, ਸ਼ੌਕ ਨੇ ਤੇ ਗੁਰਬਾਣੀ ਦੇ ਪੜ੍ਹਨ ਵਾਲਿਆਂ ਤੋਂ ਮਿਲੇ ਹੌਸਲੇ ਨੇ ਮੈਨੂੰ ਇਸ ਪਾਸੇ ਵਲ ਪ੍ਰੇਰਿਆ।

ਜੋ ਧਾਰਮਿਕ ਮਜ਼ਮੂਨ ਇਸ ਪੁਸਤਕ *ਧਾਰਮਿਕ ਲੇਖ* ਵਿਚ ਪੇਸ਼ ਕੀਤੇ ਜਾ ਰਹੇ ਹਨ, ਇਹ ਭੀ ਕੋਈ ਹੁਣ ਦਾ ਨਵਾਂ ਖ਼ਿਆਲ ਨਹੀਂ ਹੈ। ਜੁਲਾਈ ੧੯੨੧ ਵਿਚ ਜਦੋਂ ਮੈਂ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲਾ ਛੱਡ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਿਚ ਮੀਤ ਸਕੱਤਰ ਬਣ ਕੇ ਆਇਆ, ਤਾਂ ਇਥੇ ਮੈਂ ਇਕ ਅਜੀਬ ਗੱਲ ਵੇਖੀ, ਜੋ ਮੈਨੂੰ ਬਹੁਤ ਹੀ ਅਨੋਖੀ ਤੇ ਭੈ-ਦਾਇਕ ਜਾਪੀ। ਗੁਰਦੁਆਰਿਆਂ ਦੇ ਪਰਬੰਧ ਦੀ ਹਾਲਤ ਸੁਧਾਰਨ ਵਾਸਤੇ ਉਸ ਵਕਤ ਤਕ ਤਰਨ ਤਾਰਨ ਤੇ ਨਨਕਾਣਾ ਸਾਹਿਬ ਵਿਚ ਸਿੰਘਾਂ ਵਲੋਂ ਅਜਿਹੀਆਂ ਕੁਰਬਾਨੀਆਂ ਹੋ ਚੁਕੀਆਂ ਸਨ, ਜਿਨ੍ਹਾਂ ਨੇ ਸਾਰੀ ਸਿਖ ਕੌਮ ਨੂੰ ਹਿਲਾ ਦਿਤਾ ਸੀ। ਉਹੀ ਸ਼ਹੀਦੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਜੂਦ ਦਾ ਕਾਰਨ ਬਣੀਆਂ ਸਨ। ਕਾਲਜ ਦੇ ਮੁੰਡਿਆਂ ਨੂੰ ਸੰਸਕ੍ਰਿਤ ਤੇ ਗੁਰਬਾਣੀ ਪੜ੍ਹਾਉਣ ਦੇ ਦਾਇਰੇ ਵਿਚ ਹੀ ਬੰਦ ਰਹਿਣ ਵਾਲਾ ਮੈਂ ਅੱਲ੍ਹੜ ਇਹ ਸਮਝਦਾ ਸਾਂ ਕਿ ਸਾਰੀ ਸਿਖ ਕੌਮ ਹੀ ਇਸ ਨਵੀਂ ਚੱਲੀ ਲਹਿਰ ਦੇ ਨਾਲ ਹੈ। ਪਰ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਵਿਚ ਅੱਪੜ ਕੇ ਤੇ ਲਾਂਭੇ ਚਾਂਭੇ ਧਿਆਨ ਮਾਰ ਕੇ ਮੈਂ ਵੇਖਿਆ ਕਿ ਉਪਰੋਂ ਪੱਧਰੀ ਦਿਸਦੀ ਇਸ ਲਹਿਰ ਦੇ ਹੇਠਾਂ ਕਈ ਵਿਰੋਧੀ ਦੌੜ-ਭੱਜਾਂ ਭੀ ਹੋ ਰਹੀਆਂ ਸਨ। ਮੇਰੇ ਅੰਞਾਣ ਮਨ ਨੂੰ ਬੜੀ ਸੱਟ ਵੱਜੀ। ਮੇਰੇ ਇਕ ਮਿੱਤਰ ਨੇ ਮੈਨੂੰ ਕਿਹਾ ਕਿ 'ਏਕੇ' ਦੀ ਪ੍ਰੇਰਨਾ ਲਈ ਮੈਂ ਕੋਈ ਮਜ਼ਮੂਨ ਲਿਖਾਂ। ਵੱਖੋ ਵੱਖ ਦ੍ਰਿਸ਼ਟੀ-ਕੋਣ ਦੀਆਂ ਹਦ-ਬੰਦੀਆਂ ਵਿਚ ਡੱਕੇ ਹੋਏ ਮਨ, ਮਜ਼ਮੂਨਾਂ ਦੀ ਰਾਹੀਂ ਆਮ ਤੌਰ 'ਤੇ ਅਜ਼ਾਦ ਤਾਂ ਨਹੀਂ ਹੋਇਆ ਕਰਦੇ, ਪਰ ਫਿਰ ਭੀ ਉਸ ਮਿੱਤਰ

ਦੇ ਦਿਤੇ ਉਤਸ਼ਾਹ ਨਾਲ ਮੈਂ ਆਪਣਾ ਪਹਿਲਾ ਮਜ਼ਮੂਨ 'ਅੰਮਾ ਦੀ ਝੋਲੀ' ਲਿਖਿਆ ਅਗਸਤ ੧੯੨੧ ਵਿਚ, ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪਹਿਲੀ ਚੋਣ ਹੋਣ ਵਾਲੀ ਸੀ। ਇਹ ਲੇਖ ਤਦੋਂ ਹਫ਼ਤਾਵਾਰ ਅਖ਼ਬਾਰ 'ਪੰਜਾਬ ਦਰਪਨ' ਵਿਚ ਛਪਿਆ। ਫਿਰ ਮੈਂ ਪੰਜ ਛੇ ਹੋਰ ਲੇਖ ਭੀ ਲਿਖੇ—ਸੁੰਦਰ ਨੇਤਰ, ਸੁਲੱਖਣਾ ਰਾਹੀ, ਸੁਚੱਜਾ ਸਵਾਂਗੀ, ਔਖੀ ਘਾਟੀ ਆਦਿ। ਮੇਰੇ ਇਹ ਮਜ਼ਮੂਨ 'ਖ਼ਾਲਸਾ ਸਮਾਚਾਰ' ਤੇ 'ਪੰਜਾਬ ਦਰਪਨ' ਵਿਚ ਛਪਦੇ ਰਹੇ। ਪਰ ਥੋੜੇ ਹੀ ਸਮੇ ਪਿਛੋਂ 'ਮੋਰਚੇ' ਲਗ ਪਏ; ਦਫ਼ਤਰ ਵਿਚ ਕੰਮ ਦੀ ਰੁੱਝ, ਤੇ ਫਿਰ, 'ਗੁਰੂ ਕੇ ਬਾਗ' ਤੇ 'ਜੈਤੋ' ਦੇ ਮੋਰਚਿਆਂ ਸਮੇ ਜੇਲ੍ਹ-ਯਾਤ੍ਰਾ ਨੇ ਮੇਰੀ ਸੁਰਤਿ ਹੋਰ ਪਾਸੇ ਲਗਾ ਦਿਤੀ।

ਜੇਲ੍ਹ ਵਿਚ ਮੈਂ ਆਪਣਾ ਸਮਾ ਗੁਰੂ ਗ੍ਰੰਥ ਸਾਹਿਬ ਨੂੰ ਵਿਆਕਰਣ ਅਨੁਸਾਰ ਸਮਝਣ ਵਿਚ ਵਰਤਦਾ ਰਿਹਾ। ਸਤੰਬਰ ੧੯੨੯ ਵਿਚ ਮੈਂ ਮੁੜ ਗੁਜਰਾਂਵਾਲਾ ਕਾਲਜ ਵਿਚ ਚਲਾ ਗਿਆ। ਓਥੇ ਇਕ ਸਤਸੰਗ ਬਣ ਜਾਣ 'ਤੇ ਇਸ ਵਿਆਕਰਣ ਦੇ ਵਰਤਣ ਦਾ ਹੋਰ ਵਧੀਕ ਮੌਕਾ ਮਿਲ ਗਿਆ। ਮੇਰਾ ਸਾਰਾ ਧਿਆਨ 'ਗੁਰਬਾਣੀ ਵਿਆਕਰਣ' ਵਲ ਲੱਗਾ ਰਿਹਾ। ਨਵੰਬਰ ੧੯੨੯ ਵਿਚ ਮੈਂ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਆ ਗਿਆ। ਸ: ਗੰਗਾ ਸਿੰਘ ਜੀ (ਪ੍ਰਿੰਸੀਪਲ ਸਿਖ ਮਿਸ਼ਨਰੀ ਕਾਲਜ) ਨੇ ਇਕ ਮਾਹਵਾਰੀ ਰਿਸਾਲਾ 'ਅੰਮ੍ਰਿਤ' ਜਾਰੀ ਕੀਤਾ, ਤੇ ਮੈਨੂੰ ਭੀ ਉਹਨਾਂ ਮਜ਼ਮੂਨ ਦੇਣ ਲਈ ਆਗਿਆ ਕੀਤੀ। ਇਸ ਮਾਸਕ ਪੱਤਰ ਵਿਚ ਮੇਰੇ ਮਜ਼ਮੂਨ ਸਿਰਫ਼ ਗੁਰਬਾਣੀ ਤੇ ਗੁਰਬਾਣੀ-ਵਿਆਕਰਣ ਬਾਰੇ ਹੀ ਹੋਇਆ ਕਰਦੇ ਸਨ।

ਕਾਲਜ ਵਿਚ ਪੜ੍ਹਨ ਸਮੇ ਸੰਸਕ੍ਰਿਤ ਤੇ ਫ਼ਿਲਾਸਫ਼ੀ ਦਾ ਮੈਨੂੰ ਖ਼ਾਸ ਸ਼ੌਕ ਸੀ। ਸੰਸਕ੍ਰਿਤ ਨੇ ਹੀ ਮੈਨੂੰ ੧੯੨੦ ਤੋਂ ਗੁਰਬਾਣੀ-ਵਿਆਕਰਣ ਦੀ ਭਾਲ ਵਿਚ ਜੋੜਿਆ ਤੇ ਬਣਾਉਣ ਵਿਚ ਸਹਾਇਤਾ ਕੀਤੀ। ਫ਼ਿਲਾਸਫ਼ੀ ਨੇ ਮੇਰੇ ਅੰਦਰ 'ਧਾਰਮਿਕ ਸਾਈਕਾਲੋਜੀ' ਪੜ੍ਹਨ ਦਾ ਸ਼ੌਕ ਪੈਦਾ ਕਰ ਦਿੱਤਾ। 'ਗੁਰੂ ਕਾ ਬਾਗ' ਤੇ 'ਜੈਤੋ' ਦੇ ਮੋਰਚਿਆਂ ਸਮੇ ਜੇਲ੍ਹ ਵਿਚ ਕਾਫ਼ੀ ਸਮਾ ਮੈਨੂੰ ਇਸ ਮਜ਼ਮੂਨ ਦੀਆਂ ਅੰਗਰੇਜ਼ੀ ਵਿਚ ਕਿਤਾਬਾਂ ਪੜ੍ਹਨ ਲਈ ਮਿਲਿਆ।

ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਕੰਮ ਕਰਦਿਆਂ ੧੯੩੬ ਵਿਚ ਹਿੰਦੂ ਮੁਸਲਮਾਨ ਲੜਕਿਆਂ ਨੂੰ ਭੀ 'ਧਾਰਮਿਕ' ਪੜ੍ਹਾਉਣ ਦਾ ਕੰਮ ਮੇਰੇ ਸਪੁਰਦ ਹੋਇਆ। 'ਧਾਰਮਿਕ ਸਾਈਕਾਲੋਜੀ' ਉੱਤੇ ਮੈਂ ਹੋਰ ਵਧੀਕ ਕਿਤਾਬਾਂ ਅੰਗਰੇਜ਼ ਵਿਦਵਾਨਾਂ ਦੀਆਂ ਲਿਖੀਆਂ ਹੋਈਆਂ ਪੜ੍ਹੀਆਂ, ਤੇ ਉਹਨਾਂ ਦੀ ਸਹਾਇਤਾ ਨਾਲ

ਸਿਖ. ਧਰਮ ਬਾਰੇ ਕਈ ਮਜ਼ਮੂਨ ਮੈਂ ਹਿੰਦੂ ਮੁਸਲਿਮ ਵਿਦਿਆਰਥੀਆਂ ਵਾਸਤੇ ਲਿਖੇ।

ਮਾਸਕ-ਪੱਤਰ 'ਪੰਜ ਦਰਿਆ' ਦੇ ਐਡੀਟਰ ਤੇ ਮਾਲਕ ਪ੍ਰੋ: ਮੋਹਨ ਸਿੰਘ ਜੀ ਐਮ.ਏ. ਪਹਿਲਾਂ ਖ਼ਾਲਸਾ ਕਾਲਜ ਵਿਚ ਰਹਿਣ ਕਰਕੇ ਮੇਰੇ ਮਿੱਤਰ ਸਨ। ਉਹਨਾਂ ਦੇ ਆਗਿਆ ਕਰਨ 'ਤੇ ਮੈਂ ਕਦੇ ਕਦੇ ਆਪਣੇ ਨਵੇਂ ਮਜ਼ਮੂਨਾਂ ਵਿਚੋਂ ਉਹਨਾਂ ਨੂੰ ਭੀ ਭੇਜਣ ਲੱਗ ਪਿਆ। ਕੀਰਤਨ, ਕਰਾਮਾਤ ਆਦਿਕ ਮਜ਼ਮੂਨ ਉਸੇ ਮਾਸਕ-ਪੱਤਰ ਵਿਚ ਛਪੇ ਸਨ।

ਅਪ੍ਰੈਲ ੧੯੪੪ ਵਿਚ ਪਟਿਆਲੇ ਤੋਂ ਅਰਧ ਮਾਸਕ ਅਖ਼ਬਾਰ 'ਪਟਿਆਲਾ ਸਮਾਚਾਰ' ਪ੍ਰਕਾਸ਼ਤ ਹੋਣੀ ਸ਼ੁਰੂ ਹੋਈ। ਉਹਨਾਂ ਪ੍ਰਬੰਧਕਾਂ ਦੀ ਆਗਿਆ ਅਨੁਸਾਰ ਉਸ ਵਿਚ ਭੀ ਕਈ ਮਜ਼ਮੂਨ ਭੇਜਣ ਦਾ ਅਵਸਰ ਮਿਲਿਆ ਹੈ।

ਸੋ, ਮੇਰੇ ਇਹ ਲੇਖ ਜੋ ਮੈਂ ਇਕੱਠੇ ਕਰ ਕੇ ਇਸ ਕਿਤਾਬ ਦੀ ਸ਼ਕਲ ਵਿਚ ਪੇਸ਼ ਕਰ ਰਿਹਾ ਹਾਂ, ਇਹ ੧੯੨੧ ਤੋਂ ਲੈ ਕੇ ੧੯੪੫ ਤਕ ਦੇ ਕਈ ਲੇਖਾਂ ਵਿਚੋਂ ਚੁਣੇ ਹਨ। ਕਿਤਾਬ ਛਾਪਣ ਵਾਸਤੇ ਹੁਣ ਮੁੜ ਇਹਨਾਂ ਨੂੰ ਪੜ੍ਹਨ ਲਗਿਆਂ, ਮੈਂ ਵੇਖਿਆ ਹੈ ਕਿਤੇ ਕਿਤੇ ਕੋਈ ਕੋਈ 'ਸ਼ਬਦ' ਅਤੇ 'ਖ਼ਿਆਲ' ਦੁਹਰਾਏ ਗਏ ਹੋਏ ਹਨ, ਪਰ ਇਹ ਜਿਸ ਹਾਲਤ ਵਿਚ ਪਹਿਲਾਂ ਛਪੇ ਸਨ, ਉਸੇ ਵਿਚ ਹੀ ਰਹਿਣ ਦਿੱਤੇ ਹਨ।

ਇਹ 'ਲੇਖ' ਲਿਖਣ ਦੀ ਰੁਚੀ ਮੇਰੇ ਅੰਦਰ ਤਦੋਂ ਪੈਦਾ ਹੋਈ, ਜਦੋਂ ਮੈਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਅੱਪੜ ਕੇ 'ਗੁਰਦੁਆਰਾ ਲਹਿਰ' ਵਿਚ ਆਪਾ ਵਾਰ ਕੇ ਕੰਮ ਕਰਨ ਵਾਲੇ ਸੱਜਣਾਂ ਨਾਲ ਵਾਹ ਪਿਆ। ਉਹਨਾਂ ਚਾਰ ਸਾਲਾਂ ਵਿਚ ਸਿਖ ਕੌਮ ਦੀਆਂ ਪੁਰਾਣੀਆਂ ਕੁਰਬਾਨੀਆਂ ਤੇ ਸ਼ਹੀਦੀਆਂ ਦਾ ਇਤਿਹਾਸ ਨਵੇਂ ਸਿਰੇ ਸੱਜਰੇ ਰੂਪ-ਰੰਗ ਵਿਚ ਜਗਤ ਦੇ ਸਾਹਮਣੇ ਆਇਆ। ਜੋ ਗੁਆਂਢੀ ਲੋਕ ਭਾਈ ਮਨੀ ਸਿੰਘ ਤਾਰੂ ਸਿੰਘ ਜੀ ਦੇ ਸ਼ਹੀਦੀ ਸਾਕੇ ਸੁਣ ਕੇ ਕੁਝ ਸਿਰ ਫੇਰ ਦਿਆ ਕਰਦੇ ਸਨ, 'ਗੁਰੂ ਕਾ ਬਾਗ' ਆਦਿਕ ਮੋਰਚਿਆਂ ਵਿਚ ਸਿੰਘਾਂ ਦੇ ਹੌਸਲੇ ਵੇਖ ਕੇ ਉਹਨਾਂ ਨੂੰ ਕਲਗੀਧਰ ਪਾਤਿਸ਼ਾਹ ਜੀ ਦੀ ਬੀਰ ਕੌਮ ਦੇ ਪਹਿਲੇ ਇਤਿਹਾਸ 'ਤੇ ਭੀ ਯਕੀਨ ਬੱਝਣ ਲੱਗ ਪਿਆ। ਇਸ 'ਗੁਰਦੁਆਰਾ ਲਹਿਰ' ਵਿਚ, ਜੋ ੧੯੨੧ ਤੋਂ ਲੈ ਕੇ ੧੯੨੫ ਤਕ ਭਰ-ਜੋਬਨ ਵਿਚ ਰਹੀ, ਹਜ਼ਾਰਾਂ ਸਿਦਕੀ ਸਿੰਘਾਂ ਨੇ ਕੁਰਬਾਨੀ ਦਾ ਹਿੱਸਾ ਪਾਇਆ ਸੀ, ਪਰ ਇਸ ਦੇ ਮੋਢੀ ਆਗੂਆਂ ਵਿਚ ਸਰਦਾਰ ਤੇਜਾ ਸਿੰਘ ਜੀ ਸਮੁੰਦਰੀ ਅਤੇ

ਸਰਦਾਰ ਬਹਾਦਰ ਸਰਦਾਰ ਮਹਿਤਾਬ ਸਿੰਘ ਜੀ ਦੇ ਨਾਮ ਖ਼ਾਸ ਤੌਰ 'ਤੇ ਮਾਣ ਤੇ ਫ਼ਖ਼ਰ ਨਾਲ ਚੇਤੇ ਰੱਖੇ ਜਾਣ ਵਾਲੇ ਹਨ। ਇਹ ਨਿਮਾਣੀ ਜਿਹੀ ਭੇਟ ਉਹਨਾਂ ਗੁਰਮੁਖ ਵੀਰਾਂ ਦੀ ਯਾਦ ਨਾਲ ਜੋੜ ਕੇ ਮੈਂ ਉਹਨਾਂ ਦੇ ਆਦਰ ਸਤਿਕਾਰ ਨੂੰ ਆਪਣੇ ਦਿਲ ਵਿਚ ਮੁੜ ਨਵੇਂ ਸਿਰ ਤਾਜ਼ਾ ਕਰਦਾ ਹਾਂ।

ਖ਼ਾਲਸਾ ਕਾਲਜ, ਅੰਮ੍ਰਿਤਸਰ
ਮਾਰਚ ੧੯੪੬

ਸਾਹਿਬ ਸਿੰਘ

# ਬੁਰਾਈ ਦਾ ਟਾਕਰਾ

ਕੁਕਰਮੀ ਮਨੁੱਖਾਂ ਦੇ ਜੀਵਨ ਬਾਰੇ ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਜਿਵੇਂ ਕਪਾਹ ਵੇਲਣੇ ਵਿਚ ਵੇਲੀ ਜਾਂਦੀ ਹੈ, ਜਿਵੇਂ ਤਿਲ ਆਦਿਕ ਕੋਲ੍ਹੂ ਵਿਚ ਪੀੜੇ ਜਾਂਦੇ ਹਨ, ਜਿਵੇਂ ਕਮਾਦ ਪੀੜਿਆ ਜਾਂਦਾ ਹੈ, ਜਿਵੇਂ ਹਾਂਡੀ ਅੱਗ 'ਤੇ ਪਈ ਤਪਦੀ ਹੈ, ਤਿਵੇਂ ਵਿਕਾਰੀ ਮਨੁੱਖਾਂ ਦਾ ਸਾਰਾ ਜੀਵਨ ਦੁੱਖਾਂ ਦੀ ਇਕ ਕਹਾਣੀ ਹੁੰਦਾ ਹੈ; ਆਪ ਫ਼ੁਰਮਾਉਂਦੇ ਹਨ :

**ਫਰੀਦਾ ਵੇਖੁ ਕਪਾਹੈ ਜਿ ਥੀਆ, ਜਿ ਸਿਰਿ ਥੀਆ ਤਿਲਾਹ ॥**
**ਕਮਾਦੈ ਅਰੁ ਕਾਗਦੈ, ਕੁੰਨੇ ਕੋਇਲਿਆਹ ॥**
**ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥੪੯॥** *(ਪੰਨਾ ੧੩੮੦)*

ਨਿਡਰ ਹੋ ਕੇ ਵਿਕਾਰਾਂ ਵਿਚ ਪ੍ਰਵਿਰਤ ਹੋਣ ਵਾਲੇ ਬੰਦਿਆਂ ਦਾ ਹਾਲ ਸਾਹਿਬ ਗੁਰੂ ਅੰਗਦ ਦੇਵ ਜੀ ਦੱਸਦੇ ਹੋਏ ਫ਼ੁਰਮਾਉਂਦੇ ਹਨ ਕਿ ਉਹਨਾਂ ਨੂੰ ਕਈ ਸਹਿਮ ਪਏ ਰਹਿੰਦੇ ਹਨ :

**ਜਿਨਾ ਭਉ ਤਿਨ ਨਾਹਿ ਭਉ, ਮੁਚੁ ਭਉ ਨਿਭਵਿਆਹ ॥**
**ਨਾਨਕ ਏਹੁ ਪਟੰਤਰਾ, ਤਿਤੁ ਦੀਬਾਣਿ ਗਇਆਹ ॥੧॥(੮)**
*(ਵਾਰ ਸੂਹੀ ਮ: ੩, ਸਲੋਕ ਮ: ੨, ਪੰਨਾ ੭੮੮)*

ਵਿਕਾਰਾਂ ਵਲ ਪ੍ਰੇਰਨ ਵਾਲੇ ਮਨ ਨੂੰ 'ਸ਼ੈਤਾਨ' ਦੱਸ ਕੇ ਕੁਰਾਨ ਸ਼ਰੀਫ਼ ਵਿਚ ਮਨੁੱਖ ਨੂੰ ਖ਼ਬਰਦਾਰ ਕੀਤਾ ਗਿਆ ਹੈ ਕਿ ਇਸ ਦਾ ਵਿਸਾਹ ਨਹੀਂ ਖਾਣਾ :

**ਲਾ ਤੱਤਾ ਬਿ-ਊ ਖ਼ੁਤਵਾਤਿੱਸ਼ੈਤਾਨਿ।**

ਭਾਵ, ਸ਼ੈਤਾਨ ਦੇ ਪੂਰਨਿਆਂ 'ਤੇ ਨਾ ਤੁਰੋ।

ਪੰਚਮ ਪਾਤਿਸ਼ਾਹ ਗੁਰੂ ਅਰਜਨ ਸਾਹਿਬ ਨੇ ਭੀ ਖੋਟੇ ਮਨ ਦਾ ਪਾਜ ਇਉਂ ਖੋਲ੍ਹਿਆ ਹੈ :

**ਕਵਨੁ ਕਵਨੁ ਨਹੀ ਪਤਰਿਆ, ਤੁਮ੍ਰੀ ਪਰਤੀਤਿ ॥**
**ਮਹਾ ਮੋਹਨੀ ਮੋਹਿਆ, ਨਰਕ ਕੀ ਰੀਤਿ ॥੧॥**

**ਮਨ ਖੁਟਹਰ ਤੇਰਾ ਨਹੀ ਬਿਸਾਸੁ, ਤੂ ਮਹਾ ਉਦਮਾਦਾ॥**
**ਖਰ ਕਾ ਪੈਖਰੁ ਤਉ ਛੁਟੈ, ਜਉ ਊਪਰਿ ਲਾਦਾ॥੧॥ਰਹਾਉ॥**

*(ਬਿਲਾਵਲੁ ਮਹਲਾ ੫, ਪੰਨਾ ੮੧੫)*

ਸੋ ਸਮੇ ਅਨੁਸਾਰ ਆਪੋ ਆਪਣੇ ਦੇਸ ਦੀ ਬੋਲੀ ਵਿਚ ਹਰੇਕ 'ਧਰਮ' ਨੇ ਮਨੁੱਖ ਨੂੰ ਪਾਪ-ਕਰਮ ਵਲੋਂ ਵਰਜਿਆ ਹੈ। ਪਰ, ਜੇ ਮਨੁੱਖ ਹਰ ਵੇਲੇ ਪਾਪਾਂ ਤੋਂ ਡਰਦਾ ਤੇ ਕੰਬਦਾ ਰਹੇ, ਅਤੇ ਇਹੀ ਸੋਚਦਾ ਰਹੇ ਕਿ ਮਤਾਂ ਫਲਾਣੇ ਮੰਦ-ਕਰਮ ਵਿਚ ਕਿਤੇ ਫਸ ਨਾ ਜਾਵਾਂ, ਤਾਂ ਇਸ ਦਾ ਸਿੱਟਾ ਸਗੋਂ ਉਲਟਾ ਨਿਕਲਦਾ ਹੈ, ਮਨ ਢਹਿੰਦੀ ਕਲਾ ਵਿਚ ਚਲਾ ਜਾਂਦਾ ਹੈ, ਮਨੁੱਖ ਪਾਪ ਦਾ ਟਾਕਰਾ ਕਰਨ ਤੋਂ ਅਸਮਰਥ ਹੋ ਜਾਂਦਾ ਹੈ, ਅਤੇ ਇਹ ਹਦੋਂ ਵਧੀ ਹੋਈ ਘਬਰਾਹਟ ਮਨੁੱਖ ਦੇ ਮਨ ਨੂੰ ਭਲਾਈ ਵਲ ਪ੍ਰੇਰ ਨਹੀਂ ਸਕਦੀ।

ਸ੍ਰੀ ਚਮਕੌਰ ਸਾਹਿਬ ਦੇ ਜੁੱਧ ਪਿਛੋਂ ਜਦੋਂ ਕਲਗੀਧਰ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਛੀਵਾੜੇ ਮਸੰਦ ਦੇ ਘਰ ਅੱਪੜੇ, ਪਹਿਲਾਂ ਤਾਂ ਉਸ ਨੇ ਆਦ਼ਰ-ਭਾਉ ਕੀਤਾ, ਪਰ ਜਦੋਂ ਉਸ ਨੂੰ ਇਹ ਪਤਾ ਲੱਗਾ ਕਿ ਸਰਹੰਦ ਦੇ ਸੂਬੇ ਦੀ ਫ਼ੌਜ ਸਤਿਗੁਰੂ ਜੀ ਦੀ ਭਾਲ ਵਿਚ ਚੜ੍ਹੀ ਹੋਈ ਹੈ, ਤਾਂ ਉਹ ਬੜਾ ਘਬਰਾਇਆ। ਮੁਗ਼ਲ ਰਾਜ ਦੇ ਡਰ ਹੇਠ ਉਹ ਇਤਨਾ ਦਬ ਗਿਆ ਕਿ ਜਿਉਂ ਜਿਉਂ ਸ੍ਰੀ ਕਲਗੀਧਰ ਜੀ ਉਸ ਨੂੰ ਦਲੇਰ ਹੋਣ ਲਈ ਮੱਤ ਦੇਂਦੇ ਗਏ, ਉਹ ਮੁਗ਼ਲਾਂ ਦੇ ਤੇਜ-ਪਰਤਾਪ ਦਾ ਹਊਆ ਅੱਖਾਂ ਅਗੇ ਲਿਆ ਲਿਆ ਕੇ ਹੋਰ ਨਿੱਘਰਦਾ ਗਿਆ। ਆਖ਼ਰ ਉਸ ਨੇ ਸਤਿਗੁਰੂ ਜੀ ਨੂੰ ਕਹਿ ਹੀ ਦਿੱਤਾ ਕਿ ਇਥੋਂ ਚਲੇ ਜਾਓ।

ਸੰਨ ੧੬੮੭ ਵਿਚ ਜਦੋਂ ਪਹਾੜੀ ਰਾਜਿਆਂ ਨੇ ਕਹਿਲੂਰ ਦੇ ਰਾਜੇ ਦੀ ਮਦਦ 'ਤੇ ਅਕਾਰਨ ਹੀ ਗੁਰੂ ਗੋਬਿੰਦ ਸਿੰਘ ਜੀ ਉੱਤੇ ਰਿਆਸਤ ਨਾਹਨ ਵਿਚ ਆਇਆਂ 'ਤੇ ਹੱਲਾ ਬੋਲ ਦਿੱਤਾ ਸੀ, ਉਨ੍ਹੀਂ ਦਿਨੀਂ ਹੇਹਰਾਂ ਦਾ ਮਹੰਤ ਕਿਰਪਾਲ ਦਾਸ ਭੀ ਹਜ਼ੂਰ ਦੇ ਪਾਸ ਸੀ। ਇਹ ਭੀ ਉਸ ਜੁੱਧ ਵਿਚ (ਜੋ ਪਿੰਡ ਭੰਗਾਣੀ ਦੇ ਨੇੜੇ ਹੋਇਆ) ਆਪਣਾ 'ਕੁਤਕ' (ਸੋਟਾ) ਲੈ ਕੇ ਹੀ ਨਿਰਭੈ ਜੋਧਿਆਂ ਵਾਂਗ ਸ਼ਾਮਲ ਹੋਇਆ। ਪਰ ਜਦੋਂ ਮਾਛੀਵਾੜੇ ਤੋਂ ਹਜ਼ੂਰ ਹੇਹਰੀਂ ਆਏ, ਤਾਂ ਇਹ ਭੀ ਮੁਗ਼ਲ-ਰਾਜ ਦੇ ਦਬਾਉ ਨੂੰ ਮੁੜ ਮੁੜ ਚੇਤੇ ਕਰ ਕੇ ਸਹਿਮ ਗਿਆ। ਸਤਿਗੁਰੂ ਜੀ ਨੇ ਹੱਲਾ-ਸ਼ੇਰੀ ਦਿੱਤੀ, ਪਰ ਇਸ ਨੂੰ ਇਹੀ ਸਹਿਮ ਖਾ ਗਿਆ ਕਿ ਮਤਾਂ ਕਿਤੇ ਮੁਗ਼ਲ ਮੈਨੂੰ ਫਾਹੇ ਹੀ ਨਾ ਦੇ ਦੇਣ। ਗੁਰੂ ਵਲੋਂ ਬੇਮੁਖ ਹੋ ਗਿਆ।

ਮੁਕਤਸਰ ਸਾਹਿਬ ਦੇ ਜੰਗ ਪਿਛੋਂ ਗੁਰੂ ਗੋਬਿੰਦ ਸਿੰਘ ਸਾਹਿਬ ਸਾਬੋ ਕੀ ਤਲਵੰਡੀ ਅੱਪੜੇ। ਏਥੋਂ ਦੇ ਚੌਧਰੀ ਡੱਲੇ ਨੇ ਬੜੀ ਸੇਵਾ ਕੀਤੀ, ਸਰਹੰਦ ਦੇ ਸੂਬੇ ਨੇ ਕਈ ਵਾਰ ਡਰਾਵੇ ਦੇ ਘੱਲੇ, ਪਰ ਉਸ ਨੇ ਪਰਵਾਹ ਨਾ ਕੀਤੀ, ਤੇ ਗੁਰੂ-ਚਰਨਾਂ ਤੋਂ ਸਿਦਕ ਨਾ ਹਾਰਿਆ। ਪਰ, ਜਦੋਂ ਸਤਿਗੁਰੂ ਜੀ ਉਸ ਨੂੰ ਆਪਣੇ ਨਾਲ ਦੱਖਣ ਵੱਲ ਲੈ ਤੁਰੇ ਤਾਂ ਰਾਹ ਵਿਚ ਇਹੀ ਗਿਣਤੀਆਂ ਕਰਨ ਲੱਗ ਪਿਆ ਕਿ ਮੇਰੇ ਪਿਛੋਂ ਮੁੰਡੇ ਮਤਾਂ ਫ਼ਸਲ-ਬੰਨਾ ਹੀ ਸਾਂਭ ਨਾ ਸਕਣ। ਆਖ਼ਰ ਇਹਨਾਂ ਸੋਚਾਂ ਨੇ ਇਤਨਾ ਆ ਦਬਾਇਆ ਕਿ ਇਕ ਰਾਤ ਚੋਰੀ ਹੀ ਨਿਕਲ ਆਇਆ।

ਸਾਧਾਰਨ ਤੌਰ 'ਤੇ ਸੋਚਿਆਂ ਇਹ ਖ਼ਿਆਲ ਬੜਾ ਉਲਟ ਜਿਹਾ ਜਾਪਦਾ ਹੈ। ਚਾਹੀਦਾ ਤਾਂ ਇਹ ਸੀ ਕਿ ਜੇ ਪਾਪ ਵਲੋਂ ਨਫ਼ਰਤ ਇਕ ਅਜਿਹਾ ਜਜ਼ਬਾ ਹੈ ਜੋ ਉਚ-ਆਚਰਨ ਵਾਸਤੇ ਗੁਣਕਾਰੀ ਹੈ ਤਾਂ ਪਾਪ ਵਲੋਂ ਜਿਤਨੀ ਵਧੀਕ ਨਫ਼ਰਤ ਹੋਵੇ, ਉਤਨਾ ਹੀ ਵਧੀਕ ਚੰਗਾ ਅਸਰ ਆਚਰਨ ਉੱਤੇ ਪਏ। ਪਰ, ਇਹ ਗੱਲ ਨਹੀਂ ਹੁੰਦੀ। ਕਈ ਵਾਰੀ ਐਸਾ ਹੁੰਦਾ ਹੈ ਕਿ ਜੇ ਕਿਸੇ ਖ਼ਾਸ ਮੰਦ-ਕਰਮ ਵਲੋਂ ਪਰੇ ਹਟਣ ਦਾ ਬਹੁਤ ਜਤਨ ਕੀਤਾ ਜਾਏ, ਤਾਂ ਉਸ ਕੁਕਰਮ ਤੋਂ ਬਚਣਾ ਸਗੋਂ ਵਧੀਕ ਔਖਾ ਹੋ ਜਾਂਦਾ ਹੈ। 'ਮਨ' ਦੀ ਖੋਜ (ਪੜਤਾਲ) ਕਰਨ ਵਾਲੇ ਸਿਆਣਿਆਂ ਨੇ ਅੰਗਰੇਜ਼ੀ ਵਿਚ ਇਸ ਦਾ ਨਾਂ ਰੱਖਿਆ ਹੈ—Law of Reversed Effort, ਭਾਵ, 'ਉਲਟਾ ਅਸਰ ਪਾਣ ਵਾਲਾ ਜਤਨ'। ਕੋਈ ਆਦਮੀ ਕਿਤੇ ਜਿੱਲ੍ਹਣ ਵਿਚ ਫਸ ਜਾਏ, ਉਸ ਵਿਚੋਂ ਨਿਕਲਣ ਲਈ ਜਿਉਂ ਜਿਉਂ ਹੱਥ-ਪੈਰ ਮਾਰਦਾ ਹੈ, ਤਿਉਂ ਤਿਉਂ ਉਸ ਵਿਚ ਹੋਰ ਖੁਭਦਾ ਜਾਂਦਾ ਹੈ।

ਇਸ 'ਮਾਨਸਕ ਨਿਯਮ' ਨੂੰ (ਕਿ ਜਿਉਂ ਜਿਉਂ ਜਤਨ ਕਰੀਏ ਉਲਟਾ ਅਸਰ ਪੈਂਦਾ ਹੈ) ਸਮਝਣ ਲਈ ਰੋਜ਼ਾਨਾ ਜੀਵਨ ਵਿਚੋਂ ਇਕ ਦੋ ਘਟਨਾਵਾਂ ਲੈ ਕੇ ਵਿਚਾਰੀਏ।

(੧) ਇਕ ਆਦਮੀ ਬਾਈਸਿਕਲ ਚਲਾਣ ਦੀ ਜਾਚ ਸਿੱਖਦਾ ਹੈ, ਜਦੋਂ ਕਾਠੀ 'ਤੇ ਬੈਠ ਕੇ, ਪੈਡਲ 'ਤੇ ਪੈਰ ਮਾਰਨ ਜੋਗਾ ਹੋ ਪੈਂਦਾ ਹੈ ਤਾਂ ਉਹ ਬਾਹਰ ਸੜਕ ਉੱਤੇ ਸਾਈਕਲ ਚਲਾਉਂਦਾ ਹੈ। ਸੜਕ ਉੱਤੇ ਕਿਤੇ ਕੋਈ ਇੱਟ-ਵੱਟਾ ਹੈ। ਇਹ ਨਵਾਂ ਆਦਮੀ ਦੂਰੋਂ ਉਸ ਇੱਟ ਨੂੰ ਵੇਖ ਕੇ ਜਤਨ ਕਰਦਾ ਹੈ ਕਿ ਸਾਈਕਲ ਇੱਟ ਤੋਂ ਲਾਂਭੇ ਲੰਘ ਜਾਏ, ਪਰ ਇਸ ਦੀ ਪੇਸ਼ ਨਹੀਂ ਜਾਂਦੀ, ਅਗਲਾ ਪਹੀਆ ਸਿੱਧਾ ਇੱਟ ਉਤੇ ਜਾ ਵੱਜਦਾ ਹੈ।

(੨) ਤੀਹ ਫ਼ੁੱਟ ਲੰਮਾ ਤੇ ਇਕ ਫ਼ੁੱਟ ਚੌੜਾ ਇਕ ਫੱਟਾ ਜ਼ਮੀਨ 'ਤੇ ਪਿਆ

ਹੈ। ਤੁਸੀਂ ਉਸ ਦੇ ਇਕ ਸਿਰੇ ਤੋਂ ਦੂਜੇ ਸਿਰੇ ਤਕ ਉਸ ਦੇ ਉਪਰੋਂ ਦੀ ਤੁਰ ਕੇ ਜਾਣਾ ਚਾਹੁੰਦੇ ਹੋ। ਇਹ ਕੰਮ ਕਰਨ ਵਿਚ ਤੁਹਾਨੂੰ ਕੋਈ ਘਬਰਾਹਟ ਨਹੀਂ ਹੁੰਦੀ। ਪਰ, ਇਹੀ ਫੱਟਾ ਜ਼ਮੀਨ ਤੋਂ ਵੀਹ ਫੁੱਟ ਉੱਚਾ ਕੀਤਾ ਜਾਂਦਾ ਹੈ। ਕੀ ਹੁਣ ਭੀ ਤੁਸੀ ਉਸੇ ਆਸਾਨੀ ਨਾਲ ਉਸ ਉੱਤੇ ਤੁਰ ਸਕਦੇ ਹੋ ? ਨਹੀਂ ! ਆਸਾਨੀ ਨਾਲ ਤੁਰਨਾ ਤਾਂ ਕਿਤੇ ਰਿਹਾ, ਸਗੋਂ ਜ਼ਰੂਰ ਉਸ ਤੋਂ ਡਿੱਗ ਪਉਗੇ। ਕਿਉਂ ? ਜ਼ਮੀਨ ਤੋਂ ਉੱਚੇ ਕੀਤੇ ਹੋਏ ਫੱਟੇ ਉੱਤੇ ਪੈਰ ਧਰਦਿਆਂ ਹੀ ਤੁਹਾਡੇ ਮਨ ਵਿਚ ਘਬਰਾਹਟ ਉੱਠਦੀ ਹੈ ਕਿ ਕਿਤੇ ਡਿੱਗ ਨਾ ਪਵਾਂ। ਇਹ ਘਬਰਾਹਟ ਮਨ ਉਤੇ ਇਤਨਾ ਕਾਬੂ ਪਾ ਲੈਂਦੀ ਹੈ ਕਿ ਮਨ ਮਨੁੱਖ ਨੂੰ ਸਗੋਂ ਡੇਗਣ ਵਲ ਪ੍ਰੇਰੀ ਜਾਂਦਾ ਹੈ।

(੩) ਮੈਂ ਪ੍ਰਾਇਮਰੀ ਸਕੂਲ ਵਿਚ ਪੜ੍ਹਦਾ ਸਾਂ। ਅਸਾਡੇ ਸਕੂਲ ਦੇ ਨਾਲ ਹੀ ਤਸੀਲਦਾਰ ਦਾ ਮਕਾਨ ਸੀ। ਉਸ ਦੇ ਸਾਹਮਣੇ ਬਾਜ਼ੀਗਰਾਂ ਨੇ ਬਾਜ਼ੀ ਪਾ ਕੇ ਵਿਖਾਈ। ਹੀਰਾ ਉਸ ਇਲਾਕੇ ਦਾ ਮਸ਼ਹੂਰ ਬਾਜ਼ੀਗਰ ਸੀ। ਆਪਣੇ ਲੱਕ ਦੇ ਨਾਲ ਇਕ ਜੀਊਂਦੇ ਖੋਤੇ ਨੂੰ ਬੰਨ੍ਹ ਕੇ ਰੱਸੇ ਉਤੋਂ ਦੀ ਲੰਘ ਗਿਆ, ਜੋ ਜ਼ਮੀਨ ਤੋਂ ਪੰਦ੍ਰਾਂ ਵੀਹ ਫ਼ੁਟ ਉੱਚਾ ਸੀ। ਫਿਰ, ਉਸ ਨੇ ਆਪਣੇ ਪੈਰਾਂ ਨਾਲ ਸਿੰਙ ਬੱਧੇ, ਤ੍ਰਿਖਾ ਪਾਸਾ ਹੇਠਾਂ ਵਲ, ਇਹਨਾਂ ਸਿੰਙਾਂ ਨਾਲ ਉਹ ਉਸੇ ਹੀ ਰੱਸੇ ਤੋਂ ਦੀ ਲੰਘ ਗਿਆ। ਇਹੀ ਆਦਮੀ ਕੁਝ ਦਿਨਾਂ ਪਿਛੋਂ ਚਕਵਾਲ ਜਾ ਅੱਪੜੇ। ਨਗਰੋਂ ਬਾਹਰ ਇਕ ਫ਼ਕੀਰ ਦੀ ਕਬਰ ਸੀ। ਉਸ ਦੇ ਪਾਸ ਜਾ ਡੇਰਾ ਲਾਇਆ ਤੇ ਤਮਾਸ਼ੇ ਦਾ ਢੋਲ ਵਜਾ ਦਿੱਤਾ। ਰੱਸੇ ਤੋਂ ਦੀ ਲੰਘਣ ਲੱਗਾ, ਕਿਸੇ ਨੇ ਕੋਲੋਂ ਆਖਿਆ, ਇਥੇ ਬਾਜ਼ੀ ਨਾ ਪਾਓ, ਫ਼ਕੀਰ ਦੀ ਕਬਰ ਹੈ, ਇਸ ਦੀ ਬੇ-ਅਦਬੀ ਹੈ। ਬਾਜ਼ੀ ਪਾਣੋਂ ਤਾਂ ਨਾ ਹਟੇ, ਪਰ ਹੀਰੇ ਦੇ ਮਨ ਵਿਚ, ਧੁਰ ਮਨ ਵਿਚ ਇਹ ਸਹਿਮ ਜਾ ਅਪੜਿਆ। ਰੱਸੇ ਦੇ ਅੱਧ ਵਿਚ ਸੀ, ਪੈਰ ਖਿੜਕਿਆ; ਸਿਰ ਭਾਰ ਡਿਗ ਪਿਆ ਤੇ ਜਿੰਦ ਗੁਆ ਬੈਠਾ। ਕੀ ਹੋਇਆ ਸੀ ? ਲੋਕਾਂ ਦਾ ਪਾਇਆ ਹੋਇਆ ਸਹਿਮ ਉਸ ਦੇ ਮਨ ਨੂੰ ਘੇਰ ਬੈਠਾ, ਜਿਉਂ ਜਿਉਂ ਕਦਮ ਚੁਕੇ, ਇਹੀ ਖ਼ਿਆਲ ਕਿ ਮਤਾਂ ਕਿਤੇ ਡਿੱਗ ਨਾ ਪਵਾਂ। ਸਾਥੀਆਂ ਦੇ 'ਢੋਲ' ਤੇ 'ਬੱਲੇ ਬੱਲੇ' ਵਲੋਂ ਸੁਰਤਿ ਹਟ ਕੇ ਉਸ ਸਹਿਮ ਵਿਚ ਹੀ ਗੱਡੀ ਗਈ। ਆਖ਼ਰ ਉਸ ਨੇ ਡੇਗ ਹੀ ਲਿਆ।

ਇਹਨਾਂ ਦੋਹਾਂ ਹਾਲਤਾਂ ਵਿਚ ਕਾਮਯਾਬੀ ਦਾ ਕੀ ਭੇਤ ਹੈ ? ਸਾਈਕਲ ਵਾਲਾ ਰਾਹ ਵਿਚ ਪਈ ਇੱਟ ਦਾ ਖ਼ਿਆਲ ਹੀ ਮਨ ਵਿਚ ਨਾ ਆਉਣ ਦੇਵੇ। ਫੱਟੇ 'ਤੇ ਚੜ੍ਹਨ ਵਾਲਾ ਬੰਦਾ ਫੱਟੇ ਦੀ ਉਚਾਈ ਦਾ ਖ਼ਿਆਲ ਭੁਲਾ ਦੇਵੇ, ਇਹ ਭੀ ਭੁਲਾ ਦੇਵੇ ਕਿ ਉਹ ਕੋਈ ਉਚੇਚਾ ਕੰਮ ਕਰਨ ਲੱਗਾ ਹੈ। ਸਾਹਮਣੇ ਨਿਸ਼ਾਨੇ ਦਾ ਖ਼ਿਆਲ ਰੱਖੇ, ਜਿੱਥੇ ਅੱਪੜਨਾ ਹੈ। ਨਾੜੇ ਉੱਤੇ ਚੜ੍ਹਨ ਵਾਲਾ ਨਟ ਇਸੇ

ਅਸੂਲ ਉੱਤੇ ਅਮਲ ਕਰਦਾ ਹੈ।

ਪਰ, ਇਸ ਦਾ ਭਾਵ ਇਹ ਨਹੀਂ ਕਿ ਨਿਰਾ ਉੱਦਮ ਛੱਡ ਦਿਤਿਆਂ ਬੁਰਾਈ ਦੇ ਪੰਜੇ ਵਿਚੋਂ ਬਚ ਜਾਈਦਾ ਹੈ। ਨਹੀਂ, ਭਾਵ ਇਹ ਹੈ ਕਿ ਬੁਰਾਈ ਦਾ ਸਿੱਧਾ ਟਾਕਰਾ ਕਾਮਯਾਬ ਨਹੀਂ ਹੋ ਸਕਦਾ, ਕਿਉਂਕਿ ਇਸ ਤਰ੍ਹਾਂ ਸਗੋਂ ਬੁਰਾਈ ਵਾਲੇ ਪਾਸੇ 'ਸ੍ਵੈ-ਪ੍ਰੇਰਨਾ' ਹੋ ਜਾਂਦੀ ਹੈ। ਉੱਦਮ ਨਹੀਂ ਛੱਡਣਾ, ਉੱਦਮ ਦਾ ਰੁਖ਼ ਬਦਲਾਉਣਾ ਹੈ। ਵਿਕਾਰਾਂ ਵਲੋਂ ਸਹਿਜ-ਸੁਭਾਇ ਬਚਾਉਣ ਦਾ ਢੰਗ ਨਾਮਦੇਵ ਜੀ ਇਉਂ ਦੱਸਦੇ ਹਨ :

**ਨਾਮੇ ਪ੍ਰੀਤਿ ਨਾਰਾਇਣ ਲਾਗੀ॥ ਸਹਜ ਸੁਭਾਇ ਭਇਓ ਬੈਰਾਗੀ॥**

*(ਭੈਰਉ, ਪੰਨਾ ੧੧੬੪)*

ਮਿਸਰ ਵਿਚ ਇਕ ਮਹਾਤਮਾ ਪੈਕੋਮੀਅਸ ਹੋਏ ਹਨ। ਉਹਨਾਂ ਪਾਸ ਉਸ ਦੇਸ ਦਾ ਇਕ ਸਾਧੂ ਆਇਆ ਤੇ ਕਹਿਣ ਲੱਗਾ—"ਮਾਇਆ ਦੇ ਬਲੀ ਜੋਧੇ (ਵਿਕਾਰਾਂ ਦੇ ਫੁਰਨੇ) ਮੇਰੇ ਮਨ ਨੂੰ ਦਬਾਉਣ ਵਾਸਤੇ ਇਸ ਤਰ੍ਹਾਂ ਆ ਇਕੱਠੇ ਹੁੰਦੇ ਹਨ ਕਿ ਮੈਂ ਘਾਬਰ ਗਿਆ ਹਾਂ ਤੇ ਬਨ-ਬਾਸ ਛੱਡ ਕੇ ਮੁੜ ਗ੍ਰਿਹਸਤ ਵਿਚ ਜਾਣਾ ਚਾਹੁੰਦਾ ਹਾਂ।"

ਪੈਕੋਮੀਅਸ ਨੇ ਉੱਤਰ ਦਿੱਤਾ—"ਤੂੰ ਜਿਉਂ ਜਿਉਂ ਇਹਨਾਂ ਦਾ ਸਿੱਧਾ ਟਾਕਰਾ ਕਰਦਾ ਹੈਂ ਤਿਉਂ ਤਿਉਂ ਵਿਕਾਰਾਂ ਦੇ ਫੁਰਨੇ ਵਧੀਕ ਬਲੀ ਹੋ ਰਹੇ ਹਨ। ਮੇਰਾ ਭੀ ਇਕ ਸਮੇ ਇਹੀ ਹਾਲ ਹੋਇਆ ਸੀ। ਕਈ ਸਾਲ ਇਹਨਾਂ ਨਾਲ ਘੋਲ ਕਰਦਾ ਰਿਹਾ, ਆਖ਼ਰ ਮੈਨੂੰ ਸਮਝ ਆਈ ਕਿ ਮੈਂ ਆਪਣੇ ਮਾਨਸਕ ਬਲ ਦਾ ਅਸਲੀ ਵਿਤੋਂ ਵਧੀਕ ਅੰਦਾਜ਼ਾ ਲਾਈ ਬੈਠਾ ਹਾਂ। ਇਹ ਮੇਰੀ ਭੁੱਲ ਹੈ ਤੇ ਏਸੇ ਭੁੱਲ ਵਿਚੋਂ ਮੈਨੂੰ ਕੱਢਣ ਵਾਸਤੇ ਮੇਰੇ ਉੱਤੇ ਵਿਕਾਰਾਂ ਦੇ ਹੱਲੇ ਹੋ ਰਹੇ ਹਨ। ਸੋ, ਮੈਂ ਆਪਣੇ ਉੱਦਮ ਦਾ ਰੁਖ਼ ਉਧਰੋਂ ਮੋੜ ਲਿਆ; ਉਹਨਾਂ ਦਾ ਖ਼ਿਆਲ ਹੀ ਛੱਡ ਦਿੱਤਾ ਤੇ ਉਹ ਮੈਨੂੰ ਅਕਾਉਣੋਂ ਹਟ ਗਏ।"

ਜੇ ਮਨੁੱਖ ਦਿਲ ਵਿਚ ਇਹ ਗੰਢ ਬੰਨ੍ਹ ਲਏ ਕਿ ਮੈਂ ਬੜਾ ਪਾਪੀ ਹਾਂ ਤੇ ਮੇਰੇ ਬਚਾਉ ਦੀ ਕੋਈ ਆਸ ਨਹੀਂ, ਇਸ ਦਾ ਲਾਭ ਹੋਣ ਦੇ ਥਾਂ ਉਲਟਾ ਨੁਕਸਾਨ ਹੋਣ ਲੱਗ ਪੈਂਦਾ ਹੈ। ਇਹ ਵਹਿਮ ਉਸ ਦੇ ਆਤਮਾ ਨੂੰ ਉੱਚਾ ਹੋਣ ਨਹੀਂ ਦੇਂਦਾ, ਸਗੋਂ ਉਸ ਦੇ ਮਨ ਵਾਸਤੇ ਇਕ ਰੋਗ ਸਾਬਤ ਹੁੰਦਾ ਹੈ। ਇਸ ਨਿਰਾਸਤਾ ਵਿਚ ਡੁੱਬ ਕੇ ਕਈ ਵਾਰੀ ਅਜਿਹਾ ਮਨੁੱਖ ਸਗੋਂ ਵਧੀਕ ਘੋਰ ਪਾਪਾਂ ਵਿਚ ਪੈ ਜਾਂਦਾ ਹੈ, ਕਿਉਂਕਿ ਉਹ ਇਹ ਸਮਝ ਬੈਠਦਾ ਹੈ ਕਿ ਹੁਣ ਉਸ ਦੇ ਵਾਸਤੇ ਰੱਬੀ ਰਹਿਮ

ਦੀ ਕੋਈ ਗੁੰਜਾਇਸ਼ ਨਹੀਂ ਰਹੀ, ਪਰਲੋਕ ਤਾਂ ਹੱਥੋਂ ਗਿਆ, ਇਸ ਲੋਕ ਦੀਆਂ ਮੌਜਾਂ ਕਿਉਂ ਗਵਾਈਏ।

ਜੋ ਲੋਕ 'ਅੰਮ੍ਰਿਤ' ਨੂੰ ਇਕ ਬੜੀ ਔਖੀ ਘਾਟੀ ਦੱਸੀ ਜਾਂਦੇ ਹਨ ਤੇ ਆਖਦੇ ਹਨ ਕਿ ਉਹੀ ਮਨੁੱਖ 'ਅੰਮ੍ਰਿਤ ਛਕੇ ਜੋ ਇਸ ਜੋਗ ਹੋ ਜਾਏ', ਉਹ ਇਨਸਾਨੀ ਭਲਾਈ ਕਰਨ ਦੇ ਥਾਂ ਕਈ ਬੰਦਿਆਂ ਨੂੰ ਨਿਰਾਸਤਾ ਵਿਚ ਡੇਗਦੇ ਹਨ। ਇਕ ਪਾਸੇ ਸਤਿਗੁਰੂ ਆਖਦਾ ਹੈ—ਭਾਈ ਡੱਲਾ! ਜੇ ਮੇਰੇ ਨਾਲ ਸਾਂਝ ਪਾਉਣੀ ਹੈ ਤਾਂ ਪਹਿਲਾਂ 'ਅੰਮ੍ਰਿਤ' ਛਕ। ਦੂਜੇ ਪਾਸੇ 'ਅੰਮ੍ਰਿਤ' ਨੂੰ ਬਹੁਤ ਮੁਸ਼ਕਲ ਪੈਂਡਾ ਦੱਸ ਦੱਸ ਕੇ ਲੋਕਾਂ ਦੇ ਮਨ ਵਿਚ ਇਹ ਖ਼ਿਆਲ ਬਣਾਇਆ ਜਾ ਰਿਹਾ ਹੈ ਕਿ 'ਅੰਮ੍ਰਿਤ' ਸਾਰਿਆਂ ਵਾਸਤੇ ਨਹੀਂ, ਵਿਰਲੇ ਭਾਗਾਂ ਵਾਲਿਆਂ ਵਾਸਤੇ ਹੈ, ਸਾਧਾਰਨ ਬੰਦੇ ਵਿਚਾਰੇ ਗੁਰੂ-ਚਰਨਾਂ ਤੋਂ ਪਰੇ ਹੀ ਰਹਿਣ ਜੋਗੇ ਹਨ।

ਪਰ ਕਈ ਐਸੇ ਭੀ ਧਾਰਮਿਕ ਬੰਦੇ ਮਿਲਦੇ ਹਨ ਜਿਨ੍ਹਾਂ ਵਿਚ ਇਖ਼ਲਾਕੀ ਉੱਨਤੀ ਦੀ ਕਿਤੇ ਰਤਾ ਭੀ ਅੰਸ਼ ਨਹੀਂ ਮਿਲਦੀ। ਉਹ ਲੋਕ ਧਰਮ-ਅਸਥਾਨਾਂ ਵਿਚ ਜਾ ਕੇ ਜਦੋਂ ਕੋਈ ਕਥਾ-ਵਾਰਤਾ ਸੁਣਦੇ ਹਨ ਤਾਂ ਉਹਨਾਂ ਦਾ ਹਿਰਦਾ ਪੰਘਰ ਪੈਂਦਾ ਹੈ, ਅੱਖਾਂ ਵਿਚੋਂ ਪ੍ਰੇਮ ਦੇ ਅੱਥਰੂ ਵਹਿ ਨਿਕਲਦੇ ਹਨ, ਪਰ ਅੱਗੇ ਪਿੱਛੇ ਕਾਰ-ਵਿਹਾਰ ਵਿਚ ਝੂਠ ਦਗ਼ਾ ਫ਼ਰੇਬ ਕਰਨੋਂ ਰਤਾ ਭੀ ਸੰਕੋਚ ਨਹੀਂ ਕਰਦੇ। ਉਹਨਾਂ ਨੂੰ ਇਹ ਕਦੇ ਖ਼ਿਆਲ ਭੀ ਨਹੀਂ ਉਠਦਾ ਕਿ ਇਖ਼ਲਾਕ ਦਾ ਨੀਵਾਂ-ਪਣ ਧਾਰਮਿਕ ਜੀਵਨ ਦੇ ਰਾਹ ਵਿਚ ਰੁਕਾਵਟ ਪਾਂਦਾ ਹੈ।

ਧਾਰਮਿਕ ਜੀਵਨ ਇਹਨਾਂ ਦੋਹਾਂ ਵਿਰੋਧੀ ਗੁੱਠਾਂ ਦੇ ਵਿਚਕਾਰ ਹੈ। ਜੇ ਇਖ਼ਲਾਕ ਵਲੋਂ ਉੱਕਾ ਬੇ-ਪਰਵਾਹ ਹੈ, ਤਾਂ ਉਹ ਜੀਵਨ ਗੰਦਾ ਹੈ; 'ਧਰਮ' ਤੇ 'ਵਿਕਾਰ' ਦਾ ਮੇਲ ਨਹੀਂ ਹੈ, ਮੈਲੇ ਤੇ ਗੰਦੇ ਹਿਰਦੇ ਵਿਚ ਸੁੱਧ-ਸਰੂਪ ਪਰਮਾਤਮਾ ਆ ਕੇ ਨਹੀਂ ਬੈਠਦਾ। ਦੂਜੇ ਪਾਸੇ, ਧਾਰਮਿਕ ਜੀਵਨ ਢਹਿੰਦੀ ਕਲਾ ਵੱਲ ਨਹੀਂ ਲੈ ਜਾਂਦਾ, ਮਨੁੱਖ ਵਾਸਤੇ ਭਲਾਈ ਦਾ ਦਰਵਾਜ਼ਾ ਕਦੇ ਬੰਦ ਨਹੀਂ ਹੈ। ਡੁੱਬਦਿਆਂ ਨੂੰ ਡੁੱਬਣ ਨਹੀਂ ਦੇਂਦਾ, ਉਹਨਾਂ ਦੀ ਸਾਰ ਭੀ ਹੁੰਦੀ ਹੈ। ਅਨੰਦਪੁਰ ਦੇ ਘੇਰੇ ਵੇਲੇ ਸਿੰਘਾਂ ਨੂੰ ਬੜੀ ਕਰੜੀ ਪਰਖ ਦਾ ਟਾਕਰਾ ਕਰਨਾ ਪਿਆ ਸੀ। ੬ ਮਹੀਨੇ ਘੇਰੇ ਵਿਚ, ਅੰਦਰੋਂ ਰਸਦ-ਪਾਣੀ ਸਭ ਮੁੱਕ ਗਿਆ, ਰੁੱਖਾਂ ਦੇ ਛਿੱਲੜ ਭੀ ਮੁਕ ਗਏ। ਇਤਿਹਾਸ ਅਨੁਸਾਰ ਇਸ ਭੁੱਖ ਤੇ ਮੌਤ ਦੇ ਨਸ਼ੇ ਜਿਹੇ ਵਿਚ ਕੁਝ ਸਿੰਘ ਕਦਮੋਂ ਖਿੜਕ ਗਏ, 'ਬੇ-ਦਾਵਾ' ਲਿਖ ਕੇ ਦੇ ਗਏ। ਪਰ ਉਹਨਾਂ ਵਾਸਤੇ ਭੀ ਸਤਿਗੁਰੂ ਦੇ ਘਰ ਵਿਚ ਸਦਾ ਲਈ ਦਰਵਾਜ਼ਾ ਬੰਦ ਨਹੀਂ ਸੀ ਕੀਤਾ ਗਿਆ। ਪਰਵਾਰ

ਵਿਛੜਿਆ, ਹਜ਼ਾਰਾਂ ਸਿੰਘ ਸ਼ਹੀਦ ਹੋਏ, ਸਾਹਿਬਜ਼ਾਦੇ ਸ਼ਹੀਦ ਹੋਏ, ਖ਼ੁਦ ਹਜ਼ੂਰ ਨੂੰ ਕਈ ਕੋਹ ਪੈਂਡਾ ਨੰਗੀ ਪੈਰੀ ਝਾੜੀਆਂ ਵਿਚੋਂ ਦੀ ਕਰਨਾ ਪਿਆ। ਪਰ, ਉਹ 'ਬੇ-ਦਾਵੇ' ਵਾਲਾ ਕਾਗ਼ਜ਼ ਛਾਤੀ ਦੇ ਨਾਲ ਰੱਖਿਆ ਕਿ ਮੁੜ ਆਇਆਂ ਨੂੰ ਗਲੇ ਲਾਉਣਾ ਹੈ ਤੇ ਕਾਗ਼ਜ਼ ਪਾੜਨਾ ਹੈ।

ਜਦੋਂ ਅਸੀਂ 'ਅੰਮ੍ਰਿਤ' ਦੀ ਮਰਯਾਦਾ ਵਲ ਤੱਕਦੇ ਹਾਂ, ਤਾਂ ਇਸ ਵਿਚ ਇਸ ਔਕੜ ਦੇ ਸੁਲਝਣ ਵਾਸਤੇ ਆਸ ਦੀਆਂ ਕਿਰਨਾਂ ਦਿੱਸਦੀਆਂ ਹਨ। 'ਅੰਮ੍ਰਿਤ' ਛਕਣ ਵੇਲੇ ਸਿਖ ਆਪਣੇ ਆਤਮਾ ਨੂੰ ਗੁਰਬਾਣੀ ਦੀ ਰਾਹੀਂ ਸੁੱਚੇ ਤੇ ਪਵਿੱਤਰ ਖ਼ਿਆਲਾਂ ਦੀ ਨਿੱਤ ਖ਼ੁਰਾਕ ਦੇਣ ਦਾ ਇਕਰਾਰ ਕਰਦਾ ਹੈ, ਅਤੇ 'ਪਰ ਤਨ' ਤੇ 'ਪਰ ਧਨ' ਤੋਂ ਬਚ ਕੇ ਇਖ਼ਲਾਕ ਨੂੰ ਭੀ ਉੱਚਾ ਰੱਖਣ ਦਾ ਇਕਰਾਰ ਕਰਦਾ ਹੈ।

ਪਰ ਬੰਦਾ ਭੁਲਣਹਾਰ ਹੈ; ਜੇ ਇਹ ਇਕਰਾਰ ਕਰ ਕੇ ਭੀ ਕਿਤੇ ਉਕਾਈ ਖਾ ਜਾਏ, ਤਾਂ ਉਸ ਲਈ ਰਸਤੇ ਬੰਦ ਨਹੀਂ ਹੋ ਗਏ। ਜੇ ਕਲਜੁਗੀ ਸਰਦਾਰਾਂ ਦੀ ਮਾਰ ਵਿਚ ਮਨੁੱਖ ਕਿਤੇ ਫਸ ਜਾਏ, ਤਾਂ ਭੀ ਪ੍ਰਭੂ-ਦਰ ਹੀ ਬਚਾਉ ਦਾ ਟਿਕਾਣਾ ਹੈ। ਰਵਿਦਾਸ ਜੀ ਇਉਂ ਆਖਦੇ ਹਨ :

**ਨਾਥ ਕਛੂਅ ਨ ਜਾਨਉ ॥**
**ਮਨੁ ਮਾਇਆ ਕੈ ਹਾਥਿ ਬਿਕਾਨਉ ॥੧॥ ਰਹਾਉ ॥**
**ਤੁਮ ਕਹੀਅਤ ਹਉ ਜਗਤ ਗੁਰ ਸੁਆਮੀ ॥**
**ਹਮ ਕਹੀਅਤ ਕਲਿਜੁਗ ਕੇ ਕਾਮੀ ॥੧॥**
**ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥**
**ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥.....**
**ਕਹਿ ਰਵਿਦਾਸ ਕਹਾ ਕੈਸੇ ਕੀਜੈ ॥**
**ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ ॥੬॥੧॥** *(ਜੈਤਸਰੀ, ਪੰਨਾ ੭੧੦)*

ਸੋ 'ਪ੍ਰਣ' ਕਰ ਕੇ ਭੀ ਜੇ ਸਿਖ ਉਕਾਈ ਖਾ ਜਾਏ, ਤਾਂ ਮੁੜ ਗੁਰੂ-ਦਰ 'ਤੇ ਪੰਜ ਪਿਆਰਿਆਂ ਦੇ ਸਾਹਮਣੇ ਪੇਸ਼ ਹੋ ਕੇ ਆਪਣੀ ਕੀਤੀ ਭੁੱਲ ਨੂੰ ਮੰਨਦਾ ਹੈ। ਇਸ ਤਰ੍ਹਾਂ ਉਹ ਨਿਰਾਸਤਾ, ਜੋ ਹਿਰਦੇ ਨੂੰ ਦਬਾਅ ਰਹੀ ਸੀ, ਦੂਰ ਹੋ ਜਾਂਦੀ ਹੈ ਤੇ ਮਨ ਨੂੰ ਢਾਰਸ ਬੱਝ ਜਾਂਦੀ ਹੈ।

ਪਰ, ਇਸ ਦਾ ਭਾਵ ਇਹ ਭੀ ਨਹੀਂ ਹੈ ਕਿ ਨਿੱਤ ਵਿਕਾਰ ਕਰੀ ਜਾਏ, ਤੇ ਨਿੱਤ ਹੀ ਨਾਲੋ ਨਾਲ ਭੁੱਲ ਮੰਨ ਕੇ ਮੁੜ ਮੁੜ 'ਅੰਮ੍ਰਿਤ' ਛਕੀ ਜਾਏ।

# ਧਾਰਮਿਕ ਹੁਲਾਰੇ

ਜੋ ਮਨੁੱਖ ਧਾਰਮਿਕ ਜੀਵਨ ਵਾਲੇ ਹੁੰਦੇ ਹਨ ਓਹਨਾਂ ਨੂੰ ਆਪੋ ਆਪਣੇ ਧਾਰਮਿਕ ਅਕੀਦੇ ਅਨੁਸਾਰ ਕਈ ਸਮੇ ਐਸੇ ਮਿਲਦੇ ਹਨ, ਜਦੋਂ ਓਹਨਾਂ ਦੇ ਦਿਲ ਵਿਚ ਵਲਵਲੇ ਉੱਠਦੇ ਹਨ। ਇਹ ਵਲਵਲੇ ਦੋ ਕਿਸਮ ਦੇ ਹੁੰਦੇ ਹਨ:

(੧) ਇਹ ਉਹ ਹਨ ਜੋ ਕਿਸੇ ਮਨੁੱਖ ਦੇ ਹਿਰਦੇ ਵਿਚ ਸਾਧਾਰਨ ਤੌਰ 'ਤੇ ਧਰਮ ਦਾ ਪਿਆਰ ਨਾ ਹੁੰਦਿਆਂ ਵੀ, ਕਿਤੇ ਧਰਮ ਦੀ ਖ਼ਾਤਰ ਕੁਰਬਾਨੀ ਕਰਨ ਦਾ ਢੋਲ ਵੱਜਿਆਂ ਅਚਨਚੇਤ ਪੈਦਾ ਹੋ ਜਾਂਦੇ ਹਨ। ਇਹਨਾਂ ਵਲਵਲਿਆਂ ਦਾ ਨਤੀਜਾ ਇਹ ਨਿਕਲਦਾ ਹੈ ਕਿ ਅਗਾਂਹ ਲਈ ਮਨੁੱਖ 'ਧਰਮ' ਵਲ ਪ੍ਰੇਰਿਆ ਜਾਂਦਾ ਹੈ। 'ਅਕਾਲੀ ਲਹਿਰ' ਸਮੇ 'ਗੁਰੂ ਕਾ ਬਾਗ਼' ਦੇ ਮੋਰਚੇ ਵਿਚ ਜਦੋਂ ਅਕਾਲੀਆਂ ਨੂੰ ਮਾਰ-ਕੁਟਾਈ ਹੁੰਦੀ ਲੋਕਾਂ ਨੇ ਸੁਣੀ ਤਾਂ ਸਾਰਾ ਦੇਸ ਹਿੱਲ ਗਿਆ, ਅਮਰੀਕਾ ਤਕ ਦੇ ਲੋਕ ਵੇਖਣ ਆਏ। ਪੰਜਾਬ-ਵਾਸੀ ਕਈ ਉਹ ਸਿਖ ਭੀ, ਜਿਨ੍ਹਾਂ ਨੂੰ ਅੱਗੇ ਕਦੇ ਧਰਮ ਦਾ ਖ਼ਿਆਲ ਸ਼ਾਇਦ ਹੀ ਆਇਆ ਹੋਵੇ, ਸੁਣ ਸੁਣ ਕੇ ਤੇ ਵੇਖ ਵੇਖ ਕੇ ਇਸ ਕੁਰਬਾਨੀ ਦੇ ਕੁੰਡ ਵਿਚ ਅਹੂਤੀ ਦੇਣ ਨੂੰ ਤਿਆਰ ਹੋ ਪਏ। ਨਿਰੇ ਸਿਖ ਹੀ ਨਹੀਂ, ਸੈਂਕੜੇ ਹਿੰਦੂ ਭੀ ਨਵੇਂ ਸਿੰਘ ਸਜ ਕੇ ਸ਼ਾਮਲ ਹੋਏ ਸੁਣੇ ਗਏ। ਹਜ਼ਾਰਾਂ ਬੰਦੇ 'ਧਰਮ' ਵਲ ਖਿੱਚੇ ਚਲੇ ਆਏ।

(੨) ਦੂਜੀ ਕਿਸਮ ਦੇ ਵਲਵਲੇ ਉਹ ਹੁੰਦੇ ਹਨ ਜੋ ਕਿਸੇ ਧਾਰਮਿਕ ਵਿਸ਼ਵਾਸ ਦੇ ਕਾਰਨ ਹੀ ਉੱਠਦੇ ਹਨ, ਤੇ ਇਹਨਾਂ ਤਰੰਗਾਂ ਦੇ ਕਾਰਨ ਉਹ ਧਾਰਮਿਕ ਵਿਸ਼ਵਾਸ ਹੋਰ ਪੱਕਾ ਹੋ ਜਾਂਦਾ ਹੈ। ਜਦੋਂ ਸੰਨ ੧੭੦੪ ਵਿਚ ਸ਼ਾਹੀ ਫ਼ੌਜ ਨੇ ਪਹਾੜੀ ਰਾਜਿਆਂ ਸਮੇਤ ਸ੍ਰੀ ਅਨੰਦਪੁਰ ਦੇ ਦੁਆਲੇ ਆ ਘੇਰਾ ਪਾਇਆ, ਤਾਂ ਗੁਰੂ-ਚਰਨਾਂ ਦੇ ਭੌਰੇ ਸੁਣ ਸੁਣ ਕੇ ਦੂਰੋਂ ਦੂਰੋਂ ਚੱਲ ਕੇ ਗੁਰੂ ਤੋਂ ਸਦਕੇ ਹੋਣ ਲਈ ਆਏ। ਉਨ੍ਹਾਂ ਵਿਚੋਂ ਭਾਈ ਘਨੱਈਆ ਇਕ ਉੱਘਾ ਚਮਕਦਾ ਸਤਾਰਾ ਹੋ ਗੁਜ਼ਰਿਆ ਹੈ। ਸਿਦਕਵਾਨ ਸਿਖ ਹੋਣ ਕਰਕੇ ਹੀ ਇਸ ਦੇ ਅੰਦਰ ਗੁਰੂ-ਦਰ 'ਤੇ ਕੁਰਬਾਨ ਹੋਣ ਦਾ ਹੁਲਾਰਾ ਉੱਠਿਆ। ਸਤਿਗੁਰੂ ਜੀ ਵੱਲੋਂ ਭਾਈ ਘਨੱਈਏ ਨੂੰ ਆਗਿਆ ਮਿਲੀ ਕਿ ਰਣ-ਭੂਮੀ ਵਿਚ ਜਾ ਕੇ ਜ਼ਖ਼ਮੀਆਂ ਨੂੰ ਜਲ ਛਕਾਇਆ

ਕਰੇ। ਜਿਉਂ ਜਿਉਂ ਨਿਡੱਰ ਹੋ ਕੇ ਗੁਰੂ ਜੀ ਦੀ ਦੱਸੀ ਸੇਵਾ ਕਰਦਾ ਗਿਆ, ਗੁਰੂ ਕੇ ਦੱਸੇ ਉਪਦੇਸ਼ ਵਿਚ ਹੋਰ ਵਧੀਕ ਪੱਕੀ ਸ਼ਰਧਾ ਬਣਦੀ ਗਈ। 'ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ'—ਇਹ ਜੀਵਨ-ਦਾਤਾ ਗੀਤ ਭਾਈ ਘਨੱਈਆ ਰਣ-ਭੂਮੀ ਵਿਚ ਗਾਉਂਦਾ ਫਿਰਦਾ ਸੀ, ਤੇ ਜ਼ਖ਼ਮੀਆਂ ਨੂੰ ਪਾਣੀ ਪਿਲਾਉਂਦਾ ਸੀ; ਪਰ ਪਾਣੀ ਪਿਲਾਉਣ ਵੇਲੇ ਉਹ ਇਹ ਵਿਤਕਰਾ ਨਹੀਂ ਸੀ ਕਰਦਾ ਕਿ ਇਹ ਬੰਦਾ ਸਿਖ ਹੈ ਜਾਂ ਸਿੱਖਾਂ ਦਾ ਵੈਰੀ। ਕਿਸੇ ਨੇ ਸ੍ਰੀ ਕਲਗੀਧਰ ਪਾਤਿਸ਼ਾਹ ਜੀ ਪਾਸ ਸ਼ਿਕਾਇਤ ਜਾ ਕੀਤੀ ਕਿ ਭਾਈ ਘਨੱਈਆ ਵੈਰੀਆਂ ਨੂੰ ਪਾਣੀ ਪਿਲਾਉਂਦਾ ਹੈ। ਹਜ਼ੂਰ ਦੇ ਪੇਸ਼ੀ ਹੋਈ। ਉੱਤਰ ਦਿਤੋਸੁ—ਪਾਤਿਸ਼ਾਹ ਤੇਰੀ ਮਿਹਰ ਦੀ ਬਰਕਤਿ ਨਾਲ ਮੈਨੂੰ ਤਾਂ ਕੋਈ ਓਪਰਾ ਨਹੀਂ ਦਿੱਸਦਾ, ਮੈਂ ਕਿਸੇ ਸਿਖ ਜਾਂ ਹਿੰਦੂ ਨੂੰ ਜਾਂ ਮੁਸਲਮਾਨ ਨੂੰ ਪਾਣੀ ਨਹੀਂ ਪਿਆਂਦਾ। ਹਜ਼ੂਰ! ਮੈਂ ਤਾਂ ਤੈਨੂੰ, ਸਿਰਫ਼ ਤੈਨੂੰ, ਹਰ ਥਾਂ ਵੇਖਦਾ ਹਾਂ, ਤੇ ਤੈਨੂੰ ਹੀ ਪਾਣੀ ਪਿਲਾਉਂਦਾ ਹਾਂ। ਸਤਿਗੁਰੂ ਜੀ ਨੇ ਪ੍ਰਸੰਨ ਹੋ ਕੇ ਕੋਲ ਮਲ੍ਹਮ ਰੱਖਣ ਦੀ ਭੀ ਆਗਿਆ ਦਿੱਤੀ ਕਿ ਜ਼ਖ਼ਮੀਆਂ ਦੀ ਮਲ੍ਹਮ ਪੱਟੀ ਭੀ ਵਿਤ-ਅਨੁਸਾਰ ਕਰੀ ਜਾਣੀ।

ਜਦੋਂ ਕੁਰਬਾਨੀ ਦੇ ਢੋਲ ਵੱਜਦੇ ਹਨ ਤਦੋਂ ਜੀਵਨ-ਹੁਲਾਰਾ ਆਉਣਾ ਕੁਦਰਤੀ ਗੱਲ ਹੋ ਜਾਇਆ ਕਰਦੀ ਹੈ। 'ਗੁਰੂ ਕਾ ਬਾਗ਼' ਦੇ ਮੋਰਚੇ ਵੇਲੇ ਧਾਰਮਿਕ ਹੁਲਾਰਿਆਂ ਦੇ ਕਈ ਸੋਹਣੇ ਦ੍ਰਿਸ਼ ਸੁਣਨ ਵੇਖਣ ਵਿਚ ਆਇਆ ਕਰਦੇ ਸਨ। ਅੰਮ੍ਰਿਤਸਰ ਤੋਂ ਗੁਰੂ ਕਾ ਬਾਗ਼ ਕੋਈ ਦਸ ਯਾਰ੍ਹਾਂ ਮੀਲ ਦੀ ਵਿਥ 'ਤੇ ਹੈ, ਮੋਰਚੇ ਦੇ ਦਿਨੀਂ ਅਕਾਲੀਆਂ ਲਈ ਓਧਰ ਜਾਣੋਂ ਰੋਕ ਹੋਇਆ ਕਰਦੀ ਸੀ; ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਵਿਚੋਂ ਮੋਰਚੇ ਦੀ ਪਕਿਆਈ ਦੀਆਂ ਹਿਦਾਇਤਾਂ ਆਦਿਕ ਵਾਲੀ ਡਾਕ ਅਪੜਾਉਣੀ ਭੀ ਰੋਜ਼ਾਨਾ ਜ਼ਰੂਰੀ ਕੰਮ ਹੋਇਆ ਕਰਦਾ ਸੀ। ਡਾਕ ਲੈ ਜਾਣ ਵਾਲਾ ਸਿੰਘ ਸੜਕੋਂ ਲਾਂਭੇ ਲਾਂਭੇ ਪੈਲੀਆਂ ਵਿਚੋਂ ਦੀ ਜਾਇਆ ਕਰਦਾ ਸੀ। ਰਾਜਾ ਸਾਂਸੀ ਵਾਲੀ ਨਹਿਰ ਭੀ ਤਰ ਕੇ ਹੀ ਲੰਘਣੀ ਪੈਂਦੀ ਸੀ। ਦਿਨ ਅੱਸੂ ਕੱਤਕ ਦੇ ਸਨ, ਮੁੰਜੀਆਂ ਦੀ ਬਹਾਰ ਸੀ, ਡਾਕ ਲੈ ਜਾਣ ਵਾਲੇ ਇਕ ਸਿੰਘ ਨੂੰ ਰਾਹ ਵਿਚ ਪੈਰ 'ਤੇ ਸੱਪ ਲੜ ਗਿਆ, ਪਰ ਸੂਰਮੇ ਨੇ ਦਿਲ ਨਾ ਛੱਡਿਆ, ਪੱਗ ਪਾੜ ਕੇ ਲੱਤ ਨੂੰ ਬੰਨ੍ਹ ਲਈ, ਡਾਕ ਜਾ ਅਪੜਾਈ। ਵਾਪਸ ਦਫ਼ਤਰ ਵਿਚ ਖ਼ਬਰ ਦੇ ਕੇ ਵੇਹਲਾ ਹੋ ਕੇ ਸ੍ਰੀ ਦਰਬਾਰ ਸਾਹਿਬ ਦੇ ਹਸਪਤਾਲ ਵਿਚੋਂ ਇਲਾਜ ਕਰਾਇਆ।

ਪਰ, ਇਹ ਧਾਰਮਿਕ ਹੁਲਾਰੇ ਸਦਾ ਇਕੋ ਕਿਸਮ ਦੇ ਨਹੀਂ ਹੁੰਦੇ। ਮਨੁੱਖਾ

ਜੀਵਨ ਦੇ ਕਈ ਪਹਿਲੂ ਹਨ, ਇਸ ਵਾਸਤੇ ਧਾਰਮਿਕ ਹੁਲਾਰਿਆਂ ਦੀਆਂ ਹੱਡ-ਬੀਤੀਆਂ ਭੀ ਕਈ ਰੰਗਾਂ ਦੀਆਂ ਹੋਇਆ ਕਰਦੀਆਂ ਹਨ। ਕਦੇ ਤਾਂ ਇਉਂ ਭਾਸਦਾ ਹੈ ਜਿਵੇਂ ਸਿਰਜਨਹਾਰ ਮਾਲਕ ਇਸ ਕੁਦਰਤ ਦੇ ਜ਼ੱਰੇ ਜ਼ੱਰੇ ਵਿਚ ਪਰਤੱਖ ਵਿਆਪਕ ਹੈ, ਜਿਧਰ ਤੱਕੋ ਉਹੀ ਨਜ਼ਰ ਆਉਂਦਾ ਹੈ। ਇਸੇ ਰੰਗ ਵਿਚ ਹੀ ਸਾਹਿਬ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਸੀ:

**ਆਪੇ ਰਸੀਆ ਆਪਿ ਰਸੁ, ਆਪੇ ਰਾਵਣਹਾਰੁ॥**
**ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ॥੧॥**
**ਰੰਗਿ ਰਤਾ ਮੇਰਾ ਸਾਹਿਬੁ, ਰਵਿ ਰਹਿਆ ਭਰਪੂਰਿ॥੧॥ਰਹਾਉ॥**
**ਆਪੇ ਮਾਛੀ ਮਛੁਲੀ, ਆਪੇ ਪਾਣੀ ਜਾਲੁ॥**
**ਆਪੇ ਜਾਲ ਮਣਕੜਾ, ਆਪੇ ਅੰਦਰਿ ਲਾਲੁ॥੨॥**
**ਆਪੇ ਬਹੁ ਬਿਧਿ ਰੰਗੁਲਾ, ਸਖੀਏ ਮੇਰਾ ਲਾਲੁ॥**
**ਨਿਤ ਰਵੈ ਸੋਹਾਗਣੀ, ਦੇਖੁ ਹਮਾਰਾ ਹਾਲੁ॥੩॥**
**ਪ੍ਣਵੈ ਨਾਨਕੁ ਬੇਨਤੀ, ਤੂ ਸਰਵਰੁ ਤੂ ਹੰਸੁ॥**
**ਕਉਲੁ ਤੂ ਹੈ ਕਵੀਆ ਤੂ ਹੈ, ਆਪੇ ਵੇਖਿ ਵਿਗਸੁ॥੪॥੨੫॥**

*(ਸਿਰੀਰਾਗੁ ਮਹਲਾ ੧, ਪੰਨਾ ੨੩)*

ਜੇਠ ਦੀਆਂ ਸਾੜਦੀਆਂ ਲੋਆਂ ਵਿਚ ਸ਼ਾਂਤੀ ਦੇ ਪੁੰਜ ਸਾਹਿਬ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਭਖਦੀ ਲੋਹ 'ਤੇ ਬੈਠੇ ਵੇਖ ਕੇ ਜਦੋਂ ਸਾਈਂ ਮੀਆਂ ਮੀਰ ਨੇ ਹਉਕਾ ਭਰਿਆ ਤਾਂ ਨਿਰਵੈਰ ਸਤਿਗੁਰੂ ਜੀ ਨੇ ਇਉਂ ਫ਼ੁਰਮਾਇਆ:

**ਮੀਤੁ ਕਰੈ ਸੋਈ ਹਮ ਮਾਨਾ॥**
**ਮੀਤ ਕੇ ਕਰਤਬ ਕੁਸਲ ਸਮਾਨਾ॥੧॥**
**ਏਕਾ ਟੇਕ ਮੇਰੈ ਮਨਿ ਚੀਤਿ॥**
**ਜਿਸੁ ਕਿਛੁ ਕਰਣਾ ਸੁ ਹਮਰਾ ਮੀਤੁ॥੧॥ਰਹਾਉ॥**
**ਮੀਤੁ ਹਮਾਰਾ ਵੇਪਰਵਾਹਾ॥**
**ਗੁਰ ਕਿਰਪਾ ਤੇ ਮੋਹਿ ਅਸਨਾਹਾ॥੨॥**
**ਮੀਤੁ ਹਮਾਰਾ ਅੰਤਰਜਾਮੀ॥**
**ਸਮਰਥੁ ਪੁਰਖੁ ਪਾਰਬ੍ਰਹਮੁ ਸੁਆਮੀ॥੩॥**
**ਹਮ ਦਾਸੇ ਤੁਮ ਠਾਕੁਰ ਮੇਰੇ॥**
**ਮਾਨੁ ਮਹਤੁ ਨਾਨਕ ਪ੍ਰਭ ਤੇਰੇ॥੪॥੪੦॥੧੦੯॥***(ਗਉੜੀ ਮ: ੫, ਪੰਨਾ ੧੮੭)*

ਜਦੋਂ ਕਿਸੇ ਗਰੀਬ ਦੇ ਹਿਰਦੇ ਵਿਚ ਇਹ ਧਾਰਮਿਕ ਹੁਲਾਰਾ ਆਉਂਦਾ ਹੈ, ਤਾਂ ਉਸ ਨੂੰ ਕਿਸੇ ਦੀ ਕਾਣ, ਕਿਸੇ ਦੀ ਮੁਥਾਜੀ ਨਹੀਂ ਰਹਿੰਦੀ, ਕਿਸੇ ਦੇ ਦਰ 'ਤੇ ਸੁਆਲੀ ਬਣ ਕੇ ਜਾਣ ਦੇ ਥਾਂ ਭਾਈ ਨੰਦ ਲਾਲ ਜੀ ਦੇ ਨਾਲ ਮਿਲ ਕੇ ਉਹ ਇਉਂ ਗਾਉਂਦਾ ਹੈ:

**ਖ਼ਾਕੇ ਦਰਗਾਹੇ ਤੋ, ਸਦ ਤਾਜ ਅਸਤ, ਬਹਰੇ ਫ਼ਰਕੇ ਮਨ॥**
**ਆਸੀਅਮ, ਗਰ ਦਿਲ ਹਵਾਏ ਤਾਜੋ ਅਫ਼ਸਰ ਮੀ ਕੁਨੱਦ॥**

ਸਗੋਂ ਦੁਨੀਆਵੀ ਦੌਲਤ ਜੇ ਉਸ ਨੂੰ ਗੁਰੂ-ਚਰਨਾਂ ਤੋਂ ਵਿਛੋੜਦੀ ਜਾਪੇ ਤਾਂ ਉਹ ਰਾਜ-ਭਾਗ ਮਿਲਦੇ ਨੂੰ ਭੀ ਲੱਤ ਮਾਰ ਕੇ ਗੁਰੂ-ਦਰ 'ਤੇ ਗੁਰੂ ਕੇ ਘੋੜਿਆਂ ਦਾ ਸਾਈਸ ਬਣ ਕੇ ਰਹਿਣ ਵਿਚ ਆਪਣੇ ਧੰਨ-ਭਾਗ ਸਮਝਦਾ ਹੈ। ਇਕ ਅਜਿਹਾ ਕੌਤਕ ਵਰਤਿਆ ਸੀ ਸਾਬੋ ਕੀ ਤਲਵੰਡੀ, ਜਦੋਂ ਕਲਗੀਧਰ ਪਾਤਿਸ਼ਾਹ ਜੀ ਨੇ ਭਾਈ ਡੱਲੇ ਦਾ ਪ੍ਰੇਮ ਪਰਖਣ ਲਈ ਆਪਣੇ ਸਾਈਸ ਨੂੰ ਸਾਈਸੀ ਦੀ ਸੇਵਾ ਭਾਈ ਡੱਲੇ ਦੇ ਰਾਜ ਭਾਗ ਨਾਲ ਵਟਾਉਣ ਲਈ ਆਖਿਆ ਸੀ। ਸਾਈਸ ਸਿੰਘ ਬਿਹਬਲ ਹੋ ਕੇ ਚਰਨਾਂ 'ਤੇ ਢਹਿ ਪਿਆ ਸੀ ਤੇ ਆਖਦਾ ਸੀ, "ਪਾਤਿਸ਼ਾਹ! ਤੇਰੇ ਚਰਨਾਂ ਦੀ ਖ਼ਾਕ ਹੀ ਮੇਰੇ ਵਾਸਤੇ ਸੈਂਕੜੇ ਰਾਜ ਤਖ਼ਤ ਹਨ; ਚਰਨਾਂ ਤੋਂ ਨਾ ਵਿਛੋੜ।"

ਇਹ ਧਾਰਮਿਕ ਹੁਲਾਰਾ ਜਦੋਂ ਕਿਸੇ ਬਿਰਹੀ ਜੀਊੜੇ ਦੇ ਦਿਲ ਉੱਤੇ ਚੋਟ ਲਾਉਂਦਾ ਹੈ ਤਾਂ ਪਤੀ ਤੋਂ ਵਿਛੜੀ ਹੋਈ ਕਿਸੇ ਪਤਿਬ੍ਰਤਾ ਨਾਰ ਵਾਂਗ ਉਸ ਨੂੰ ਵਿਆਕੁਲ ਕਰ ਦੇਂਦਾ ਹੈ। ਜਿਵੇਂ ਕੋਠੇ 'ਤੇ ਚੜ੍ਹ ਕੇ ਉਹ ਨਾਰ ਪਤੀ ਦਾ ਰਾਹ ਤੱਕਦੀ ਹੈ, ਔਂਸੀਆਂ ਪਾਉਂਦੀ ਹੈ ਤੇ ਕਾਂ ਉਡਾਉਂਦੀ ਹੈ, ਤਿਵੇਂ ਇਹ ਬਿਰਹੀ ਜੀਊੜਾ ਭੀ ਕਬੀਰ ਜੀ ਨਾਲ ਰਲ ਕੇ ਇਉਂ ਗਾਉਂਦਾ ਹੈ:

**ਉਡਹੁ ਨ ਕਾਗਾ ਕਾਰੇ॥**
**ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ॥** *(ਗਉੜੀ, ਪੰਨਾ ੩੩੮)*

ਇਹੀ ਹੁਲਾਰਾ ਆਇਆ ਸ੍ਰੀ ਗੁਰੂ ਅਰਜਨ ਪਾਤਿਸ਼ਾਹ ਨੂੰ, ਜਦੋਂ ਉਹਨਾਂ ਨੂੰ ਪਿਤਾ-ਗੁਰੂ, ਗੁਰੂ ਰਾਮਦਾਸ ਜੀ ਦੇ ਚਰਨਾਂ ਤੋਂ ਵਿਛੜਿਆਂ ਦੋ ਸਾਲ ਹੋ ਗਏ ਸਨ। ਸੰਸਾਰੀ ਜੀਵਾਂ ਦੇ ਵਿਲਕਦਿਆਂ ਹਿਰਦਿਆਂ ਨੂੰ ਪ੍ਰਭੂ ਦੇ ਚਰਨਾਂ ਨਾਲ ਜੋੜਨ ਦੀ ਜ਼ਿੰਮੇਵਾਰੀ ਜਦੋਂ ਹਜ਼ੂਰ ਦੇ ਆਪਣੇ ਸਿਰ 'ਤੇ ਆਈ, ਤਾਂ ਉਸ ਵਿਛੋੜੇ ਵਾਲੇ ਹੁਲਾਰੇ ਨੂੰ ਇਉਂ ਜ਼ਾਹਰ ਕੀਤਾ:

**ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥**
**ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥.....** *(ਪੰਨਾ ੯੬)*

ਦੁਖੀਆਂ ਦਾ ਦਰਦ ਵੰਡਾਣ ਆਏ ਮਹਾਂਪੁਰਖ ਜਦੋਂ ਗਰੀਬਾਂ ਨੂੰ ਕਿਸੇ ਜਰਵਾਣੇ ਦੇ ਜ਼ੁਲਮ ਹੇਠ ਤੜਫਦਿਆਂ ਵੇਖਦੇ ਹਨ, ਤਾਂ ਇਹ ਧਾਰਮਿਕ ਹੁਲਾਰਾ ਉਹਨਾਂ ਦੇ ਹਿਰਦੇ ਵਿਚ 'ਕਰੁਣਾ-ਰਸ' ਪੈਦਾ ਕਰਦਾ ਹੈ। ਐਮਨਾਬਾਦ ਵਿੱਚ ਬਾਬਰ ਦੀ ਕਤਲਾਮ ਵੇਖ ਕੇ ਸਾਹਿਬ ਗੁਰੂ ਨਾਨਕ ਦੇਵ ਜੀ ਨੇ ਗਰੀਬਾਂ ਦੀ ਇਹ ਮੁਸੀਬਤ ਆਪਣੇ ਦਿਲ ਦੀ ਪੀੜ ਨਾਲ ਰਲਾ ਕੇ ਆਪਣੇ ਮਾਲਕ ਦੇ ਦਰ 'ਤੇ ਇਉਂ ਅਪੜਾਈ:

**ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨੁ ਡਰਾਇਆ॥**
**ਆਪੈ ਦੋਸੁ ਨ ਦੇਈ ਕਰਤਾ, ਜਮੁ ਕਰਿ ਮੁਗਲੁ ਚੜਾਇਆ॥**
**ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ॥੧॥**
**ਕਰਤਾ ਤੂੰ ਸਭਨਾ ਕਾ ਸੋਈ॥**
**ਜੇ ਸਕਤਾ ਸਕਤੇ ਕਉ ਮਾਰੇ, ਤਾ ਮਨਿ ਰੋਸੁ ਨ ਹੋਈ॥੧॥ਰਹਾਉ॥**
*(ਆਸਾ ਮਹਲਾ ੧, ਪੰਨਾ ੩੬੧)*

ਇਹ ਧਾਰਮਿਕ ਹੁਲਾਰੇ, ਇਹ ਧਾਰਮਿਕ ਵਲਵਲੇ, ਇਨਸਾਨੀ ਜੀਵਨ ਨੂੰ ਉੱਚਾ ਕਰਦੇ ਹਨ, ਇਹਨਾਂ ਤੋਂ ਬਿਨਾ ਜ਼ਿੰਦਗੀ ਦਾ ਕੋਈ ਲੁਤਫ਼ ਹੀ ਨਹੀਂ ਹੁੰਦਾ। ਇਹਨਾਂ ਹੁਲਾਰਿਆਂ ਨੂੰ ਜੀਵਨ-ਹੁਲਾਰੇ ਜਾਣੋ; ਜਿੱਥੇ ਇਹ ਹੁਲਾਰੇ ਨਹੀਂ ਉੱਠਦੇ, ਓਥੇ ਮੁਰਦਿਹਾਣ ਹੈ। ਫ਼ਰੀਦ ਜੀ ਨੇ ਫ਼ੁਰਮਾਇਆ ਹੈ:

**ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ॥**
**ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ, ਸੋ ਤਨੁ ਜਾਣੁ ਮਸਾਨੁ॥੩੬॥**

ਲੱਖ ਪੂਜਾ ਪਾਠ ਕਰੇ, ਲੱਖ ਤੀਰਥ-ਇਸ਼ਨਾਨ ਕਰੇ, ਪਰ ਜੇ ਧਾਰਮਿਕ ਹੁਲਾਰੇ ਨੇ ਚੋਟ ਲਾ ਕੇ ਪੱਥਰ-ਦਿਲ ਨੂੰ ਨਰਮ ਨਹੀਂ ਕੀਤਾ, ਤਾਂ ਜੀਵਨ ਅਜੇ ਕੋਰਾ ਹੈ, ਰੁੱਖਾ ਹੈ, ਰੱਬ ਦੀ ਬਾਦਸ਼ਾਹਤ ਓਥੋਂ ਅੱਜ ਬਹੁਤ ਦੂਰ ਹੈ। ਹਜ਼ੂਰ ਦੱਸਦੇ ਹਨ:

**ਅਨਿਕ ਜਤਨ ਕਰਿ ਆਤਮੁ ਨਹੀ ਦ੍ਰਵੈ॥**
**ਹਰਿ ਦਰਗਹ ਕਹੁ ਕੈਸੇ ਗਵੈ॥** *(ਸੁਖਮਨੀ ਮ: ੫)*

ਜ਼ਿੰਦਗੀ ਵਿਚ ਇਹ ਵਲਵਲੇ ਪੈਦਾ ਕਰਨ ਵਾਸਤੇ ਧਰਮ ਦੇ ਰਾਹ 'ਤੇ ਤੁਰਨ ਵਾਲੇ ਬੰਦੇ ਕਈ ਤਰੀਕੇ ਵਰਤਦੇ ਹਨ, ਜਿਨ੍ਹਾਂ ਦਾ ਮੁੱਖ-ਮੰਤਵ ਇਹ

ਹੁੰਦਾ ਹੈ ਕਿ ਮਨੁੱਖ ਦੇ ਹਿਰਦੇ ਵਿਚ ਉਹਦੇ ਧਰਮ-ਭਾਵ ਵਧੀਕ ਡੂੰਘੇ ਤੇ ਤਿੱਖੇ ਹੋ ਜਾਣ :

(੧) ਮੰਦਰਾਂ ਵਿਚ 'ਆਰਤੀ' ਵੇਲੇ ਸਾਜ਼ਾਂ ਦੀ ਘਨਘੋਰ ਤੇ ਧੂਪ ਆਦਿਕ ਸੁਗੰਧੀ ਭਗਤ ਦੇ ਹਿਰਦੇ ਵਿਚ ਅਦਬ ਸਤਿਕਾਰ ਦੇ ਜਜ਼ਬੇ ਨੂੰ ਵਧੀਕ ਪੱਕਾ ਕਰਦੀ ਹੈ।

(੨) 'ਅਰਦਾਸ' ਵੇਲੇ ਸਿਰ ਨਿਵਾ ਕੇ ਹੱਥ ਜੋੜ ਕੇ ਆਪਣੇ 'ਇਸ਼ਟ' ਦੇ ਹਜ਼ੂਰ ਖਲੋਣਾ 'ਸ਼ਰਧਾ' ਤੇ 'ਨਿਮਰਤਾ'-ਭਾਵ ਨੂੰ ਡੂੰਘਿਆਂ ਕਰਦਾ ਹੈ।

(੩) ਆਪਣੇ ਇਸ਼ਟ-ਪ੍ਰਭੂ ਅੱਗੇ ਗੋਡਿਆਂ-ਪਰਨੇ ਝੁਕਣਾ ਨਿਰਾ ਅਦਬ ਦੀ ਨਿਸ਼ਾਨੀ ਨਹੀਂ ਹੈ, ਝੁਕਣ ਵਾਲੇ ਦੇ ਹਿਰਦੇ ਵਿਚ ਸੱਚ-ਮੁੱਚ ਅਦਬ ਦਾ ਭਾਵ ਪੈਦਾ ਹੋ ਜਾਂਦਾ ਹੈ।

(੪) ਸੋਹਣੀ ਮਿੱਠੀ ਸੁਰ ਵਿਚ ਸਾਜ਼ ਵਜਾ ਕੇ ਰੱਬੀ ਸਿਫ਼ਤਿ-ਸਾਲਾਹ ਦੀ ਬਾਣੀ ਦਾ ਕੀਰਤਨ ਕੀਤਿਆਂ ਮਨੁੱਖ ਦੇ ਮਨ ਦੇ ਫੁਰਨੇ ਸਹਿਜ ਸੁਭਾਇ ਸਿਮਟ ਕੇ ਮਨ ਇਕ ਟਿਕਾਣੇ 'ਤੇ ਆ ਜਾਂਦਾ ਹੈ।

(੫) ਦੀਵਾਨਾਂ ਸਮੇ ਲੰਗਰਾਂ ਵਿਚ ਰੋਟੀਆਂ ਪਕਾਣੀਆਂ, ਪੱਖਾ ਝਲਣਾ—ਇਹੋ ਜਿਹੇ ਸਿਦਕ ਪਿਆਰ ਆਦਿਕ ਦੇ ਨਿੱਕੇ ਨਿੱਕੇ ਸੋਹਣੇ ਸੇਵਾ ਦੇ ਚਾਉ-ਭਰੇ ਕੰਮ ਕਰਨ ਦਾ ਭੀ ਇਹੀ ਮਨੋਰਥ ਹੈ ਕਿ ਮਨ ਨੂੰ ਸਹਿਜੇ ਸਹਿਜੇ ਅਜਿਹੀ ਪ੍ਰੇਰਨਾ ਮਿਲਦੀ ਰਹੇ ਜਿਸ ਕਰਕੇ ਉਸ ਦੇ ਅੰਦਰ ਸਿਦਕ ਤੇ ਪਿਆਰ ਦੇ ਜਜ਼ਬੇ ਹੋਰ ਵਧੀਕ ਡੂੰਘੇ ਹੁੰਦੇ ਰਹਿਣ।

ਪਰ, ਇਸ ਰਾਹ ਵਿਚ ਖ਼ਤਰੇ ਭੀ ਹਨ। ਕਈ ਵਾਰੀ ਐਸਾ ਹੁੰਦਾ ਹੈ, ਮਨੁੱਖ ਇਹ ਸਾਰੇ ਉੱਦਮ ਕੇਵਲ ਇਸ ਖ਼ਾਤਰ ਕਰਦਾ ਹੈ ਕਿ ਇਹ ਮਿੱਠੇ ਸੁਆਦਲੇ ਜਜ਼ਬੇ ਤੇ ਵਲਵਲੇ ਹਿਰਦੇ ਵਿਚ ਪੈਦਾ ਹੁੰਦੇ ਰਹਿਣ; ਦੂਜੇ ਲਫ਼ਜ਼ਾਂ ਵਿਚ, ਜਜ਼ਬੇ ਹੀ ਜੀਵਨ ਦਾ ਮਨੋਰਥ ਬਣ ਜਾਂਦੇ ਹਨ। ਇਹਨਾਂ ਤੋਂ ਅਗਾਂਹ ਇਹ ਲੋੜ ਹੀ ਨਹੀਂ ਜਾਪਦੀ ਕਿ ਇਹ ਜਜ਼ਬੇ ਅਮਲੀ ਸ਼ਕਲ ਵਿਚ ਆ ਕੇ ਜਗਤ-ਭਲਾਈ ਵਾਸਤੇ ਭੀ ਵਰਤੇ ਜਾਣ। ਅਮਰੀਕਾ ਦਾ ਪਰਸਿੱਧ ਮਨੋਵਿਗਿਆਨਕ ਵਿਲੀਅਮ ਜੇਮਜ਼, ਰੂਸ ਦੀ ਇਕ ਤ੍ਰੀਮਤ ਦਾ ਜ਼ਿਕਰ ਕਰਦਾ ਹੈ। ਥੀਏਟਰ ਵੇਖਣ ਗਈ ਤਮਾਸ਼ੇ ਵਿਚ ਦੇ ਫ਼ਰਜ਼ੀ ਬੰਦਿਆਂ ਦੀਆਂ ਮੁਸੀਬਤਾਂ ਉਤੇ ਤਾਂ ਉਹ ਜ਼ਾਰ ਜ਼ਾਰ ਰੋਂਦੀ ਸੀ, ਪਰ ਆਪਣੇ ਗ਼ਰੀਬ ਸਾਈਸ ਨੂੰ ਵੇਖ ਕੇ, ਜੋ ਬਾਹਰ ਪਾਲੇ ਵਿਚ ਕਪੜੇ ਖੁਣੋਂ ਠੁਰ ਠੁਰ ਕੇ ਮਰ ਰਿਹਾ ਸੀ, ਉਸ ਨੂੰ ਰਤਾ ਭੀ ਤਰਸ ਨਹੀਂ ਸੀ

ਆਉਂਦਾ। ਕਿਉਂ ? ਤਰਸ ਦਾ ਜਜ਼ਬਾ ਉਸ ਤ੍ਰੀਮਤ ਦੀ ਸਿਰਫ਼ ਖ਼ੁਰਾਕ ਹੀ ਰਹਿ ਗਿਆ ਸੀ, ਕੇਵਲ ਜ਼ਿਹਨੀ ਚਸਕਾ ਹੀ ਸੀ। ਅਮਲੀ ਜੀਵਨ ਵਲ ਉਸ ਨੂੰ ਪ੍ਰੇਰਨ ਤੋਂ ਉਹ ਅਸਮਰਥ ਹੋ ਚੁਕਾ ਸੀ। ਜਦੋਂ ਮਨੁੱਖ ਕਿਸੇ ਅਜਿਹੇ ਵਲਵਲੇ ਵਿਚ ਆ ਕੇ ਬੜੇ ਦਰਦ ਤੇ ਪਿਆਰ ਦੇ ਅੱਥਰੂ ਕੇਰਦਾ ਹੈ, ਅਸਲ ਵਿਚ ਉਸ ਦਾ ਅੰਦਰਲਾ ਇਸ ਜਜ਼ਬੇ-ਰੂਪ ਮਿੱਠੀ ਧੁੱਪ ਵਿਚ ਸੁਆਦ ਲੈ ਰਿਹਾ ਹੁੰਦਾ ਹੈ, ਜਿਵੇਂ ਸਿਆਲੇ ਵਿਚ ਬਿੱਲੀ ਮਜ਼ੇ ਨਾਲ ਧੁੱਪ ਸੇਕਦੀ ਹੈ। ਇਹੋ ਜਿਹੇ ਵਲਵਲੇ ਸੰਬੰਧੀ ਹੀ ਕਲਗੀਧਰ ਜੀ ਇਉਂ ਫ਼ੁਰਮਾਉਂਦੇ ਹਨ:

**ਰੋਵਤ ਰੀਝ ਪਰੇ ਗੁਰਦੇਵ, ਤਉ ਮੂਏ ਕਉ ਰੋਵਤ ਗ੍ਰਾਮ ਕੀ ਨਾਰੀ॥**
**ਕੀਰਨ ਤੇ ਜਉ ਰੀਝ ਪਰੈ, ਤਉ ਕੀਰ ਕਪੋਤ ਪੁਕਾਰ ਉਚਾਰੀ॥**
**ਪ੍ਰੀਤਿ ਪ੍ਰਤੀਤਿ ਕੀ ਲੇਸ ਬਿਨਾ, ਸਿਖ ਪੰਡਿਤ ਗਾਇਕ ਜਾਵਤ ਹਾਰੀ॥**

ਜਦੋਂ ਮਨੁੱਖ ਨੂੰ ਹੁਲਾਰੇ ਦੀ ਖ਼ਾਤਰ ਹੀ ਹੁਲਾਰੇ ਦਾ ਸੁਆਦ ਜਿਹਾ ਪੈ ਜਾਂਦਾ ਹੈ ਤੇ ਉਹ ਹੁਲਾਰਾ ਕਿਸੇ ਧਾਰਮਿਕ ਉੱਦਮ ਵਾਸਤੇ ਪ੍ਰੇਰਨਾ ਨਹੀਂ ਕਰਦਾ, ਤਦੋਂ ਮਨੁੱਖ ਦਾ ਇਖ਼ਲਾਕ ਨੀਵਾਂ ਹੋ ਜਾਣ ਦਾ ਭਾਰੀ ਖ਼ਤਰਾ ਪੈ ਜਾਂਦਾ ਹੈ।

ਜਿਨ੍ਹਾਂ ਬੰਦਿਆਂ ਨੂੰ 'ਧਰਮ' ਵਿਚੋਂ ਨਿਰੇ ਹੁਲਾਰੇ ਦੇ ਚਸਕੇ ਦੀ ਵਾਦੀ ਪੈ ਜਾਂਦੀ ਹੈ, ਉਹ ਇਕ ਅਚਰਜ ਵਹਿਣ ਵਿਚ ਪੈ ਜਾਂਦੇ ਹਨ। ਕਈ ਵਾਰੀ ਉਹ ਇਹ ਖ਼ਿਆਲ ਕਰਦੇ ਹਨ ਕਿ ਉਹਨਾਂ ਨੂੰ ਆਪਣੇ 'ਇਸ਼ਟ ਰਾਹਬਰ' ਦੇ ਸਾਖਿਆਤ ਦਰਸ਼ਨ ਹੋਏ ਹਨ ਅਤੇ ਕਈ ਵਾਰੀ ਉਹਨਾਂ ਆਪਣੇ 'ਇਸ਼ਟ' ਨਾਲ ਗੱਲਾਂ ਭੀ ਕੀਤੀਆਂ ਹਨ ਤੇ 'ਇਸ਼ਟ' ਦੇ ਉਪਦੇਸ਼ ਦੇ ਬਚਨ ਭੀ ਸੁਣੇ ਹਨ। ਇਸ 'ਦਰਸ਼ਨ' ਅਤੇ 'ਗੋਸਟਿ' ਨੂੰ ਉਹ ਲੋਕ 'ਧਰਮ' ਦਾ ਉੱਚੇ ਤੋਂ ਉੱਚਾ ਨਿਸ਼ਾਨਾ ਸਮਝ ਲੈਂਦੇ ਹਨ। ਆਪਣੇ ਜ਼ਾਤੀ ਆਚਰਨ ਨੂੰ ਉੱਚਾ ਤੇ ਸੁੱਚਾ ਬਣਾਉਣਾ ਜਾਂ ਮਨੁੱਖ ਜਾਤੀ ਦੀ ਸੇਵਾ ਕਰਨੀ—ਇਹ ਸਭ ਗੱਲਾਂ ਉਹਨਾਂ ਦੇ ਖ਼ਿਆਲ ਵਿਚ ਬੇ-ਲੋੜਵੀਆਂ ਤੇ ਇਸ 'ਦਰਸ਼ਨ-ਗੋਸ਼ਟਿ' ਤੋਂ ਨੀਵੀਆਂ ਰਹਿ ਜਾਂਦੀਆਂ ਹਨ। ਆਮ ਲੋਕ ਭੀ ਜਦੋਂ ਕਿਸੇ ਅਜਿਹੇ ਸੰਤ ਭਗਤ ਦੇ 'ਦਰਸ਼ਨ-ਗੋਸ਼ਟਿ' ਬਾਰੇ ਸੁਣਦੇ ਹਨ ਤਾਂ ਦੂਰੋਂ ਦੂਰੋਂ ਆ ਕੇ ਉਸ ਦੇ ਚਰਨ ਪਰਸਦੇ ਹਨ, ਉਸ ਦੀ ਸੇਵਾ ਪੂਜਾ ਕਰਦੇ ਹਨ। ਨਤੀਜਾ ਕੀ ਨਿਕਲਦਾ ਹੈ ? ਨਿਰੇ ਜਜ਼ਬੇ ਦੀ ਟੇਕ ਉੱਤੇ ਟਿਕੇ ਹੋਏ ਅਤੇ ਇਸ 'ਦਰਸ਼ਨ-ਗੋਸ਼ਟਿ' ਨੂੰ ਧਰਮ ਦੀ ਉੱਚੀ ਅਵਧੀ ਮੰਨ ਬੈਠੇ ਬੰਦੇ 'ਆਚਰਨ' ਤੇ 'ਵਿਚਾਰ' ਤੋਂ ਸੱਖਣੇ ਹੋ ਜਾਂਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇ ਗੜ੍ਹਸ਼ੰਕਰ (ਜ਼ਿਲਾ ਹੁਸ਼ਿਆਰਪੁਰ) ਦੇ ਰਹਿਣ ਵਾਲੇ ਇਕ ਜੋਗੀ

ਨੇ ਇਕ ਵਾਰੀ ਆਪਣੇ ਅਜਿਹੇ 'ਦਰਸ਼ਨ-ਗੋਸ਼ਟਿ' ਦਾ ਢੰਡੋਰਾ ਦੇ ਕੇ ਸੈਂਕੜੇ ਹਜ਼ਾਰਾਂ ਸ਼ਰਧਾਲੂ ਆਪਣੇ ਦੁਆਲੇ ਇਕੱਠੇ ਕਰ ਲਏ। ਸਾਬਤ ਰਿਹਾ ਤਾਂ ਕੇਵਲ ਇਕ ਉਹ ਸਿਖ, ਜਿਸ ਦੇ ਹਿਰਦੇ ਵਿਚ ਪ੍ਰਭੂ-ਨਾਮ ਦੀ ਟੇਕ ਸੀ।

ਗੁਰੂ ਨਾਨਕ ਸਾਹਿਬ ਦੀ ਤੀਜੀ (ਤੇ ਆਖ਼ਰੀ) ਉਦਾਸੀ ਸਮੇ ਭੇਰੇ ਸ਼ਹਿਰ ਦੀ ਪਰਸਿੱਧ ਸਾਖੀ ਭੀ ਇਸੇ ਕਿਸਮ ਦੇ ਭੁਲੇਖੇ ਦੀ ਸਾਖ ਭਰਦੀ ਹੈ। ਏਥੇ ਇਕ ਫ਼ਕੀਰ ਰਹਿੰਦਾ ਸੀ। ਇਸ ਨੇ ਬੜੀ ਰਿਆਜ਼ਤ ਕੀਤੀ, ਲੋਕਾਂ ਵਿਚ ਆਦਰ ਮਾਣ ਬੜਾ ਬਣ ਗਿਆ। ਇਹ ਆਮ ਚਰਚਾ ਹੋ ਗਈ ਕਿ ਸਾਈਂ ਜੀ ਨੂੰ ਰੱਬ ਦੇ ਦੀਦਾਰ ਹੁੰਦੇ ਹਨ, ਰੱਬ ਇਹਨਾਂ ਉੱਤੇ ਆਸ਼ਿਕ ਹੈ। ਸਾਈਂ ਜੀ ਇਸ ਜਜ਼ਬੇ ਵਿਚ ਇਤਨੇ ਮਸਤ ਰਹਿਣ ਲੱਗੇ ਕਿ ਸਾਧਾਰਨ ਫ਼ਕੀਰੀ ਲਿਬਾਸ ਛੱਡ ਕੇ ਜ਼ਨਾਨੀ ਵਾਲਾ ਵੇਸ ਬਣਾ ਲਿਆ। ਰੱਬ ਦੀ ਸੁਹਾਗਣ ਬਣ ਗਏ, 'ਸ਼ਹੁ ਸੁਹਾਗਣ' ਨਾਮ ਰੱਖ ਲਿਆ। ਪਰ, ਇਸ਼ਕ ਦੇ ਇਸ ਨਿਰੇ ਜਜ਼ਬੇ ਨੇ ਆਚਰਨ ਵਲੋਂ ਅਵੇਸਲਾ ਕਰ ਦਿੱਤਾ, ਵਿਕਾਰਾਂ ਦੇ ਗੰਦੇ ਟੋਏ ਵਿਚ ਡਿੱਗ ਪਏ। ਭੁਲੇਖਾ ਅਜੇ ਭੀ ਇਹੀ ਰਿਹਾ ਕਿ 'ਸ਼ਹੁ' ਆਸ਼ਿਕ ਹੈ। ਲੋਕ ਭੀ 'ਦੀਦਾਰ-ਗੋਸ਼ਟਿ' ਦੀ ਟੇਕ 'ਤੇ ਰਹਿ ਕੇ 'ਸ਼ਹੁ-ਸੋਹਾਗਣ' ਦੀ ਪੂਜਾ ਸੇਵਾ ਕਰਦੇ ਰਹੇ। ਸਤਿਗੁਰੂ ਨਾਨਕ ਦੇਵ ਜੀ ਨੇ ਆ ਕੇ ਸਾਈਂ ਜੀ ਨੂੰ ਤੇ ਭੁੱਲੇ ਬੰਦਿਆਂ ਨੂੰ ਇਸ ਭੁਲੇਖੇ ਵਿਚੋਂ ਕੱਢਿਆ ਕਿ ਅਮਿਣਵੇਂ ਅਉਗਣ ਹੁੰਦਿਆਂ ਜੀਵ-ਇਸਤ੍ਰੀ ਉੱਤੇ ਸ਼ਹੁ ਆਸ਼ਿਕ ਨਹੀਂ ਹੋ ਸਕਦਾ। ਬਚਨ ਹੋਇਆ :

ਮੰਞੁ ਕੁਚਜੀ ਅੰਮਾਵਣਿ ਡੋਸੜੇ, ਹਉ ਕਿਉ ਸਹੁ ਰਾਵਣਿ ਜਾਉ ਜੀਉ ॥
ਇਕਦੂ ਇਕਿ ਚੜੰਦੀਆਂ, ਕਉਣੁ ਜਾਣੈ ਮੇਰਾ ਨਾਉ ਜੀਉ ॥
ਜਿਨ੍ਹੀ ਸਖੀ ਸਹੁ ਰਾਵਿਆ, ਸੇ ਅੰਬੀ ਛਾਵੜੀਏਹਿ ਜੀਉ ॥
ਸੇ ਗੁਣ ਮੰਞੁ ਨ ਆਵਨੀ, ਹਉ ਕੈ ਜੀ ਦੋਸ ਧਰੇਉ ਜੀਉ ॥
ਕਿਆ ਗੁਣ ਤੇਰੇ ਵਿਥਰਾ, ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ ॥
ਇਕਤੁ ਟੋਲਿ ਨ ਅੰਬੜਾ, ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥
ਸੋਇਨਾ ਰੁਪਾ ਰੰਗੁਲਾ, ਮੋਤੀ ਤੈ ਮਾਣਿਕੁ ਜੀਉ ॥
ਸੇ ਵਸਤੂ ਸਹਿ ਦਿਤੀਆ, ਮੈ ਤਿਨ ਸਿਉ ਲਾਇਆ ਚਿਤੁ ਜੀਉ ॥
ਮੰਦਰ ਮਿਟੀ ਸੰਦੜੇ, ਪਥਰ ਕੀਤੇ ਰਾਸਿ ਜੀਉ ॥
ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ ॥
ਅੰਬਰਿ ਕੂੰਜਾਂ ਕੁਰਲੀਆਂ, ਬਗ ਬਹਿਠੇ ਆਇ ਜੀਉ ॥
ਸਾਧਨ ਚਲੀ ਸਾਹੁਰੈ, ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥

**ਸੁਤੀ ਸੁਤੀ ਝਾਲੁ ਥੀਆ, ਭੂਲੀ ਵਾਟੜੀਆਸੁ ਜੀਉ ॥**
**ਤੈ ਸਹ ਨਾਲਹੁ ਮੁਤੀਅਸੁ, ਦੁਖਾ ਕੂੰ ਧਰੀਆਸੁ ਜੀਉ ॥**
**ਤੁਧੁ ਗੁਣ ਮੈ ਸਭਿ ਅਵਗਣਾ, ਇਕ ਨਾਨਕ ਕੀ ਅਰਦਾਸਿ ਜੀਉ ॥**
**ਸਭਿ ਰਾਤੀ ਸੋਹਾਗਣੀ, ਮੈ ਡੋਹਾਗਣਿ ਕਾਈ ਰਾਤਿ ਜੀਉ ॥੧॥**

*(ਸੂਹੀ ਮਹਲਾ ੧ ਕੁਚਜੀ, ਪੰਨਾ ੭੬੨)*

ਇਕ ਖ਼ਤਰਾ ਹੋਰ ਭੀ ਹੈ, ਮਨੁੱਖ ਵਿਚ ਧਰਮ ਸੰਬੰਧੀ ਉੱਚੀ ਸੋਚ ਦੀ ਸਮਰੱਥਾ ਨਹੀਂ ਰਹਿੰਦੀ। ਜੇ ਕੋਈ ਮਨੁੱਖ ਇਹ ਚਾਹੇ ਕਿ ਇਹੋ ਜਿਹੇ ਸੁਭਾਵ ਵਾਲੇ ਬੰਦੇ ਪਾਸੋਂ 'ਸੱਚ' ਦੀ ਖੋਜ ਵਾਸਤੇ ਕੋਈ ਉੱਚੀਆਂ ਵਿਚਾਰਾਂ ਸੁਣ ਸਕੇ, ਤਾਂ ਇਹ ਬਹੁਤ ਮੁਸ਼ਕਲ ਜਿਹੀ ਗੱਲ ਹੁੰਦੀ ਹੈ। ਜਜ਼ਬੇ ਤਕ ਹੀ ਰਹਿਣ ਵਾਲਾ ਮਨੁੱਖ ਕਦੇ ਇਹ ਗੱਲ ਮੰਨਦਾ ਹੀ ਨਹੀਂ ਕਿ ਸਿਦਕ ਸ਼ਰਧਾ ਦੇ ਮਾਮਲੇ ਵਿਚ 'ਵਿਚਾਰ' ਨੂੰ ਭੀ ਕੋਈ ਥਾਂ ਮਿਲ ਸਕਦੀ ਹੈ। ਸੋ, ਨਿਰਾ ਜਜ਼ਬੇ ਉੱਤੇ ਟੇਕ ਰੱਖਣ ਵਾਲਾ ਇਸ ਊਣਤਾ ਕਰਕੇ ਇਕ ਕਮਜ਼ੋਰ ਜਿਹਾ ਧਰਮੀ ਬੰਦਾ ਹੁੰਦਾ ਹੈ।

# ਕੀਰਤਨ

## ੧

ਇਮਤਿਹਾਨ ਵਿਚ ਹਿਸਾਬ ਦਾ ਸੁਆਲ ਜੇ ਗ਼ਲਤ ਹੋ ਜਾਏ ਤਾਂ ਸਿਆਣਾ ਵਿਦਿਆਰਥੀ ਉਸ ਨੂੰ ਛੱਡ ਕੇ ਹੋਰ ਸੁਆਲ ਕਰਨ ਲੱਗ ਪੈਂਦਾ ਹੈ। ਅਖ਼ੀਰ 'ਤੇ ਮੁੜ ਪਹਿਲਾ ਸੁਆਲ ਕੱਢਿਆਂ ਆਪਣੇ ਆਪ ਠੀਕ ਨਿਕਲ ਪੈਂਦਾ ਹੈ, ਪਰ, ਜੇ ਗ਼ਲਤ ਉਤੇ ਹੀ ਜ਼ੋਰ ਲਗਾਈ ਜਾਈਏ ਤਾਂ ਉਸ ਵਿਚ ਸਗੋਂ ਹੋਰ ਗੁੰਝਲਾਂ ਪੈਂਦੀਆਂ ਜਾਂਦੀਆਂ ਹਨ।

ਕਈ ਵਾਰੀ ਕਿਸੇ ਮਿੱਤਰ ਜਾਂ ਵਾਕਫ਼ ਦਾ ਨਾਂ ਭੁੱਲ ਜਾਂਦਾ ਹੈ; ਜਿਉਂ ਜਿਉਂ ਚੇਤਾ ਕਰਨ ਦਾ ਜਤਨ ਕਰੀਏ, ਨਾਂ ਭੁੱਲਾ ਹੀ ਰਹਿੰਦਾ ਹੈ, ਪਰ ਥੋੜੇ ਚਿਰ ਪਿਛੋਂ ਆਪੇ ਹੀ ਯਾਦ ਆ ਜਾਂਦਾ ਹੈ।

ਰਾਤ ਨੂੰ ਸੁਫ਼ਨੇ ਵਿਚ ਕਈ ਐਸੇ ਕੰਮ ਤੇ ਮਨੁੱਖ ਯਾਦ ਆ ਜਾਂਦੇ ਹਨ, ਜਿਨ੍ਹਾਂ ਨਾਲ ਵਾਹ ਪਿਆਂ ਕਈ ਸਾਲ ਹੋ ਚੁਕੇ ਹੁੰਦੇ ਹਨ ਤੇ ਉਹ ਚੇਤੇ ਤੋਂ ਵਿਸਰ ਚੁਕੇ ਹੁੰਦੇ ਹਨ।

ਇਨ੍ਹਾਂ ਹੱਡ-ਬੀਤੀਆਂ ਤੋਂ ਇਹ ਸਮਝ ਆਉਂਦੀ ਹੈ ਕਿ ਮਨੁੱਖ ਦੀ ਜੀਵਨ-ਦੌੜ ਨਿਰਾ 'ਸੁਚੇਤ ਮਨ' (Conscious Mind) ਦੇ ਹੀ ਆਸਰੇ ਨਹੀਂ ਹੈ। ਰੋਜ਼ ਦੇ ਕਈ ਕੀਤੇ ਕੰਮ ਹਰ ਵੇਲੇ ਚੇਤੇ ਨਹੀਂ ਰਹਿ ਸਕਦੇ ਤੇ ਨਾ ਹੀ ਉਹ ਉੱਕਾ ਮਿਟ ਜਾਂਦੇ ਹਨ, ਇਹ ਸਾਰੇ 'ਅਚੇਤ ਮਨ' (Subconscious Mind) ਵਿਚ ਜਮ੍ਹਾ ਹੁੰਦੇ ਜਾਂਦੇ ਹਨ।

ਸੋ, 'ਸੁਚੇਤ ਮਨ' ਅਤੇ 'ਅਚੇਤ ਮਨ' ਦੋਵੇਂ ਮਿਲਵੇਂ ਇਕ ਬਰਫ਼ ਦੇ ਬਹੁਤ ਵੱਡੇ ਢੇਰ ਦੇ ਸਮਾਨ ਹਨ, ਜੋ ਸਮੁੰਦਰ ਦੀ ਤਹਿ ਉਤੇ ਤਰਦਾ ਹੋਇਆ ਉੱਪਰ ਤਾਂ ਨਿੱਕਾ ਜਿਹਾ ਜਾਪਦਾ ਹੈ, ਪਰ ਪਾਣੀ ਵਿਚ ਮੀਲ ਮੀਲ ਦੋ ਦੋ ਮੀਲ ਲੰਮਾ ਚੌੜਾ ਹੁੰਦਾ ਹੈ। 'ਅਚੇਤ ਮਨ' ਮਨੁੱਖ ਦੀ ਜ਼ਿੰਦਗੀ ਦੀ ਡੂੰਘੀ ਤਹਿ ਹੈ, ਜ਼ਿੰਦਗੀ ਦੇ ਲੰਮੇ ਸਫ਼ਰ ਵਿਚ ਜੋ ਜੋ ਕੰਮ ਕੀਤੇ ਹਨ, ਉਨ੍ਹਾਂ ਦਾ ਨਿਚੋੜ ਹੈ। ਮਨ ਇਕ

ਡੂੰਘਾ ਸਮੁੰਦਰ ਹੈ, ਉਪਰਲੀਆਂ ਲਹਿਰਾਂ ਤੇ ਠਾਠਾਂ 'ਸੁਚੇਤ ਮਨ' ਹੈ, ਤੇ ਹੇਠਾਂ ਡੂੰਘਾ ਪਾਣੀ 'ਅਚੇਤ ਮਨ' ਹੈ।

ਉਪਰਲੀਆਂ ਹੱਡ-ਬੀਤੀਆਂ ਦੱਸਦੀਆਂ ਹਨ ਕਿ ਜਦੋਂ 'ਅਚੇਤ ਮਨ' ਨੂੰ ਮੌਕਾ ਦਿਤਾ ਜਾਏ ਤਾਂ ਇਹ 'ਸੁਚੇਤ ਮਨ' ਨੂੰ ਸਿੱਧੇ ਰਸਤੇ ਉਤੇ ਲਿਆਉਣ ਵਿਚ ਸਹਾਇਤਾ ਕਰਦਾ ਹੈ।

## ੨

ਜਦੋਂ ਕਦੇ ਮਨੁੱਖ ਦਾ ਸਰੀਰ ਕਿਸੇ ਰੋਗ ਵਿਚ ਫਸ ਜਾਂਦਾ ਹੈ ਤਾਂ ਸਰੀਰਕ ਤਕਲੀਫ਼ ਦੇ ਕਾਰਨ 'ਮਨ' ਭੀ ਢੱਠਾ ਰਹਿੰਦਾ ਹੈ, ਉਦਾਸੀ ਜਿਹੀ ਬਣੀ ਰਹਿੰਦੀ ਹੈ। ਕਦੇ ਕੋਈ ਮਾਇਕ ਨੁਕਸਾਨ ਹੋ ਜਾਏ, ਕਿਸੇ ਪਿਆਰੇ ਮਿੱਤਰ ਸੰਬੰਧੀ ਦੀ ਮੌਤ ਦੀ ਖ਼ਬਰ ਮਿਲੇ ਤਾਂ 'ਮਨ' ਚਿੰਤਾਤੁਰ ਹੋ ਜਾਂਦਾ ਹੈ ਤੇ ਮਨ ਦੀ ਇਸ ਚਿੰਤਾ ਦੇ ਕਾਰਨ 'ਸਰੀਰ' ਭੀ ਸੁਸਤ ਹੋ ਜਾਂਦਾ ਹੈ।

ਜੇ ਹਰ ਵੇਲੇ ਇਹ ਸੋਚਦੇ ਰਹੀਏ ਕਿ ਕਿਤੇ ਫ਼ਲਾਣੀ ਬੀਮਾਰੀ ਨਾ ਹੋ ਜਾਏ, ਤਾਂ ਉਸ ਬੀਮਾਰੀ ਦੇ ਲੱਛਣ ਸਰੀਰ ਵਿਚ ਪਰਗਟ ਹੋਣ ਲਗ ਪੈਂਦੇ ਹਨ, ਕਿਉਂਕਿ ਮਨੁੱਖ ਦੇ 'ਸਰੀਰ' ਅਤੇ 'ਮਨ' ਦਾ ਆਪੋ ਵਿਚ ਡੂੰਘਾ ਸੰਬੰਧ ਹੈ।

ਜ਼ਿੱਦੀ ਮਨ ਜ਼ਿਦਾਂ ਵਾਲੇ ਕੰਮ ਹੀ ਕਰਾਈ ਜਾਂਦਾ ਹੈ; ਅਮੋੜ ਬੱਚੇ ਨੂੰ ਜੇ ਝਿੜਕੋ ਤਾਂ ਉਸ ਦੀਆਂ ਜ਼ਿਦਾਂ ਸਗੋਂ ਵਧਦੀਆਂ ਹਨ। ਜ਼ਿਦ ਵਿਚ ਆਇਆ ਨਿੱਕਾ ਬਾਲ ਜੇ ਰੋਈ ਜਾਏ ਤਾਂ ਉਸ ਨੂੰ ਲੋਰੀ ਦਿਉ, ਤੁਰਤ ਸੌਂ ਜਾਏਗਾ।

ਭਲਾ, ਕਿਉਂ ?

ਜ਼ਿੱਦੀ ਬਾਲ ਦਾ 'ਸੁਚੇਤ ਮਨ' ਲੋਰੀ ਸੁਣਨ ਦੇ ਆਹਰੇ ਲੱਗ ਜਾਂਦਾ ਹੈ, ਸਰੀਰ ਭੀ ਓਧਰੇ ਜਾ ਲੱਗਦਾ ਹੈ ਤੇ ਬਾਲ ਨੂੰ ਜ਼ਿਦ ਕਰਨੀ ਭੁੱਲ ਜਾਂਦੀ ਹੈ।

ਕਈ ਬੱਚੇ ਐਸੇ ਜ਼ਿੱਦੀ ਹੁੰਦੇ ਹਨ ਕਿ ਜੇ ਉਨ੍ਹਾਂ ਨੂੰ ਦੁੱਧ ਪੀਣ ਲਈ ਆਖਿਆ ਜਾਏ, ਤਾਂ ਉਹ ਸਗੋਂ ਹਠ ਕਰ ਬੈਠਦੇ ਹਨ ਤੇ ਦੁੱਧ ਨਹੀਂ ਪੀਂਦੇ। ਐਸੇ ਜ਼ਿੱਦੀ ਸੁਭਾਉ ਵਾਲੇ ਇਕ ਬੱਚੇ ਨੂੰ ਦੇਖਿਆ ਕਿ ਉਸ ਦੀ ਮਾਂ ਉਸ ਨੂੰ ਉਸ ਵੇਲੇ ਦੁੱਧ ਪਿਲਾਂਦੀ ਸੀ ਜਦੋਂ ਉਹ ਸੌਂ ਜਾਂਦਾ ਸੀ। ਸੁੱਤੇ ਬੱਚੇ ਨੂੰ ਬਿਠਾ ਕੇ, ਸਹਿਜੇ ਜਿਹੇ ਕਹਿੰਦੀ ਸੀ—ਲੈ ਕਾਕਾ, ਦੁੱਧ ਪੀ ਲੈ। ਉਹ ਅਡੋਲ ਦੁੱਧ ਪੀ ਲੈਂਦਾ ਸੀ। ਇਸ ਦਾ ਕਾਰਨ ਇਹ ਹੁੰਦਾ ਹੈ ਕਿ :

ਅਮੋੜ 'ਸੁਚੇਤ ਮਨ' ਅਤੇ ਉਸ ਦੇ ਕਹੇ ਉਤੇ ਤੁਰਨ ਵਾਲਾ 'ਸਗੀਰ', ਦੋਵੇਂ ਸੁੱਤੇ ਪਏ ਹਨ; ਹੁਣ ਜੋ ਪ੍ਰੇਰਨਾ ਕੀਤੀ ਜਾਂਦੀ ਹੈ, ਉਹ 'ਅਚੇਤ ਮਨ' ਨੂੰ ਕੀਤੀ ਜਾਂਦੀ ਹੈ (ਕਿਉਂਕਿ 'ਸੁਚੇਤ ਮਨ' ਦੇ ਸੌਣ ਵੇਲੇ 'ਅਚੇਤ ਮਨ' ਨਿਗਰਾਨੀ ਰੱਖਦਾ ਹੈ), 'ਸੁਚੇਤ ਮਨ' ਦੀ ਰੋਕ ਰਾਹ ਵਿਚ ਨਹੀਂ ਹੈ ਤੇ ਬੱਚਾ ਕਿਹਾ ਮੰਨ ਲੈਂਦਾ ਹੈ।

੩

ਹਰੇਕ ਮਨੁੱਖ ਦੀਆਂ ਆਪੋ ਆਪਣੀਆਂ ਵਾਦੀਆਂ ਹਨ, ਜਿਨ੍ਹਾਂ ਵਿਚੋਂ ਨਿਕਲਣਾ ਔਖਾ ਹੈ, ਅਮੋੜ 'ਸੁਚੇਤ ਮਨ' ਨਾਲ ਹਰੇਕ ਮਨੁੱਖ ਨੂੰ ਸਦਾ ਟਾਕਰਾ ਕਰਨਾ ਪੈਂਦਾ ਹੈ। ਪਰ ਜ਼ਿੱਦੀ ਬਾਲ ਵਾਂਗ, ਜੇ ਕਿਸੇ ਅਮੋੜ-ਪੁਣੇ ਤੋਂ ਰੋਕਣ ਦਾ ਸਿੱਧਾ ਜਤਨ ਕਰੀਏ ਤਾਂ ਉਹ ਅਮੋੜ-ਪੁਣਾ ਸਗੋਂ ਵਧਦਾ ਹੈ। ਸੌਖਾ ਤੇ ਗੁਣ-ਕਾਰੀ ਢੰਗ ਇਹੀ ਹੈ ਕਿ 'ਅਚੇਤ ਮਨ' ਨੂੰ ਮੌਕਾ ਦਿਤਾ ਜਾਏ। ਉਹ ਮੌਕਾ ਕਦੋਂ ਮਿਲ ਸਕਦਾ ਹੈ ? ਜਦੋਂ 'ਸੁਚੇਤ ਮਨ' ਸੌਣ ਲਗੇ ਜਾਂ ਆਲਸ ਜਿਹੇ ਵਿਚ ਹੋਵੇ। ਸੋ, ਕੁਦਰਤ ਵਲੋਂ ਇਨਸਾਨ ਨੂੰ ਦੋ ਐਸੇ ਸਮੇ ਰੋਜ਼ ਮਿਲਦੇ ਹਨ, ਜਦੋਂ 'ਸੁਚੇਤ ਮਨ' ਉਤੇ 'ਅਚੇਤ ਮਨ' ਆਪਣਾ ਪਰਭਾਵ ਪਾ ਸਕਦਾ ਹੈ; ਉਹ ਦੋ ਸਮੇ ਹਨ ਰਾਤ ਨੂੰ ਸੌਣ ਵੇਲਾ ਤੇ ਸਵੇਰੇ ਜਾਗਣ ਦਾ ਵੇਲਾ। ਕਈ ਸਰੀਰਕ ਰੋਗ ਐਸੇ ਹਨ—ਜੋ ਇਨ੍ਹਾਂ ਸਮਿਆਂ 'ਤੇ 'ਅਚੇਤ ਮਨ' ਨੂੰ ਅਰੋਗਤਾ ਦੀ ਪ੍ਰੇਰਨਾ ਦੇਣ ਨਾਲ ਦੂਰ ਹੋ ਸਕਦੇ ਹਨ। ਫ਼ਰਾਂਸ ਵਿਚ ੧੯੨੧ ਵਿਚ ਤੇ ਉਸ ਤੋਂ ਪਿਛੋਂ ਕਈ ਸ਼ਹਿਰਾਂ ਵਿਚ ਐਸੇ ਤਜਰਬੇ ਕੀਤੇ ਗਏ।

ਖ਼ਾਸ ਤੌਰ 'ਤੇ ਮੁਲਕ ਫ਼ਰਾਂਸ ਦੇ ਸ਼ਹਿਰ ਨੈਨਸੀ (Nancy) ਵਿਚ ਇਕ ਸ਼ਖ਼ਸ ਡਾਕਟਰ ਕੂਈ ਨੇ ਇਸ ਉੱਦਮ ਵਿਚ ਬੜੀ ਕਾਮਯਾਬੀ ਹਾਸਲ ਕੀਤੀ। ਦੂਰੋਂ ਦੂਰੋਂ ਕਈ ਰੋਗਾਂ ਦੇ ਮਰੀਜ਼ ਉਸ ਪਾਸ ਆਉਂਦੇ ਸਨ। ਡਾਕਟਰ ਪਹਿਲਾਂ ਹਰੇਕ ਰੋਗੀ ਦੇ ਰੋਗ ਦੀ ਵਿਥਿਆ ਬੜੇ ਗਹੁ ਤੇ ਹਮਦਰਦੀ ਨਾਲ ਸੁਣਦਾ ਸੀ ਤੇ ਫਿਰ ਹਰੇਕ ਰੋਗੀ ਦੇ ਰੋਗ ਦੇ ਮੁਆਫ਼ਿਕ ਕੁਝ ਐਸੀ ਤੁਕ ਉਸ ਨੂੰ ਯਾਦ ਕਰਾਂਦਾ ਸੀ ਜਿਸ ਦਾ ਭਾਵ ਤਕਰੀਬਨ ਇਉਂ ਹੁੰਦਾ ਸੀ :

**"ਦਿਨੋ ਦਿਨ ਤੇਰੀ ਕਿਰਪਾ ਸਿਉਂ, ਮੈਂ ਹਰ ਤਰ੍ਹਾਂ ਵੱਲ ਹੋ ਰਿਹਾ ਹਾਂ।"**

ਮਰੀਜ਼ ਨੂੰ ਹਿਦਾਇਤ ਕੀਤੀ ਜਾਂਦੀ ਸੀ ਕਿ ਰਾਤ ਨੂੰ ਸੌਣ ਵੇਲੇ ਮੰਜੇ 'ਤੇ ਲੇਟ ਕੇ, ਜਦੋਂ ਨੀਂਦਰ ਦਾ ਅਸਰ ਹੋਣਾ ਸ਼ੁਰੂ ਹੋ ਜਾਏ, ਤਾਂ ਇਸ ਤੁਕ ਨੂੰ

ਵੀਹ ਵਾਰੀ ਉੱਚੀ ਉੱਚੀ ਤੇ ਛੇਤੀ ਛੇਤੀ ਪੜ੍ਹੀ ਜਾਏ ਤੇ ਪੜ੍ਹਦਾ ਪੜ੍ਹਦਾ ਸੌਂ ਜਾਏ। ਉੱਚੀ ਉੱਚੀ ਤਾਂ ਇਸ ਵਾਸਤੇ ਕਿ ਉਸ ਦੇ ਕੰਨ ਸੁਣਦੇ ਜਾਣ ਤੇ ਇਸ ਤਰ੍ਹਾਂ ਮਨ ਇਸੇ ਖ਼ਿਆਲ 'ਤੇ ਟਿਕਿਆ ਰਹੇ, ਛੇਤੀ ਛੇਤੀ ਇਸ ਵਾਸਤੇ ਕਿ 'ਸੁਚੇਤ ਮਨ' ਨੂੰ ਇਸ ਅਰੋਗਤਾ ਵਾਲੇ ਖ਼ਿਆਲ ਦੇ ਉਲਟ ਕੁਝ ਹੋਰ ਸੋਚਣ ਦਾ ਮੌਕਾ ਹੀ ਨਾ ਮਿਲ ਸਕੇ; ਪੜ੍ਹਦਾ ਪੜ੍ਹਦਾ ਸੌਂ ਜਾਏ, ਇਸ ਵਾਸਤੇ ਕਿ ਇਹ ਅਰੋਗਤਾ ਵਾਲੀ ਪ੍ਰੇਰਨਾ ਸਿੱਧੀ 'ਅਚੇਤ ਮਨ' ਨੂੰ ਹੋ ਜਾਏ, ਜਿਸ ਨੇ ਸੁੱਤੇ ਹੋਏ 'ਸੁਚੇਤ ਮਨ' ਦੇ ਥਾਂ ਨਿਗਰਾਨੀ ਕਰਨੀ ਹੈ। ਦਿਨੇ ਜਾਗਦੇ-ਸਾਰ ਮੰਜੇ 'ਤੇ ਪਿਆਂ ਹੀ ਫਿਰ ਇਹੀ ਮੁਹਾਰਨੀ ਪੜ੍ਹਨੀ ਹੈ।

ਇਕ ਸ਼ਖ਼ਸ, ਜਿਸ ਨੇ ਡਾਕਟਰ ਕੂਈ ਦੇ ਇਹ ਤਜਰਬੇ ਕਈ ਵਾਰੀ ਜਾ ਕੇ ਬੜੇ ਗਹੁ ਨਾਲ ਵੇਖੇ, ਲਿਖਦਾ ਹੈ ਕਿ ਜ਼ਿੱਦੀ ਬਾਲਾਂ ਦੀ ਜ਼ਿੱਦ ਦਾ ਇਲਾਜ ਭੀ ਉਹ ਇਸੇ ਤਰ੍ਹਾਂ ਹੀ ਕਰਦਾ ਹੈ। ਬੱਚੇ ਦੀ ਮਾਂ ਨੂੰ ਹਿਦਾਇਤ ਕਰਦਾ ਸੀ ਕਿ ਸੁੱਤੇ ਬੱਚੇ ਦੇ ਪਾਸ ਬੈਠ ਕੇ ਸਹਿਜੇ ਸਹਿਜੇ ਬੱਚੇ ਨੂੰ ਬੜੇ ਪਿਆਰ ਨਾਲ ਆਖੀ ਜਾਏ—"ਕਾਕਾ! ਤੂੰ ਬੜਾ ਬੀਬਾ ਬਣ ਰਿਹਾ ਹੈਂ, ਤੂੰ ਬੜਾ ਚੰਗਾ ਬਣ ਰਿਹਾ ਹੈਂ।" ਇਸ ਵਿਚ ਇਹ ਖ਼ਿਆਲ ਰਖਣਾ ਹੁੰਦਾ ਹੈ ਕਿ ਅਵਾਜ਼ ਇਤਨੀ ਉੱਚੀ ਨਾ ਹੋ ਜਾਏ ਜਿਸ ਨਾਲ ਬੱਚੇ ਦੀ ਨੀਂਦ ਉੱਖੜ ਜਾਏ। ਦੂਜੀ ਜ਼ਰੂਰੀ ਗੱਲ ਇਹ ਭੀ ਹੈ ਕਿ ਭਾਵੇਂ ਕਿਸੇ ਸਿਆਣੇ ਮਨੁੱਖ ਦਾ ਇਲਾਜ ਕੀਤਾ ਜਾ ਰਿਹਾ ਹੈ ਭਾਵੇਂ ਕਿਸੇ ਬਾਲ ਦਾ, ਭਾਵੇਂ ਰੋਗ ਸਰੀਰ ਨੂੰ ਹੈ ਤੇ ਭਾਵੇਂ ਮਨ ਨੂੰ, ਕਿਸੇ ਹਾਲਤ ਵਿਚ ਭੀ ਰੋਗੀ ਨੂੰ ਉਸ ਦੇ ਰੋਗ ਦਾ ਚੇਤਾ ਨਹੀਂ ਕਰਾਣਾ।

ਇਹੀ ਕਾਰਨ ਹੈ ਕਿ ਸੌਣ ਵੇਲੇ ਤੇ ਜਾਗਣ ਵੇਲੇ ਗੁਰਬਾਣੀ ਦੀ ਰਾਹੀਂ 'ਅਚੇਤ ਮਨ' ਨੂੰ ਪ੍ਰੇਰਨਾ ਸਿਖ-ਧਰਮ ਦਾ ਇਕ ਜ਼ਰੂਰੀ ਅੰਗ ਹੈ:

(੧) **ਫਰੀਦਾ ਪਿਛਲਿ ਰਾਤਿ ਨ ਜਾਗਿਓਹਿ, ਜੀਵਦੜੋ ਮੁਇਓਹਿ ॥**
**ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥੧੦੭॥**
**ਪਹਿਲੇ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ ॥**
**ਜੋ ਜਾਗੰਨਿ੍ ਲਹੰਨਿ ਸੇ, ਸਾਈ ਕੰਨੋ ਦਾਤਿ ॥੧੧੨॥**

*(ਸਲੋਕ ਫਰੀਦ ਜੀ)*

(੨) **ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥**
**ਕਰਮੀ ਆਵੈ ਕਪੜਾ, ਨਦਰੀ ਮੋਖੁ ਦੁਆਰੁ ॥**
**ਨਾਨਕ ਏਵੈ ਜਾਣੀਐ, ਸਭੁ ਆਪੇ ਸਚਿਆਰੁ ॥੪॥** *(ਜਪੁ)*

(੩) ਅਠੀ ਪਹਰੀ ਅਠ ਖੰਡ, ਨਾਵਾ ਖੰਡੁ ਸਰੀਰੁ॥
ਤਿਸੁ ਵਿਚਿ ਨਉਨਿਧਿ ਨਾਮੁ ਏਕੁ, ਭਾਲਹਿ ਗੁਣੀ ਗਹੀਰੁ॥
ਕਰਮਵੰਤੀ ਸਾਲਾਹਿਆ, ਨਾਨਕ ਕਰਿ ਗੁਰੁ ਪੀਰੁ॥
ਚਉਥੈ ਪਹਰਿ ਸਬਾਹ ਕੈ, ਸੁਰਤਿਆ ਉਪਜੈ ਚਾਉ॥
ਤਿਨਾ ਦਰੀਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ॥
ਓਥੈ ਅੰਮ੍ਰਿਤੁ ਵੰਡੀਐ, ਕਰਮੀ ਹੋਇ ਪਸਾਉ॥
ਕੰਚਨ ਕਾਇਆ ਕਸੀਐ, ਵੰਨੀ ਚੜੈ ਚੜਾਉ॥
ਜੇ ਹੋਵੈ ਨਦਰਿ ਸਰਾਫ ਕੀ, ਬਹੁੜਿ ਨ ਪਾਈ ਤਾਉ॥

*(ਮਾਝ ਕੀ ਵਾਰ, ਸਲੋਕ ਮ: ੨)*

(੪) ਬਾਬੀਹਾ ਅੰਮ੍ਰਿਤ ਵੇਲੈ ਬੋਲਿਆ, ਤਾਂ ਦਰਿ ਸੁਣੀ ਪੁਕਾਰ॥
ਮੇਘੈ ਨੋ ਫੁਰਮਾਨੁ ਹੋਆ, ਵਰਸਹੁ ਕਿਰਪਾ ਧਾਰਿ॥
ਹਉ ਤਿਨ ਕੈ ਬਲਿਹਾਰਣੈ, ਜਿਨੀ ਸਚੁ ਰਖਿਆ ਉਰਧਾਰਿ॥
ਨਾਨਕ ਨਾਮੇ ਸਭ ਹਰੀਆਵਲੀ, ਗੁਰ ਕੈ ਸਬਦਿ ਵੀਚਾਰਿ॥੧॥੧੬॥

*(ਮਲਾਰ ਕੀ ਵਾਰ, ਮਹਲਾ ੩)*

(੫) ਬੇਦਾਰੀ ਅਸਤ ਜ਼ਿੰਦਗੀਏ ਆਰਫ਼ਾਨਿ ਸ਼ੌਕ॥
ਗੋਇਆ ਹਰਾਮ ਕਰਦਮ, ਅਜ਼ ਆਇੰਦਾ ਖ਼ਾਬਿ ਸੁਬਹ॥

*(ਭਾਈ ਨੰਦ ਲਾਲ ਜੀ, ਗ਼ਜ਼ਲ ੧੭)*

ਭਾਵ, ਰੱਬੀ ਇਸ਼ਕ ਦੇ ਰਾਹ 'ਤੇ ਤੁਰਨ ਵਾਲਿਆਂ ਲਈ ਅੰਮ੍ਰਿਤ ਵੇਲੇ ਜਾਗਣਾ 'ਜ਼ਿੰਦਗੀ' ਹੈ। ਹੇ ਗੋਇਆ! ਮੈਂ ਭੀ ਅੱਜ ਤੋਂ ਅੰਮ੍ਰਿਤ ਵੇਲੇ ਸੁੱਤੇ ਰਹਿਣ ਨੂੰ ਹਰਾਮ ਸਮਝ ਲਿਆ ਹੈ।

## ੪

ਸੌਣ ਵੇਲੇ ਤੇ ਜਾਗਣ ਵੇਲੇ 'ਸੁਚੇਤ ਮਨ' ਆਲਸ ਜਿਹੇ ਵਿਚ ਹੁੰਦਾ ਹੈ, ਇਸ ਦੀ ਦੌੜ-ਭੱਜ ਢਿੱਲੀ ਪੈ ਜਾਂਦੀ ਹੈ, ਇਸ ਵਾਸਤੇ 'ਅਚੇਤ ਮਨ' ਗੁਰਬਾਣੀ ਦੀ ਰਾਹੀਂ ਭਲੀ ਪ੍ਰੇਰਨਾ ਲੈ ਕੇ ਇਸ ਵਿਗੜੇ 'ਸੁਚੇਤ ਮਨ' ਨੂੰ ਠੀਕ ਲੀਹਾਂ ਉਤੇ ਲਿਆਉਣ ਵਿਚ ਸਹਾਇਤਾ ਕਰਦਾ ਹੈ।

ਕੀ ਕੋਈ ਹੋਰ ਭੀ ਤਰੀਕਾ ਹੈ, ਜਿਸ ਨਾਲ 'ਸੁਚੇਤ ਮਨ' ਦੀ ਦੌੜ-ਭੱਜ ਢਿੱਲੀ ਹੋ ਸਕੇ ਤੇ ਭਲੀ ਪ੍ਰੇਰਨਾ ਇਸ ਉਤੇ ਪਰਭਾਵ ਪਾ ਸਕੇ?

ਚਲਦੀ ਗੱਡੀ ਵਿਚ ਲੰਮੇ ਪੈ ਜਾਓ ਤੇ ਉਸ ਦੇ ਪਹੀਆਂ ਦਾ ਖੜਾਕ ਸੁਣੋ,

ਛੇਤੀ ਹੀ ਨੀਂਦ ਆ ਜਾਂਦੀ ਹੈ। ਪਹਾੜੀ ਨਦੀ ਦੇ ਕੰਢੇ ਬੈਠ ਕੇ ਪਾਣੀ ਦੀ ਅਵਾਜ਼ ਸੁਣੋ, ਝਬਦੇ ਹੀ ਨੀਂਦ ਜਿਹੀ ਆ ਜਾਂਦੀ ਹੈ। ਚਲਦੇ ਖੂਹੇ ਦੇ ਕੁੱਤੇ ਦੀ ਟਕ-ਟਕ ਸੁਣੀ ਜਾਓ, ਮਸਤੀ ਜਿਹੀ ਆਉਣ ਲਗ ਪੈਂਦੀ ਹੈ।

ਕਿਉਂ ?

ਲਗਾਤਾਰ ਹੋ ਰਹੇ 'ਨਾਦ' ਨੂੰ ਸੁਣਿਆਂ, 'ਸੁਚੇਤ ਮਨ' ਆਪਣੀ ਭੱਜ-ਦੌੜ ਤੋਂ ਢਿਲਾ ਹੋ ਜਾਂਦਾ ਹੈ। ਸੋ, 'ਰਾਗ' ਵਿਚ ਇਹ ਸਿਫ਼ਤਿ ਹੈ ਕਿ ਮਨ ਨੂੰ ਇਹ ਸਰੂਰ ਵਿਚ ਲਿਆ ਕੇ ਇਸ ਦੇ ਤੌਖਲੇ ਮਿਟਾ ਕੇ ਇਸ ਨੂੰ ਮਸਤ ਜਿਹਾ ਕਰ ਦੇਂਦਾ ਹੈ। ਇਸ 'ਸੁਚੇਤ ਮਨ' ਦੀ ਮਸਤੀ ਜਿਹੀ ਦਾ ਵੇਲਾ ਹੀ ਸਹੀ ਵੇਲਾ ਹੈ, ਜਦੋਂ 'ਅਚੇਤ ਮਨ' ਨੂੰ ਕੀਤੀ ਹੋਈ ਕੋਈ ਭਲੀ ਪ੍ਰੇਰਨਾ ਪਰਭਾਵ ਪਾ ਸਕਦੀ ਹੈ।

ਜੇ ਕਿਸੇ ਰੋਗ ਦਾ ਮੁੜ ਮੁੜ ਜ਼ਿਕਰ ਕਰੀਏ ਤਾਂ ਉਸ ਰੋਗ ਦਾ ਅਸਰ ਹੋ ਜਾਂਦਾ ਹੈ। ਦੁਕਾਨਦਾਰ ਦਾ ਮੁੜ ਮੁੜ ਕਹਿਣਾ ਕਿ ਮੇਰੀ ਚੀਜ਼ ਸਸਤੀ ਤੇ ਵਧੀਆ ਹੈ, ਗਾਹਕ ਨੂੰ ਪ੍ਰੇਰ ਲੈਂਦਾ ਹੈ। ਜੋ ਰਾਇ ਮੁੜ ਮੁੜ ਸੁਣਦੇ ਰਹੀਏ, ਉਹੀ ਰਾਇ ਸੁਣਨ ਵਾਲੇ ਦੀ ਭੀ ਬਣਦੀ ਜਾਂਦੀ ਹੈ।

ਸੋ ਸੁਰੀਲੇ ਮਿੱਠੇ 'ਰਾਗ' ਦੇ ਨਾਲ ਜੇ ਉਚੇ ਰੱਬੀ ਪਿਆਰ ਵਾਲੇ ਜਜ਼ਬੇ ਦੀ ਬਾਣੀ ਰਲਾਈ ਜਾਏ ਤਾਂ 'ਸੁਚੇਤ ਮਨ' ਦੀ ਮਸਤੀ ਵੇਲੇ 'ਅਚੇਤ ਮਨ' ਉਸ ਬਾਣੀ ਦੀ ਪ੍ਰੇਰਨਾ ਨੂੰ ਗ੍ਰਹਿਣ ਕਰ ਕੇ ਮਨੁੱਖ ਦੇ ਜੀਵਨ ਵਿਚ ਪਲਟਾ ਲਿਆਉਣ ਲਗ ਪੈਂਦਾ ਹੈ।

'ਰਾਗ' ਵਿਚ 'ਗੁਰਬਾਣੀ' ਨੂੰ ਰਲਾਉਣ ਦਾ ਨਾਂ ਹੀ ਹੈ 'ਕੀਰਤਨ'। ਸੋ, 'ਕੀਰਤਨ' ਵਧੇ ਮਨ, ਅਮੋੜ ਮਨ ਦੀਆਂ ਮਾਰਾਂ ਦਾ ਇਕ ਸਾਦਾ ਤੇ ਕਾਰੀ ਇਲਾਜ ਹੈ।

ਗੁਰ-ਇਤਿਹਾਸ ਨੂੰ ਰਤਾ ਗਹੁ ਨਾਲ ਵੇਖਿਆਂ ਇਹ ਸਾਫ਼ ਦਿੱਸ ਪੈਂਦਾ ਹੈ ਕਿ ਸਤਿਗੁਰੂ ਜੀ ਦੀਆਂ ਨਜ਼ਰਾਂ ਵਿਚ 'ਕੀਰਤਨ' ਦੀ ਬੜੀ ਮਹਾਨਤਾ ਸੀ।

ਜਦੋਂ ਕਦੇ 'ਉਦਾਸੀਆਂ' ਸਮੇਂ ਸਫ਼ਰ ਤੇ ਪੈਂਡੇ ਦੇ ਕਸ਼ਟਾਂ ਤੋਂ ਤੰਗ ਆ ਕੇ ਭਾਈ ਮਰਦਾਨਾ ਘਰ ਮੁੜਨ ਦਾ ਇਰਾਦਾ ਕਰਦਾ ਸੀ ਤਾਂ ਗੁਰੂ ਨਾਨਕ ਸਾਹਿਬ ਕਿਹਾ ਕਰਦੇ ਸਨ :

ਮਰਦਾਨਿਆ ! ਅਸਾਨੂੰ ਤੇਰੀ ਲੋੜ ਹੈ।

ਭਾਈ ਸੱਤਾ ਅਤੇ ਬਲਵੰਡ ਜਦੋਂ ਰੁੱਸ ਗਏ ਸਨ ਤਾਂ ਗੁਰੂ ਅਰਜਨ ਸਾਹਿਬ

ਆਪ ਉਹਨਾਂ ਨੂੰ ਮਨਾਣ ਗਏ ਸਨ।

ਸ੍ਰੀ ਕਲਗੀਧਰ ਜੀ ਦੇ ਸਮੇ ਗੁਰਦੁਆਰੇ ਵਿਚ ਇਕ ਸਿਖ ਸਵੇਰੇ ਸੁਖਮਨੀ ਸਾਹਿਬ ਦਾ ਪਾਠ ਕਰ ਰਿਹਾ ਸੀ, ਤਾਂ ਰਾਗੀ ਸਿੰਘਾਂ ਨੇ ਆ ਕੇ 'ਕੀਰਤਨ' ਸ਼ੁਰੂ ਕਰ ਦਿੱਤਾ। ਸਿਖ ਨੇ ਹਜ਼ੂਰ ਪਾਸ ਸ਼ਿਕਾਇਤ ਕੀਤੀ ਤਾਂ ਬਚਨ ਹੋਇਆ ਕਿ ਸਾਧਾਰਨ ਪਾਠ ਤਾਂ ਵਗਦੇ ਖੂਹ ਦੀ ਆਡ ਸਮਾਨ ਹੈ, ਪਰ ਕੀਰਤਨ 'ਵਰਖਾ' ਦਾ ਦਰਜਾ ਰਖਦਾ ਹੈ।

ਸਿਖ ਧਰਮ ਅਨੁਸਾਰ ਹੋਰ ਕੋਈ ਸਾਧਨ ਕੀਰਤਨ ਦੀ ਬਰਾਬਰੀ ਨਹੀਂ ਕਰ ਸਕਦਾ। ਸਾਹਿਬ ਫ਼ੁਰਮਾਉਂਦੇ ਹਨ:

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ, ਨਿਵਲਿ ਭੁਅੰਗਮ ਸਾਧੇ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ, ਅਧਿਕ ਅਹੰਬੁਧਿ ਬਾਧੇ॥੧॥**
**ਪਿਆਰੇ ਇਨ ਬਿਧਿ ਮਿਲਣੁ ਨ ਜਾਈ, ਮੈ ਕੀਏ ਕਰਮ ਅਨੇਕਾ॥**
**ਹਾਰਿ ਪਰਿਓ ਸੁਆਮੀ ਕੈ ਦੁਆਰੈ, ਦੀਜੈ ਬੁਧਿ ਬਿਬੇਕਾ॥ਰਹਾਉ॥**
**ਮੋਨਿ ਭਇਓ ਕਰ ਪਾਤੀ ਰਹਿਓ, ਨਗਨ ਫਿਰਿਓ ਬਨ ਮਾਹੀ॥**
**ਤਟ ਤੀਰਥ ਸਭ ਧਰਤੀ ਭ੍ਰਮਿਓ, ਦੁਬਿਧਾ ਛੁਟਕੈ ਨਾਹੀ॥੨॥**
**ਮਨ ਕਾਮਨਾ ਤੀਰਥ ਜਾਇ ਬਸਿਓ, ਸਿਰਿ ਕਰਵਤ ਧਰਾਏ॥**
**ਮਨ ਕੀ ਮੈਲੁ ਨ ਉਤਰੈ ਇਹ ਬਿਧਿ, ਜੇ ਲਖ ਜਤਨ ਕਰਾਏ॥੩॥**
**ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ॥**
**ਅੰਨ ਬਸਤ੍ਰ ਭੂਮਿ ਬਹੁ ਅਰਪੇ, ਨਹ ਮਿਲਿਐ ਹਰਿ ਦੁਆਰਾ॥੪॥**
**ਪੂਜਾ ਅਰਚਾ ਬੰਦਨ ਡੰਡਉਤ, ਖਟੁ ਕਰਮਾ ਰਤੁ ਰਹਤਾ॥**
**ਹਉ ਹਉ ਕਰਤ ਬੰਧਨ ਮਹਿ ਪਰਿਆ, ਨਹ ਮਿਲੀਐ ਇਹ ਜੁਗਤਾ॥੫॥**
**ਜੋਗ ਸਿਧ ਆਸਣ ਚਉਰਾਸੀਹ, ਏ ਭੀ ਕਰਿ ਕਰਿ ਰਹਿਆ॥**
**ਵਡੀ ਆਰਜਾ ਫਿਰਿ ਫਿਰਿ ਜਨਮੈ, ਹਰਿ ਸਿਉ ਸੰਗੁ ਨ ਗਹਿਆ॥੬॥**
**ਰਾਜ ਲੀਲਾ ਰਾਜਨ ਕੀ ਰਚਨਾ, ਕਰਿਆ ਹੁਕਮੁ ਅਫਾਰਾ॥**
**ਸੇਜ ਸੋਹਨੀ ਚੰਦਨੁ ਚੋਆ, ਨਰਕ ਘੋਰ ਕਾ ਦੁਆਰਾ॥੭॥**
**ਹਰਿ ਕੀਰਤਿ ਸਾਧ ਸੰਗਤਿ ਹੈ, ਸਿਰਿ ਕਰਮਨ ਕੈ ਕਰਮਾ॥**
**ਕਹੁ ਨਾਨਕ ਤਿਸੁ ਭਇਓ ਪਰਾਪਤਿ, ਜਿਸੁ ਪੁਰਬ ਲਿਖੇ ਕਾ ਲਹਨਾ॥੮॥**
**ਤੇਰੋ ਸੇਵਕੁ ਇਹ ਰੰਗਿ ਮਾਤਾ॥**
**ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ,**
**ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥ਰਹਾਉ ਦੂਜਾ॥੧॥੩॥**

*(ਸੋਰਠਿ ਮਹਲਾ ੫, ਅਸਟਪਦੀਆ, ਪੰਨਾ ੬੪੧-੪੨)*

# ਗੁਰਬਾਣੀ ਦਾ ਪਰਭਾਵ

## ਮਾਨਸਿਕ ਵਿਦਿਆ ਦੇ ਨਿਸ਼ਾਨੇ ਤੋਂ

**ਹਰਿ ਸਿਮਰਤ ਕਿਲਵਿਖ ਸਭਿ ਨਾਸੇ ॥** *(ਬਿਲਾਵਲੁ ਮ: ੫)*

ਅੱਜ-ਕੱਲ੍ਹ ਦੀ ਖੋਜ ਨੇ ਇਹ ਦਸਿਆ ਹੈ ਕਿ ਮਨੁੱਖ ਨਿਰਾ 'ਚੇਤਨ ਮਨ' ਦੀ ਪ੍ਰੇਰਨਾ ਨਾਲ ਹੀ ਦੌੜਿਆ ਨਹੀਂ ਫਿਰਦਾ, ਇਸ ਦੇ ਜੀਵਨ ਨੂੰ ਢਾਲਣ ਵਿਚ ਇਕ ਹੋਰ ਦਾ ਸਗੋਂ ਬਹੁਤ ਵਧੀਕ ਹੱਥ ਹੈ, ਉਹ ਹੈ 'ਅਚੇਤ ਮਨ' (Subconscious Mind)। ਇਹ 'ਅਚੇਤ ਮਨ' 'ਚੇਤਾ-ਸ਼ਕਤੀ' ਦਾ ਜ਼ਖ਼ੀਰਾ ਹੈ, ਜਨਮ ਸਮੇ ਤੋਂ ਲੈ ਕੇ ਹੁਣ ਤਕ ਦੇ ਸਾਰੇ ਸੰਸਕਾਰ (ਅਸਾਡੇ ਜੀਵਨ ਦੇ) ਇਸ ਵਿਚ ਜਮ੍ਹਾ ਹਨ। ਇਹਨਾਂ ਸਾਰੇ ਸੰਸਕਾਰਾਂ ਦਾ ਇਕੱਠ ਮਨੁੱਖ ਦੀ ਸਮੁੱਚੀ ਹਸਤੀ ਹੈ। ਏਸ 'ਅਚੇਤ ਮਨ' ਨੂੰ ਮਨੁੱਖਾ ਜੀਵਨ ਦਾ ਬਿਜਲੀ-ਘਰ ਸਮਝੋ, ਜਿਸ ਵਿਚੋਂ ਕਈ ਕਿਸਮ ਦੇ ਜਜ਼ਬਿਆਂ ਤੇ ਵਲਵਲਿਆਂ ਦੀਆਂ ਬਿਜਲੀ-ਰੌਆਂ ਚਲ ਕੇ ਅਸਾਡੀ ਰੋਜ਼ਾਨਾ ਜ਼ਿੰਦਗੀ ਨੂੰ ਚਲਾਂਦੀਆਂ ਹਨ।

ਜ਼ਿੰਦਗੀ ਕਾਇਮ ਰੱਖਣ ਵਾਸਤੇ ਮਨੁੱਖ-ਸਰੀਰ ਦੇ ਸਾਰੇ ਅੰਗ (ਹਿਰਦਾ, ਫੇਫੜੇ ਆਦਿਕ) ਜੋ ਕੰਮ-ਕਾਰ ਕਰਦੇ ਹਨ, ਇਹਨਾਂ ਦੀ ਦੇਖ-ਭਾਲ ਤੇ ਇਹਨਾਂ ਅੰਗਾਂ ਦੀ ਅਰੋਗਤਾ ਆਦਿਕ ਦਾ ਧਿਆਨ ਭੀ ਇਹ 'ਅਚੇਤ-ਮਨ' ਹੀ ਕਰਦਾ ਹੈ। ਮਨੁੱਖਾ-ਜਿਸਮ ਦੀ ਬਣਤਰ ਘੜੀ ਦੀ ਮਸ਼ੀਨਰੀ ਵਾਂਗ ਨਹੀਂ ਹੈ ਕਿ ਇਕ ਵਾਰੀ ਚਾਬੀ ਦਿਤੀ ਤੇ ਨਿਯਤ ਸਮੇ ਤਕ ਆਪਣੇ ਆਪ ਚਲਦੀ ਰਹੀ। ਸਰੀਰਕ ਪੁਰਜ਼ਿਆਂ ਦੀਆਂ ਸਾਰੀਆਂ ਗੁੰਝਲਾਂ ਦੀ ਨਿਗਰਾਨੀ 'ਅਚੇਤ ਮਨ' ਦੇ ਜ਼ਿੰਮੇ ਹੈ।

ਸੋ, ਇਉਂ ਸਮਝ ਲਵੋ ਕਿ ਇਹ 'ਅਚੇਤ ਮਨ' ਕਦੇ ਸੌਂਦਾ ਨਹੀਂ ਹੈ, ਜਦੋਂ 'ਸੁਚੇਤ ਮਨ' ਅਰਾਮ ਕਰਦਾ ਹੈ ਤਦੋਂ ਇਹ 'ਅਚੇਤ ਮਨ' ਸਗੋਂ ਵਧੀਕ ਤਕੜਾਈ ਰਖਦਾ ਹੈ। ਇਸ ਦੇ ਟਾਕਰੇ 'ਤੇ 'ਸੁਚੇਤ ਮਨ' ਦੇ ਉੱਦਮ ਤੇ ਦੌੜ-ਭੱਜ ਤੁੱਛ ਜਿਹੇ ਹੀ ਜਾਪਦੇ ਹਨ। ਪਰ ਇਸ ਦਾ ਭਾਵ ਇਹ ਨਹੀਂ ਕਿ 'ਸੁਚੇਤ ਮਨ' ਦੀ ਹਸਤੀ ਨੂੰ ਉੱਕਾ ਹੀ ਛੁਟਿਆ ਦਿਤਾ ਜਾਏ। 'ਸੁਚੇਤ ਮਨ' ਇਕ ਵਡਮੁੱਲੀ ਮਸ਼ੀਨ

ਹੈ, ਮਨੁੱਖ ਦੀ ਵਿਚਾਰ-ਸੱਤਾ ਦਾ ਸੋਮਾ ਹੈ; ਪਰ ਹੈ ਇਹ ਮਸ਼ੀਨ ਹੀ, ਇੰਞਣ ਨਹੀਂ ਤੇ ਇੰਜੀਨੀਅਰ ਭੀ ਨਹੀਂ ਹੈ। ਇੰਞਣ ਤੇ ਇੰਜੀਨੀਅਰ ਵਾਲੇ ਕੰਮ 'ਅਚੇਤ ਮਨ' ਦੇ ਜ਼ਿੰਮੇ ਹਨ।

ਇਕ ਹੋਰ ਗੱਲ ਭੀ ਚੇਤੇ ਰਖਣ ਵਾਲੀ ਹੈ—ਮਾਨਸਿਕ ਜੀਵਨ ਦੇ ਇਹ ਦੋਵੇਂ ਅੰਗ ਸਦਾ ਇਕ ਦੂਜੇ ਉਤੇ ਆਪਣਾ ਪਰਭਾਵ ਪਾਂਦੇ ਰਹਿੰਦੇ ਹਨ। 'ਸੁਚੇਤ ਮਨ' ਵਿਚੋਂ ਉੱਠੇ ਹੋਏ ਹਰੇਕ ਤਰੰਗ ਦੀ ਨੀਂਹ 'ਅਚੇਤ ਮਨ' ਦੇ ਡੂੰਘੇ ਪਾਣੀਆਂ ਵਿਚ ਹੁੰਦੀ ਹੈ, ਤੇ ਇਹ ਹਰੇਕ ਤਰੰਗ 'ਸੁਚੇਤ ਮਨ' ਦੀ ਉਪਰਲੀ ਤਹਿ ਉਤੇ ਆਪਣਾ ਜਲਵਾ ਵਿਖਾ ਕੇ 'ਅਚੇਤ ਮਨ' ਦੇ ਡੂੰਘੇ ਪਾਣੀ ਵਿਚ ਜਾ ਲੀਨ ਹੁੰਦਾ ਤੇ ਇਨਸਾਨੀ ਜ਼ਿੰਦਗੀ ਦਾ ਹਿੱਸਾ ਬਣ ਜਾਂਦਾ ਹੈ। ਜੇ ਤਾਂ ਇਹ ਤਰੰਗ ਇਕ ਨਰੋਆ ਤੇ ਪਵਿੱਤਰ ਖ਼ਿਆਲ ਹੈ ਤਾਂ ਤੇ ਅਸੀ ਜੀਵਨ-ਵਪਾਰ ਵਿਚ ਕੁਝ ਖੱਟ ਰਹੇ ਹਾਂ, ਪਰ ਜੇ ਇਹ ਤਰੰਗ ਕੋਈ ਗੰਦਾ ਤੇ ਰੋਗੀ ਖ਼ਿਆਲ ਹੈ ਤਾਂ ਘਾਟੇ ਵਿਚ ਜਾਂਦੇ ਹਾਂ।

ਅਸਾਡੀ ਰੋਜ਼ਾਨਾ ਜ਼ਿੰਦਗੀ ਵਿਚ ਕਿਸੇ ਖ਼ਿਆਲ ਦਾ 'ਸੁਚੇਤ ਮਨ' ਵਿਚੋਂ ਲੰਘ ਕੇ 'ਅਚੇਤ ਮਨ' ਦੀਆਂ ਡੂੰਘੀਆਂ ਤਹਿਆਂ ਵਿਚ ਜਾਣ ਦਾ ਨਾਂ ਹੈ 'ਸ੍ਵੈ-ਪ੍ਰੇਰਨਾ'। ਇਹ ਸ੍ਵੈ-ਪ੍ਰੇਰਨਾ ਅਸਾਡੇ ਜੀਵਨ ਵਿਚ ਹਰ ਵੇਲੇ ਹੋ ਰਹੀ ਹੈ, ਅਸਾਨੂੰ ਨਿੱਤ ਅਜਿਹੀਆਂ ਹੱਡ-ਬੀਤੀਆਂ ਮਿਲਦੀਆਂ ਹਨ।

## ਸ੍ਵੈ-ਪ੍ਰੇਰਨਾ ਦੀਆਂ ਹੱਡ-ਬੀਤੀਆਂ ਗਵਾਹੀਆਂ

੧. ਤੁਸੀ ਕਿਸੇ ਖ਼ਿਆਲ ਵਿਚ ਡੁੱਬੇ ਹੋਏ, ਉਦਾਸ ਤੇ ਢੱਠੇ ਜਿਹੇ ਤੁਰੇ ਜਾ ਰਹੇ ਹੋ। ਰਾਹ ਵਿਚ ਇਕ ਪੁਰਾਣਾ ਮਿੱਤਰ ਮਿਲ ਪੈਂਦਾ ਹੈ, ਜੋ ਹਰ ਵੇਲੇ ਹਸੂੰ ਹਸੂੰ ਕਰਦਾ ਹੈ ਤੇ ਖਿੜੇ ਮੱਥੇ ਰਹਿੰਦਾ ਹੈ। ਪਲ ਕੁ ਉਸ ਨਾਲ ਗੱਲਾਂ ਕੀਤਿਆਂ, ਤੁਹਾਡੀ ਉਦਾਸੀ ਦੂਰ ਹੋ ਜਾਂਦੀ ਹੈ ਤੇ ਅੰਦਰ ਹੁਲਾਸ ਜਿਹਾ ਪੈਦਾ ਹੁੰਦਾ ਹੈ। ਇਹ ਕਿਵੇਂ ਹੋ ਗਿਆ ? ਬਸ, ਤੁਹਾਡੇ ਆਪਣੇ ਹੀ ਖ਼ਿਆਲ ਨਾਲ। ਤੁਸੀ ਮਿੱਤਰ ਦਾ ਖਿੜਿਆ ਚਿਹਰਾ ਵੇਖ ਰਹੇ ਸੀ, ਉਸ ਦੀਆਂ ਮਿੱਠੀਆਂ ਗੱਲਾਂ ਸੁਣ ਰਹੇ ਸੀ, ਉਸ ਦਾ ਹੱਸਣਾ ਤੱਕ ਰਹੇ ਸੀ ਤੇ ਏਸ ਤਰ੍ਹਾਂ ਤੁਹਾਡਾ 'ਸੁਚੇਤ ਮਨ' ਹੁਲਾਸ ਤੇ ਖੇੜੇ ਦੇ ਖ਼ਿਆਲ ਵਿਚ ਰੁੱਝ ਗਿਆ ਸੀ। ਇਹ ਖ਼ਿਆਲ ਏਥੋਂ ਤੁਹਾਡੇ 'ਅਚੇਤ ਮਨ' ਦੀ ਡੂੰਘਾਈ ਵਿਚ ਉਤਰ ਕੇ ਤੁਹਾਡੇ ਉਸ ਵੇਲੇ ਦੇ ਜੀਵਨ ਦਾ ਅੰਗ ਬਣ ਗਿਆ ਤੇ ਤੁਸੀ ਸੁਤੇ ਹੀ ਖ਼ੁਦ ਭੀ ਹੁਲਾਸ ਵਿਚ ਆ ਗਏ।

੨. ਇਕ ਨੌਜੁਆਨ ਕਿਸੇ ਮਿੱਤਰ ਨੂੰ ਮਿਲਣ ਜਾਂਦਾ ਹੈ। ਸ਼ਾਮ ਵੇਲੇ ਓਥੇ ਗੱਲਾਂ-ਬਾਤਾਂ ਵਿਚ ਭੂਤਨਿਆਂ ਦੀਆਂ ਡਰਾਉਣੀਆਂ ਕਹਾਣੀਆਂ ਚਲ ਪੈਂਦੀਆਂ ਹਨ। ਹਨੇਰੇ ਪਏ ਉਹ ਨੌਜੁਆਨ ਘਰ ਮੁੜਦਾ ਹੈ। ਭੈ-ਦਾਇਕ ਕਹਾਣੀਆਂ ਦੇ ਸਰੂਪ 'ਅਚੇਤ ਮਨ' ਵਿਚ ਉਤਰ ਚੁਕੇ ਹਨ। ਰਸਤਾ ਤਾਂ ਉਹੀ ਹੈ ਜਿੱਥੇ ਕਈ ਵਾਰੀ ਹਨੇਰੇ ਸਵੇਰੇ ਤੁਰਿਆ ਫਿਰਿਆ ਹੈ, ਪਰ ਹੁਣ ਉਹ ਨੌਜੁਆਨ ਹਨੇਰੇ ਥਾਵਾਂ ਤੋਂ ਸੁੰਗੜ ਕੇ ਲੰਘਦਾ ਹੈ, ਸਾਹ ਕੁਝ ਘੁਟਿਆ ਪਿਆ ਹੈ ਤੇ ਘਰ ਦੇ ਚਾਨਣ ਨੂੰ ਤੱਕ ਕੇ ਸੁਖ ਦਾ ਸਾਹ ਲੈਂਦਾ ਹੈ। 'ਸ੍ਵੈ-ਪ੍ਰੇਰਨਾ' ਨੇ ਰੁੱਖਾਂ ਨੂੰ ਭੂਤਨੇ ਨਹੀਂ ਬਣਾ ਦਿੱਤਾ, ਪਰ 'ਅਚੇਤ ਮਨ' ਉਤੇ ਭੈ-ਦਾਇਕ ਪਰਭਾਵ ਪੈ ਜਾਣ ਕਰਕੇ ਹੁਣ ਜੋ ਕੁਝ ਸੁਣਦਾ ਤੇ ਵੇਖਦਾ ਹੈ, ਉਹ ਉਸੇ ਭੈ ਦੇ ਰੰਗ ਵਿਚ ਰੰਗਿਆ ਹੋਇਆ ਹੈ।

(੩) ਸਟੇਜ 'ਤੇ ਬੋਲਣ ਵਾਲਾ ਹਰੇਕ ਪੜ੍ਹਿਆ-ਲਿਖਿਆ ਮਨੁੱਖ ਪਹਿਲੀ ਵਾਰੀ ਸਟੇਜ 'ਤੇ ਆਉਣ ਦੇ ਡਰ ਦੀ ਹੱਡ-ਬੀਤੀ ਨੂੰ ਜਾਣਦਾ ਹੈ। ਏਸ ਡਰ ਦੇ ਸ਼ਿਕਾਰ ਮਨੁੱਖ ਦਾ ਮਨ ਤੇ ਸਰੀਰ ਦੋਵੇਂ ਅਰੋਗ ਹਨ, ਇਸ ਦੀ ਅਵਾਜ਼ ਭੀ ਚੰਗੀ ਹੈ, ਖੁਲ੍ਹਾ ਬੋਲ ਭੀ ਸਕਦਾ ਹੈ ਤੇ ਅੰਦਰ ਖ਼ਿਆਲਾਂ ਦਾ ਭੀ ਕੋਈ ਘਾਟਾ ਨਹੀਂ। ਉਸ ਨੂੰ ਇਹ ਭੀ ਪਤਾ ਹੈ ਕਿ ਸੁਣਨ ਵਾਲੇ ਉਸ ਦੇ ਖ਼ਿਆਲ ਸ਼ੌਕ ਨਾਲ ਤੇ ਗਹੁ ਨਾਲ ਸੁਣਨ ਨੂੰ ਤਿਆਰ ਹਨ। ਪਰ, ਉਸ ਦੇ ਸਟੇਜ 'ਤੇ ਪੈਰ ਰੱਖਣ ਦੀ ਢਿੱਲ ਹੁੰਦੀ ਹੈ ਕਿ ਉਸ ਦੇ ਗੋਡੇ ਕੰਬਣ ਲੱਗ ਪੈਂਦੇ ਹਨ, ਪੈਰ ਥਿੜਕਣ ਲੱਗ ਜਾਂਦੇ ਹਨ ਤੇ ਦਿਲ ਧੜਕਣਾ ਸ਼ੁਰੂ ਹੋ ਜਾਂਦਾ ਹੈ। ਮਨ ਵਿਚ ਕੋਈ ਖ਼ਿਆਲ ਨਹੀਂ ਅਹੁੜਦਾ, ਮੂੰਹੋਂ ਕੋਈ ਗੱਲ ਨਹੀਂ ਨਿਕਲਦੀ, ਅਖ਼ੀਰ ਕੁਝ ਮੱਮਾ ਥੱਥਾ ਕਰ ਕੇ ਤੇ ਬੜਾ ਹਾਸੋ-ਹੀਣਾ ਹੋ ਕੇ ਸਟੇਜ ਤੋਂ ਉਤਰ ਆਉਂਦਾ ਹੈ। ਇਹ ਕਿਉਂ ? ਉਸ ਦੀ ਏਸ ਘਬਰਾਹਟ ਦਾ ਕਾਰਨ ਉਸ ਦੇ ਆਪਣੇ ਹੀ ਉਹ ਖ਼ਿਆਲ ਹਨ ਜੋ ਉਸ ਦੇ ਸਟੇਜ 'ਤੇ ਆਉਣ ਤੋਂ ਪਹਿਲਾਂ ਉਸ ਦੇ ਮਨ ਨੂੰ ਘੇਰੀ ਬੈਠੇ ਸਨ। ਉਸ ਨੂੰ ਡਰ ਸੀ ਕਿ ਹਾਸੋ-ਹੀਣ ਨਾ ਹੋਵਾਂ, ਉਸ ਨੂੰ ਫ਼ਿਕਰ ਸੀ ਕਿ ਕਿਤੇ ਲੋਕਾਂ ਦੇ ਸਾਹਮਣੇ ਖਲੋ ਕੇ ਵਖਿਆਨ ਭੁੱਲ ਨਾ ਜਾਏ। ਇਹ ਸਹਿਮ ਉਸ ਦੇ 'ਅਚੇਤ ਮਨ' ਦੀ ਡੂੰਘਾਈ ਵਿਚ ਅੱਪੜ ਚੁਕਿਆ ਸੀ ਤੇ ਉਸ ਦੇ ਖ਼ਿਆਲਾਂ ਦਾ ਹਿੱਸਾ ਬਣ ਚੁਕਿਆ ਸੀ। ਸੋ ਸਟੇਜ ਉਤੇ ਅੱਪੜ ਕੇ ਉਹੀ ਕੁਝ ਹੋਇਆ।

ਇਨਸਾਨੀ ਜੀਵਨ ਵਿਚ ਹਰ ਰੋਜ਼ ਕਈ ਐਸੀਆਂ ਹੱਡ-ਬੀਤੀਆਂ ਮਿਲਦੀਆਂ ਹਨ। ਕਦੇ ਆਪਣੇ ਆਪ ਪਾਸੋਂ ਪੁੱਛਿਆ ਜੇ ਕਿ ਕਈ ਮਨੁੱਖ ਕਿਤੇ ਲਹੂ ਵੀਟਿਆ ਵੇਖ ਕੇ ਗਸ਼ ਕਿਉਂ ਖਾ ਜਾਂਦੇ ਹਨ, ਅਤੇ ਬੜੀ ਉਚਾਈ ਤੋਂ

ਹੇਠ ਵੱਲ ਤੱਕਿਆਂ ਕਈ ਬੰਦਿਆਂ ਦੇ ਸਿਰ ਕਿਉਂ ਚਕਰਾ ਜਾਂਦੇ ਹਨ ?

ਇਹਨਾਂ ਉੱਪਰ-ਦਿੱਤੀਆਂ ਮਿਸਾਲਾਂ ਤੋਂ ਇਹ ਗੱਲ ਸਾਫ਼ ਹੋ ਗਈ ਹੈ ਕਿ ਉਹ ਸੋਚਾਂ, ਜੋ ਅਸੀ ਸੋਚਦੇ ਰਹਿੰਦੇ ਹਾਂ, ਅਸਾਡੇ 'ਅਚੇਤ ਮਨ' ਵਿਚ ਜਾ ਕੇ ਸਾਡੇ ਜੀਵਨ ਦਾ ਹਿੱਸਾ ਬਣ ਜਾਂਦੀਆਂ ਹਨ। ਪਰ ਏਥੇ ਪ੍ਰਸ਼ਨ ਉੱਠਦਾ ਹੈ—ਕੀ ਇਹ ਨਿਯਮ ਸਰਬ-ਵਿਆਪਕ ਹੈ ?

ਹਕੀਮ ਤੇ ਡਾਕਟਰ ਆਪਣੇ ਮਰੀਜ਼ਾਂ ਤੋਂ ਰੋਜ਼ ਉਹਨਾਂ ਦੇ ਰੋਗਾਂ ਦੀ ਵਿਥਿਆ ਬੜੇ ਗਹੁ ਨਾਲ ਸੁਣਦੇ ਹਨ, ਪਰ ਉਹਨਾਂ ਉਤੇ ਕੋਈ ਮਾੜਾ ਅਸਰ ਨਹੀਂ ਪੈਂਦਾ। ਥੀਏਟਰ ਵਿਚ ਸਟੇਜ ਉਤੇ ਜੇ ਕੋਈ ਹਾਸੇ ਦਾ ਖੇਲ ਵਿਖਾਇਆ ਜਾਏ ਤਾਂ ਕਈ ਬੰਦੇ ਖ਼ੁਸ਼ ਹੋਣ ਦੇ ਥਾਂ ਸਗੋਂ ਖਿਝ ਜਾਂਦੇ ਹਨ। ਕਈ ਮਨੁੱਖ ਐਸੇ ਵੇਖੀਦੇ ਹਨ ਜੋ ਦੂਜਿਆਂ ਨੂੰ ਖਿੜਿਆਂ ਨੂੰ ਵੇਖ ਕੇ ਸਗੋਂ ਵਧੀਕ ਉਦਾਸ ਹੋ ਜਾਂਦੇ ਹਨ। ਕੀ ਇਸ ਦਾ ਇਹ ਭਾਵ ਹੈ ਕਿ ਕਈ ਹਾਲਤਾਂ ਵਿਚ ਇਹ ਨਿਯਮ ਟੁੱਟ ਜਾਂਦਾ ਹੈ ?

ਅਸਲ ਗੱਲ ਇਹ ਹੈ ਕਿ ਅਸਾਡੇ ਉਤੇ ਉਹੀ ਸੋਚਾਂ ਅਸਰ ਪਾਂਦੀਆਂ ਹਨ ਜੋ ਸਾਡੇ ਆਪਣੇ ਮਨ ਵਿਚ ਚੱਕਰ ਲਾ ਰਹੀਆਂ ਹੁੰਦੀਆਂ ਹਨ। ਇਹ ਜ਼ਰੂਰੀ ਨਹੀਂ ਕਿ ਬਾਹਰੋਂ ਜੋ ਖ਼ਿਆਲ ਅਸਾਨੂੰ ਮਿਲ ਰਹੇ ਹੋਣ, ਉਹ ਅਸਾਡੇ ਆਪਣੇ ਅੰਦਰ ਦੇ ਉਸ ਵੇਲੇ ਦੇ ਖ਼ਿਆਲ ਨਾਲ ਮਿਲਦੇ ਜੁਲਦੇ ਹੀ ਹੋਣ। ਇਕ ਉਦਾਸ ਮਨੁੱਖ ਕਿਸੇ ਹਸੂੰ ਹਸੂੰ ਕਰਦੇ ਬੰਦੇ ਨੂੰ ਮਿਲਦਾ ਹੈ। ਉਸ ਨੂੰ ਵੇਖ ਕੇ ਇਹ ਉਦਾਸ ਬੰਦਾ ਉਸ ਦੇ ਚੰਗੇ ਭਾਗਾਂ ਦਾ ਆਪਣੀਆਂ ਮੁਸੀਬਤਾਂ ਨਾਲ ਟਾਕਰਾ ਕਰਨ ਲੱਗ ਪੈਂਦਾ ਹੈ। ਇਸ ਤਰ੍ਹਾਂ ਉਸ ਦੇ ਆਪਣੇ ਦੁਖੀ ਹੋਣ ਦਾ ਖ਼ਿਆਲ ਸਗੋਂ ਪੱਕਾ ਹੋ ਕੇ ਉਸ ਦੇ 'ਅਚੇਤ ਮਨ' ਵਿਚ ਜਾ ਬੈਠਦਾ ਹੈ।

ਏਸੇ ਤਰ੍ਹਾਂ ਡਾਕਟਰ ਕਿਸੇ ਮਰੀਜ਼ ਦੇ ਰੋਗ ਦੇ ਲੱਛਣਾਂ ਨੂੰ ਆਪਣੇ 'ਸੁਚੇਤ ਮਨ' ਵਿਚ ਟਿਕਣ ਦਾ ਸਮਾ ਨਹੀਂ ਦੇਂਦਾ। ਉਸ ਦਾ ਆਪਣਾ ਖ਼ਿਆਲ ਤਾਂ ਤੁਰਤ ਉਸ ਰੋਗ ਦੇ ਇਲਾਜ ਵੱਲ ਪਰਤ ਪੈਂਦਾ ਹੈ ਤੇ ਉਸ ਦਾ 'ਅਚੇਤ ਮਨ' ਉਸ ਨੂੰ ਇਲਾਜ ਲੱਭਣ ਵਿਚ ਸਹਾਇਤਾ ਦੇਣ ਦੇ ਆਹਰ ਲੱਗਾ ਹੁੰਦਾ ਹੈ।

ਇਸ ਵਿਚਾਰ ਤੋਂ ਅਸੀ ਏਸ ਸਿੱਟੇ 'ਤੇ ਅੱਪੜੇ ਹਾਂ ਕਿ ਸਿਰਫ਼ ਉਹੀ ਫੁਰਨੇ ਤੇ ਸੋਚਾਂ ਅਸਾਡੇ ਜੀਵਨ ਦਾ ਹਿੱਸਾ ਬਣ ਸਕਦੇ ਹਨ, ਜਿਨ੍ਹਾਂ ਨੂੰ ਅਸਾਡਾ ਮਨ ਪਹਿਲਾਂ ਕਬੂਲ ਕਰ ਲੈਂਦਾ ਹੈ। ਜਿਸ ਖ਼ਿਆਲ ਨੂੰ ਮਨ ਕਬੂਲ ਨਹੀਂ ਕਰਦਾ, ਉਹ ਅਸਾਡੇ ਜੀਵਨ 'ਤੇ ਕੋਈ ਅਸਰ ਨਹੀਂ ਪਾ ਸਕਦਾ। ਕਿਸੇ ਬੰਦੇ ਨੂੰ ਬੜੀ

ਸਖ਼ਤ ਦੰਦ-ਪੀੜ ਹੋ ਰਹੀ ਹੋਵੇ, ਤੁਸੀ ਉਸ ਨੂੰ ਇਹ ਖ਼ਿਆਲ ਦਿਉ ਕਿ ਤੈਨੂੰ ਕੋਈ ਪੀੜ ਨਹੀਂ ਹੋ ਰਹੀ, ਤਾਂ ਇਸ ਖ਼ਿਆਲ ਨੂੰ ਉਸ ਦਾ ਮਨ ਕਬੂਲ ਨਹੀਂ ਕਰ ਸਕੇਗਾ; ਏਸ ਗ਼ਲਤ ਪ੍ਰੇਰਨਾ ਦੇ ਕਾਰਨ ਉਸ ਦਾ 'ਸੁਚੇਤ ਮਨ' ਸਗੋਂ ਵਧੀਕ ਉਸ ਦੀ ਪੀੜ ਨੂੰ ਚੇਤੇ ਕਰੇਗਾ ਤੇ ਤਕਲੀਫ਼ ਘਟਣ ਦੇ ਥਾਂ ਵਧੇਗੀ।

ਮੁਕਦੀ ਗੱਲ ਇਹ ਹੈ ਕਿ 'ਸ੍ਵੈ-ਪ੍ਰੇਰਨਾ' ਦੇ ਅਸੂਲ ਦੇ ਦੋ ਹਿੱਸੇ ਹਨ—(੧) ਕਿਸੇ ਖ਼ਿਆਲ ਨੂੰ ਅਸਾਡੇ ਮਨ ਨੇ ਕਬੂਲ ਕਰ ਲੈਣਾ, (੨) ਉਹ ਖ਼ਿਆਲ ਸਾਡੇ ਜੀਵਨ ਦਾ ਹਿੱਸਾ ਬਣ ਜਾਣਾ। ਇਹ ਖ਼ਿਆਲ ਅਸਾਡੇ ਆਪਣੇ ਅੰਦਰੋਂ ਉੱਠੇ ਜਾਂ ਕਿਤੋਂ ਮਿਲੇ—ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ। ਹਾਂ, ਕਈ ਵਾਰੀ ਤਾਂ ਇਹ ਹੁੰਦਾ ਹੈ ਕਿ ਅਸਾਡੀ ਆਪਣੀ ਮਰਜ਼ੀ ਜਾਂ ਚੋਣ ਤੋਂ ਬਿਨਾ ਹੀ ਅਸਾਨੂੰ ਸੁਤੇ ਹੀ ਕੋਈ ਪ੍ਰੇਰਨਾ ਮਿਲਦੀ ਹੈ, ਅਤੇ ਕਈ ਵਾਰੀ ਅਸੀ ਆਪ ਕਿਸੇ ਖ਼ਿਆਲ ਨੂੰ ਚੁਣਦੇ ਹਾਂ ਅਤੇ ਚਾਹੁੰਦੇ ਹਾਂ ਕਿ ਇਹ ਖ਼ਿਆਲ ਅਸਾਡੇ 'ਅਚੇਤ ਮਨ' ਵਿਚ ਟਿਕ ਕੇ ਸਾਡੀ ਜ਼ਿੰਦਗੀ ਦਾ ਹਿੱਸਾ ਬਣ ਜਾਏ।

ਜੇ ਅਸਾਡਾ 'ਅਚੇਤ ਮਨ' ਕਿਸੇ ਖ਼ਿਆਲ ਨੂੰ ਕਬੂਲ ਕਰ ਲਏ ਤਾਂ ਉਹ ਸੁਤੇ ਹੀ ਆਪਣੇ ਆਪ ਅਮਲੀ ਸ਼ਕਲ ਅਖ਼ਤਿਆਰ ਕਰ ਲੈਂਦਾ ਹੈ। ਆਪਣੇ ਚੁਣੇ ਹੋਏ ਖ਼ਿਆਲ ਦੇ ਅਸਰ ਦੇ ਰਾਹ ਵਿਚ ਔਕੜ ਹੀ ਇਹ ਹੈ ਕਿ ਅਸਾਡੀ ਆਪਣੀ ਚੋਣ ਦਾ ਦਿੱਤਾ ਹੋਇਆ ਖ਼ਿਆਲ 'ਅਚੇਤ ਮਨ' ਨੂੰ ਕਿਵੇਂ ਪਰਵਾਨ ਹੋ ਸਕੇ।

ਹਰੇਕ ਖ਼ਿਆਲ ਵਿਚ, ਜੋ ਅਸਾਡੇ ਮਨ ਵਿਚ ਉੱਠਦਾ ਹੈ, ਥੋੜਾ ਬਹੁਤ 'ਜਜ਼ਬਾ' (Emotion) ਜ਼ਰੂਰ ਹੁੰਦਾ ਹੈ। ਜਿਤਨਾ ਹੀ ਵਧੀਕ ਜਜ਼ਬਾ ਕਿਸੇ ਖ਼ਿਆਲ ਵਿਚ ਹੋਵੇ ਉਤਨਾ ਹੀ ਛੇਤੀ ਤੇ ਚੰਗੀ ਤਰ੍ਹਾਂ ਉਹ ਅਸਾਡੇ ਉਤੇ ਪਰਭਾਵ ਪਾ ਸਕਦਾ ਹੈ। ਜੇ ਕੋਈ ਮਨੁੱਖ ਕਦੇ ਬਹੁਤ ਡਰ ਜਾਏ ਤਾਂ ਉਸ ਦਾ ਅਸਰ ਕਈ ਵਾਰ ਸਾਰੀ ਉਮਰ ਨਹੀਂ ਜਾਂਦਾ।

ਕਿਸੇ ਨਵੇਂ ਖ਼ਿਆਲ ਦਾ ਅਸਾਡੇ 'ਅਚੇਤ ਮਨ' ਨੂੰ ਪਰਵਾਨ ਹੋਣਾ ਜਾਂ ਨਾ ਹੋਣਾ 'ਅਚੇਤ ਮਨ' ਦੇ ਪਹਿਲੇ ਬਣੇ ਸੁਭਾਵ ਉਤੇ ਨਿਰਭਰ ਰੱਖਦਾ ਹੈ। ਜੇ ਇਹ ਨਵਾਂ ਖ਼ਿਆਲ ਉਹੀ ਤਰੰਗ ਪੈਦਾ ਕਰ ਸਕੇ ਜਿਹੋ ਜਿਹੇ ਪਹਿਲਾਂ ਹੀ 'ਅਚੇਤ ਮਨ' ਵਿਚ ਮੌਜੂਦ ਹਨ, ਤਾਂ ਇਹ ਛੇਤੀ ਕਬੂਲ ਹੋ ਜਾਂਦਾ ਹੈ, ਨਹੀਂ ਤਾਂ ਰੱਦਿਆ ਜਾਂਦਾ ਹੈ।

ਕਾਲਕਾ ਤੋਂ ਸ਼ਿਮਲੇ ਜਾਣ ਵਾਲੀ ਗੱਡੀ ਵਿਚ ਬੈਠ ਕੇ ਰਾਹ ਵਿਚ ਤੁਸੀ

ਗੱਡੀ ਦੇ ਡਰਾਈਵਰ ਨੂੰ ਆਖਦੇ ਹੋ—"ਭਾਈ! ਇਉਂ ਜਾਪਦਾ ਹੈ ਕਿ ਏਸ ਪਹਾੜੀ ਸਫ਼ਰ ਵਿਚ ਤੇਰਾ ਜੀਅ ਕੱਚਾ ਹੋ ਰਿਹਾ ਹੈ ਤੇ ਤੇਰਾ ਸਿਰ ਚਕਰਾ ਰਿਹਾ ਹੈ।" ਤੁਹਾਡੀ ਇਹ ਗੱਲ ਸੁਣ ਕੇ ਉਹ ਮਨੁੱਖ ਹੱਸ ਛੱਡੇਗਾ, ਕਿਉਂਕਿ ਉਹ ਜਾਣਦਾ ਹੈ ਕਿ ਇਹ ਤਕਲੀਫ਼ ਆਮ ਮੁਸਾਫ਼ਰਾਂ ਨੂੰ ਤਾਂ ਹੋ ਸਕਦੀ ਹੈ, ਪਰ ਉਸ ਨੂੰ ਨਹੀਂ ਹੋ ਸਕਦੀ। ਤੁਹਾਡਾ ਖ਼ਿਆਲ ਉਸ ਦੇ ਅੰਦਰ ਡਰ ਤੇ ਘਬਰਾਹਟ ਪੈਦਾ ਕਰਨ ਦੇ ਥਾਂ ਦਲੇਰੀ ਤੇ ਹੌਸਲਾ ਪੈਦਾ ਕਰਦਾ ਹੈ। ਪਰ ਤੁਸੀ ਉਸ ਡਰਾਈਵਰ ਤੋਂ ਹਟ ਕੇ ਇਕ ਨਵੇਂ ਮੁਸਾਫ਼ਰ ਨੂੰ ਭੀ ਇਹੀ ਗੱਲ ਜਾ ਆਖਦੇ ਹੋ। ਉਸ ਨੇ ਅਗੇ ਸਾਥੀਆਂ ਪਾਸੋਂ ਇਹ ਸੁਣਿਆ ਹੋਇਆ ਹੈ ਕਿ ਸ਼ਿਮਲੇ ਦੇ ਰਾਹ ਵਿਚ ਉਲਟੀਆਂ ਆਉਣ ਲੱਗ ਪੈਂਦੀਆਂ ਹਨ। ਬਸ, ਤੁਹਾਡੇ ਆਖਣ ਦੀ ਢਿੱਲ ਹੈ ਕਿ ਉਹ ਸੱਚ-ਮੁੱਚ ਵਿਚਾਰਾ ਤਰੇਲੀਓਂ ਤਰੇਲੀ ਹੋ ਜਾਂਦਾ ਹੈ। ਕਿਉਂ ? ਇਸ ਵਾਸਤੇ ਕਿ ਘਬਰਾਹਟ ਵਾਲੇ ਸੰਸਕਾਰ ਤਾਂ ਪਹਿਲਾਂ ਹੀ ਉਸ ਦੇ 'ਅਚੇਤ ਮਨ' ਵਿਚ ਟਿਕੇ ਪਏ ਸਨ, ਤੁਹਾਥੋਂ ਮਿਲੀ ਪ੍ਰੇਰਨਾ ਨਾਲ ਉਹ ਸੱਚ-ਮੁੱਚ ਅਮਲ ਵਿਚ ਆ ਜਾਂਦੇ ਹਨ।

ਪਰ, ਫ਼ਰਜ਼ ਕਰੋ ਤੁਸੀ ਇਕ ਰੋਗੀ ਮਨ ਨੂੰ 'ਅਰੋਗਤਾ' ਦਾ ਖ਼ਿਆਲ ਪੇਸ਼ ਕਰਨਾ ਚਾਹੁੰਦੇ ਹੋ, ਉਹ ਮਨ ਪਹਿਲਾਂ ਰੋਗ ਦੇ ਸੰਸਕਾਰਾਂ ਨਾਲ ਘਿਰਿਆ ਪਿਆ ਹੈ। ਕੀ ਇਹ ਨਵਾਂ 'ਅਰੋਗਤਾ' ਵਾਲਾ ਖ਼ਿਆਲ 'ਅਚੇਤ ਮਨ' ਵਿਚੋਂ ਰੱਦ ਨਾ ਹੋ ਜਾਏਗਾ ? ਉਸ ਦੇ ਪਹਿਲੇ ਬਣੇ ਰੋਗ ਦੇ ਸੰਸਕਾਰਾਂ ਦੇ ਅਸਰ ਤੋਂ ਕਿਵੇਂ ਬਚਾਓਗੇ ?

'ਅਚੇਤ ਮਨ' ਸੁਮੰਦਰ ਦੇ 'ਉਤਾਰ ਚੜ੍ਹਾਓ' ਦੀ ਨਿਆਈਂ ਹੈ, ਜਦੋਂ ਅਸੀਂ ਸੁੱਤੇ ਪਏ ਹਾਂ 'ਅਚੇਤ ਮਨ' 'ਚੜ੍ਹਾਓ' ਵਿਚ ਹੁੰਦਾ ਹੈ, ਤੇ 'ਸੁਚੇਤ ਮਨ' ਉਤਾਰ ਵਿਚ। ਜਦੋਂ ਮਨੁੱਖ ਊਂਘਦਾ ਹੈ, ਨੀਂਦ ਵਿਚ ਸੁਫ਼ਨੇ ਆ ਰਹੇ ਹਨ, ਰਾਗ ਸੁਣਨ ਜਾਂ ਕਿਸੇ ਸੁੰਦਰ ਤਸਵੀਰ ਦੇ ਦੇਖਣ ਜਾਂ ਕੋਈ ਮਿੱਠੀ ਕਵਿਤਾ ਸੁਣਨ ਨਾਲ ਲੋਰ ਜਿਹਾ ਆਉਂਦਾ ਹੈ, ਤਦੋਂ 'ਅਚੇਤ ਮਨ' ਮਾਨੋ 'ਚੜ੍ਹਾਓ' ਵਿਚ ਹੈ। ਜਿਤਨਾ ਹੀ ਅਸੀ ਸੁਚੇਤ ਹਾਂ ਉਤਨਾ ਹੀ 'ਅਚੇਤ ਮਨ' ਤਲੇ ਲੱਥਾ ਪਿਆ ਰਹਿੰਦਾ ਹੈ।

ਅਸੀ ਸਾਰੇ ਜਾਣਦੇ ਹਾਂ ਕਿ ਕਈ ਵਾਰੀ ਵੇਹਲੇ ਇਕੱਲੇ ਬੈਠਿਆਂ ਕਿਸੇ 'ਵਹਿਣ' ਵਿਚ ਪੈ ਜਾਈਦਾ ਹੈ, (ਇਸ ਨੂੰ 'Day dream' ਆਖਦੇ ਹਨ) ਅਜਿਹੇ ਸਮੇ 'ਅਚੇਤ ਮਨ' ਦੀਆਂ ਠਾਠਾਂ ਜ਼ੋਰਾਂ ਵਿਚ ਹੁੰਦੀਆਂ ਹਨ। ਇਕ ਖ਼ਿਆਲ ਮਨ ਵਿਚ ਉੱਠਦਾ ਹੈ, ਇਹ ਅਗਾਂਹ ਅਗਾਂਹ ਹੋਰ ਤਾਣੀ ਤਣੀ ਜਾਂਦਾ ਹੈ, ਮਨ ਵਿਚ ਆਪਣੇ ਆਪ ਸੋਹਣੀ ਜਿਹੀ ਲੜੀ ਚਲ ਪੈਂਦੀ ਹੈ, ਰਾਹ ਵਿਚ ਕੋਈ

ਰੁਕਾਵਟ ਆਉਂਦੀ ਨਹੀਂ ਜਾਪਦੀ, ਕਿਤੇ ਸ਼ੱਕ ਦੀ ਗੁੰਜਾਇਸ਼ ਨਹੀਂ ਦਿੱਸਦੀ। ਅਸਲੀ ਦੁਨੀਆ ਨਾਲੋਂ ਵਖਰੇ, ਇਕ ਐਸੇ ਜਗਤ ਵਿਚ ਬੈਠੇ ਹੁੰਦੇ ਹਾਂ, ਜਿੱਥੇ ਹਰੇਕ ਗੱਲ ਸਾਡੀ ਮਰਜ਼ੀ ਅਨੁਸਾਰ ਹੋ ਸਕਦੀ ਹੈ। ਬਸ ਅਜਿਹੀ ਅਵਸਥਾ ਵਿਚ ਅੱਪੜਿਆ ਹੋਇਆ 'ਅਚੇਤ ਮਨ' ਬਾਹਰੋਂ ਜਾਂ ਅੰਦਰੋਂ ਮਿਲੀ ਪ੍ਰੇਰਨਾ ਨੂੰ ਕਬੂਲ ਕਰ ਲੈਂਦਾ ਹੈ। ਅਜਿਹੇ 'ਵਹਿਣ' ਖ਼ਤਰਨਾਕ ਭੀ ਹੁੰਦੇ ਹਨ, ਕਿਉਂਕਿ ਉਹਨਾਂ ਹੀ ਖ਼ਿਆਲਾਂ ਦੀ ਲੜੀ ਸ਼ੁਰੂ ਹੁੰਦੀ ਹੈ ਜੋ ਸਾਡੇ ਅੰਦਰ ਵਧੀਕ ਹੁੰਦੇ ਹਨ, ਜੇ ਮਾੜੇ ਸੰਸਕਾਰਾਂ ਦਾ ਜ਼ੋਰ ਹੈ ਤਾਂ ਇਹ 'ਵਹਿਣ' ਭੀ ਉਹਨਾਂ ਦਾ ਹੀ ਹੋਵੇਗਾ।

ਰਾਤ ਨੂੰ ਸੌਣ ਵੇਲੇ ਲੇਟ ਜਾਓ, ਸਰੀਰ ਨੂੰ ਢਿੱਲਾ ਕਰ ਦਿਉ, ਅੱਖਾਂ ਮੀਟ ਲਵੋ, ਜਾਗੋ-ਮੀਟੀ ਹਾਲਤ ਬਣ ਜਾਏਗੀ, ਜਿਵੇਂ ਦਿਨੇ 'ਵਹਿਣ' ਵਿਚ ਪਿਆਂ ਬਣਦੀ ਹੈ। ਤਦੋਂ ਵੇਲਾ ਹੈ 'ਸ੍ਵੈ-ਪ੍ਰੇਰਨਾ' ਦਾ। ਜਿਉਂ ਜਿਉਂ ਰੋਜ਼ ਰਾਤ ਨੂੰ ਇਹ ਅਭਿਆਸ ਕਰਦੇ ਹਾਂ, ਆਦਤ ਬਣਦੀ ਜਾਂਦੀ ਹੈ, ਵੇਲੇ ਸਿਰ ਤਾਂਘ ਉੱਠਦੀ ਹੈ ਤੇ ਏਸ ਵਿਚ ਤੇਜ਼ੀ ਭੀ ਦਿਨੋ-ਦਿਨ ਵਧਦੀ ਜਾਂਦੀ ਹੈ। ਏਸ ਤਰ੍ਹਾਂ ਰੋਜ਼ ਦੇ ਅਭਿਆਸ ਨਾਲ 'ਅਚੇਤ ਮਨ' ਨੂੰ ਇਕ ਨਵੇਂ ਨਰੋਏ ਖ਼ਿਆਲ ਦੀ ਪ੍ਰੇਰਨਾ ਕਬੂਲ ਕਰਨ ਵਾਸਤੇ ਅਸੀ ਤਿਆਰ ਕਰ ਲੈਂਦੇ ਹਾਂ, ਭਾਵੇਂ ਪਹਿਲਾਂ ਇਸ ਦੇ ਅੰਦਰ ਗੰਦੇ ਮੰਦੇ ਸੰਸਕਾਰ ਭਰੇ ਪਏ ਸਨ।

ਏਥੇ ਇਕ ਗੱਲ ਚੇਤੇ ਰੱਖਣ ਵਾਲੀ ਹੈ। ਇਹ ਤਬਦੀਲੀ ਪੈਦਾ ਕਰਨ ਦਾ 'ਵਸੀਲਾ' ਹੈ 'ਖ਼ਿਆਲ'। ਅਸਾਨੂੰ 'ਖ਼ਿਆਲ' ਅਤੇ 'ਇਰਾਦੇ' ਵਿਚ ਫ਼ਰਕ ਚੇਤੇ ਰੱਖਣਾ ਚਾਹੀਦਾ ਹੈ। ਜਿਤਨਾ ਚਿਰ ਤਾਂ 'ਖ਼ਿਆਲ' ਕੰਮ ਕਰਦਾ ਹੈ, ਤਦ ਤਕ ਸਫਲਤਾ ਹੁੰਦੀ ਹੈ; ਪਰ ਜਦੋਂ 'ਇਰਾਦਾ' ਆ ਦਖ਼ਲ ਦੇਂਦਾ ਹੈ, ਤਦੋਂ ਅਸੀ ਫ਼ੇਲ੍ਹ ਹੋ ਜਾਂਦੇ ਹਾਂ।

ਆਓ ਸਮਝੀਏ! ਇਕ ਬੀਮਾਰ ਆਦਮੀ ਰੋਗ ਦੂਰ ਕਰਨ ਵਾਸਤੇ ਪੱਕੇ ਇਰਾਦੇ ਨਾਲ ਬੈਠ ਜਾਂਦਾ ਹੈ ਕਿ ਮੈਂ ਅਰੋਗਤਾ ਦੇ ਖ਼ਿਆਲ ਨੂੰ ਅੰਦਰ ਬਿਠਾਵਾਂ। ਉਹ ਅਰੋਗਤਾ ਦਾ ਇਕ ਖ਼ਿਆਲ ਸੋਚਦਾ ਹੈ ਤੇ ਆਪਣੇ ਇਰਾਦੇ ਦੀ ਸਹਾਇਤਾ ਨਾਲ, 'ਅਚੇਤ ਮਨ' ਉਤੇ ਅਸਰ ਪਾਣ ਦਾ 'ਜਤਨ' ਕਰਦਾ ਹੈ। ਇਹ 'ਜਤਨ' ਉਸ ਨੂੰ ਰੋਗ ਦੀ ਹੋਂਦ ਵਲੋਂ ਸੁਚੇਤ ਕਰ ਦੇਂਦਾ ਹੈ। ਸਿੱਟਾ ਇਹ ਨਿਕਲਦਾ ਹੈ ਕਿ ਮੂੰਹੋਂ ਭਾਵੇਂ 'ਅਰੋਗਤਾ' ਦੇ ਲਫ਼ਜ਼ ਬੋਲਦਾ ਹੈ, ਪਰ 'ਖ਼ਿਆਲ' ਉਸ ਰੋਗ ਉਤੇ ਹੀ ਟਿਕੇ ਹੋਏ ਹਨ। ਸੋ ਰੋਗ ਘਟਣ ਦੇ ਥਾਂ ਵਧਦਾ ਜਾਂਦਾ ਹੈ। ਸਾਹਿਬ

ਫ਼ੁਰਮਾਉਂਦੇ ਹਨ : 'ਮਨਿ ਹਠਿ, ਤਰਫ ਨ ਜਿਪਈ', ਭਾਵ ਮਨ ਦੇ ਹਠ ਨਾਲ ਉੱਚ ਅਵਸਥਾ ਵਾਲਾ ਪਾਸਾ ਜਿੱਤਿਆ ਨਹੀਂ ਜਾ ਸਕਦਾ।

ਕਈ ਵਾਰ ਐਸਾ ਹੁੰਦਾ ਹੈ ਕਿ ਅਸਾਡੇ ਸਿਰ ਉਤੇ ਕੋਈ ਕਰੜੀ ਜ਼ਿੰਮੇਵਾਰੀ ਦਾ ਕੰਮ ਆ ਪੈਂਦਾ ਹੈ ਤੇ ਕਿਸੇ ਸਬੱਬ ਨਾਲ ਹੀ ਅਸਾਡੇ ਮਨ ਵਿਚ ਇਹ ਖ਼ਿਆਲ ਭੀ ਉੱਠ ਪੈਂਦਾ ਹੈ, ਮਤਾਂ ਕੰਮ ਵਿਗੜ ਨਾ ਜਾਏ। ਘਬਰਾਹਟ ਦਾ ਇਹ 'ਖ਼ਿਆਲ' ਅਸਾਡੇ 'ਹੌਸਲੇ' ਨੂੰ ਅੰਦਰੋਂ ਅੰਦਰ ਖਾਈ ਜਾਂਦਾ ਹੈ ਤੇ ਅਸਾਡੇ ਮਨ ਨੂੰ ਫ਼ੇਲ੍ਹ ਹੋਣ ਵਾਸਤੇ ਤਿਆਰ ਕਰ ਜਾਂਦਾ ਹੈ। ਨੌਜੁਆਨ ਵਿਦਿਆਰਥੀਆਂ ਦੀ ਇਹ ਆਮ ਹੱਡ-ਬੀਤੀ ਹੈ। ਜਦੋਂ ਉਹ ਇਮਤਿਹਾਨ ਦੇ ਕਮਰੇ ਵਿਚ ਜਾ ਬੈਠਦੇ ਹਨ, ਪਰਚਾ ਪੜ੍ਹ ਕੇ ਇਉਂ ਜਾਪਦਾ ਹੈ ਕਿ ਸਭ ਕੁਝ ਭੁੱਲ ਚੁੱਕਾ ਹੈ। ਜਿਉਂ ਜਿਉਂ ਸੋਚਦੇ ਹਨ, ਤਿਉਂ ਤਿਉਂ ਦਿਮਾਗ਼ ਕੋਰਾ ਹੀ ਜਾਪਦਾ ਹੈ; ਦੰਦ ਪੀਂਹਦੇ ਹਨ, ਮੱਥੇ 'ਤੇ ਮੁੜ ਮੁੜ ਹੱਥ ਫੇਰਦੇ ਹਨ, ਪਰ ਇਕ ਗੱਲ ਭੀ ਨਹੀਂ ਅਹੁੜਦੀ। ਜਦੋਂ ਉਹ ਇਮਤਿਹਾਨ ਦੇ ਕਮਰੇ ਵਿਚੋਂ ਬਾਹਰ ਆਉਂਦੇ ਹਨ, ਉਹ ਦਿਮਾਗ਼ੀ ਖਿਚੋ-ਤਾਣ ਮੁਕਦੀ ਹੈ ਤਾਂ ਉਹ ਖ਼ਿਆਲ, ਜਿਨ੍ਹਾਂ ਦੀ ਖ਼ਾਤਰ ਇਤਨੇ ਜਤਨ ਕਰ ਰਹੇ ਸਨ; ਆਪਣੇ ਆਪ ਮਨ ਵਿਚ ਉਠਣੇ ਸ਼ੁਰੂ ਹੋ ਜਾਂਦੇ ਹਨ। ਇਹ ਖ਼ਿਆਲ ਕਿਉਂ ਭੁੱਲ ਗਏ ਸਨ ? ਇਸ ਵਾਸਤੇ ਕਿ ਇਮਤਿਹਾਨ ਤੋਂ ਕੁਝ ਚਿਰ ਪਹਿਲਾਂ ਫ਼ੇਲ੍ਹ ਹੋਣ ਦਾ ਡਰ ਮਨ ਵਿਚ ਬੈਠ ਚੁਕਾ ਸੀ। ਇਮਤਿਹਾਨ ਦੇ ਕਮਰੇ ਵਿਚ ਬੈਠਿਆਂ 'ਸੁਚੇਤ ਮਨ' ਦੀ ਦੌੜ ਏਸ ਡਰ ਨੂੰ ਸਗੋਂ ਵਧਾਈ ਜਾਂਦੀ ਹੈ।

ਸ਼ਰਾਬੀ, ਅਫ਼ੀਮੀ ਜਾਂ ਕਿਸੇ ਹੋਰ ਵਿਕਾਰ ਦੇ ਢਹੇ ਚੜ੍ਹੇ ਹੋਏ ਮਨੁੱਖ ਨਾਲ ਭੀ ਏਸੇ ਤਰ੍ਹਾਂ ਵਾਪਰਦੀ ਹੈ। ਉਸ ਦੇ ਮਨ ਵਿਚ ਨਸ਼ੇ ਦੇ ਚਸਕੇ ਦਾ ਖ਼ਿਆਲ ਪਹਿਲਾਂ ਹੀ ਘਰ ਬਣਾਈ ਬੈਠਾ ਹੈ। ਚਸਕੇ ਤੋਂ ਬਚਣ ਵਾਸਤੇ ਉਹ ਜਿਉਂ ਜਿਉਂ ਜ਼ੋਰ ਲਾਂਦਾ ਹੈ, ਤਿਉਂ ਤਿਉਂ ਉਹ ਚਸਕਾ ਸਗੋਂ ਉਸ ਉਤੇ ਸੁਆਰ ਹੁੰਦਾ ਜਾਂਦਾ ਹੈ। ਚਸਕੇ ਦੇ ਟਾਕਰੇ 'ਤੇ ਮੁੜ ਮੁੜ ਹਾਰਨ ਕਰਕੇ ਉਸ ਨੂੰ ਯਕੀਨ ਬਣ ਜਾਂਦਾ ਹੈ ਕਿ ਉਹ ਆਪਣੇ ਆਪ ਨੂੰ ਕਾਬੂ ਵਿਚ ਰੱਖਣ ਤੋਂ ਉੱਕਾ ਅਸਮਰਥ ਹੈ, ਅਸਮਰਥਤਾ ਦਾ ਇਹ 'ਖ਼ਿਆਲ' ਸ੍ਵੈ-ਪ੍ਰੇਰਨਾ ਬਣ ਕੇ ਚਸਕੇ ਦੇ ਟਾਕਰੇ 'ਤੇ ਉਸ ਦੀ ਕਮਜ਼ੋਰੀ ਨੂੰ ਵਧਾਈ ਜਾਂਦਾ ਹੈ। ਆਖ਼ਰ ਉਹ ਨਾ-ਉਮੈਦੀ ਵਿਚ, ਜ਼ਿੰਦਗੀ ਦੀ ਵਾਗ-ਡੋਰ ਉਸ ਚਸਕੇ ਦੇ ਹਵਾਲੇ ਕਰ ਦੇਂਦਾ ਹੈ ਤੇ ਬੇੜੀ ਡੋਬ ਲੈਂਦਾ ਹੈ।

ਸੋ, ਜਦੋਂ ਅਸਾਡੇ 'ਖ਼ਿਆਲ' ਤੇ 'ਇੱਛਾ' ਦਾ ਝਗੜਾ ਹੋ ਪਏ, 'ਖ਼ਿਆਲ' ਸਦਾ ਬਾਜ਼ੀ ਜਿੱਤ ਜਾਂਦਾ ਹੈ। 'ਇੱਛਾ' ਦੀ ਪੂਰਤੀ ਖ਼ਾਤਰ ਜਿਉਂ ਜਿਉਂ ਜ਼ੋਰ

ਲਾਂਦੇ ਹਾਂ, ਤਿਉਂ ਤਿਉਂ ਉਸ ਦੇ ਟਾਕਰੇ 'ਤੇ 'ਖ਼ਿਆਲ' ਪੱਕਾ ਹੁੰਦਾ ਜਾਂਦਾ ਹੈ। ਚਸਕੇ ਜਾਂ ਵਿਕਾਰ ਦੇ ਟਾਕਰੇ 'ਤੇ 'ਜ਼ੋਰ' ਲਾਣਾ ਛੱਡ ਦਿਓ ਤੇ ਸੁਰਤਿ ਨੂੰ ਉਸ ਪਾਸੇ ਵਲੋਂ ਸਤਿਗੁਰੂ ਦੀ ਬਾਣੀ ਵੱਲ ਪਰਤਾਓ। ਇਹੀ ਗੱਲ ਗੁਰੂ ਨਾਨਕ ਦੇਵ ਜੀ ਨੇ ਇਉਂ ਸਮਝਾਈ ਹੈ:

**ਝੜ ਝਖੜ ਓਹਾੜ, ਲਹਰੀ ਵਹਨਿ ਲਖੇਸਰੀ॥**
**ਸਤਿਗੁਰ ਸਿਉ ਆਲਾਇ, ਬੇੜੇ ਡੁਬਣਿ ਨਾਹਿ ਭਉ॥੪॥**

*(ਸਲੋਕ ਵਾਰਾਂ ਤੇ ਵਧੀਕ, ਪੰਨਾ ੧੪੧੦)*

# ਦਾਤਾਰ ਪ੍ਰਭੂ

## ੧

ਸਤਿਗੁਰੂ ਜੀ ਦੀ ਬਾਣੀ ਵਿਚ ਸਾਫ਼ ਤੌਰ 'ਤੇ ਕਈ ਥਾਈਂ ਇਸ ਖ਼ਿਆਲ ਦੇ ਵਾਕ ਮਿਲਦੇ ਹਨ ਕਿ ਕੀ ਦੀਨ ਤੇ ਕੀ ਦੁਨੀਆ, ਦੋਹਾਂ ਦੇ ਖ਼ਜ਼ਾਨੇ ਪ੍ਰਭੂ ਦੇ ਘਰ ਵਿਚ ਭਰਪੂਰ ਹਨ, ਲੋਕ ਅਤੇ ਪਰਲੋਕ ਦਾ ਸੰਵਾਰਨ ਵਾਲਾ ਪ੍ਰਭੂ ਆਪ ਹੀ ਹੈ, ਇਸ ਵਾਸਤੇ 'ਬਾਣੀ' ਵਿਚ ਸਿਖ ਨੂੰ ਆਗਿਆ ਹੈ ਕਿ ਦੀਨ ਅਤੇ ਦੁਨੀਆ ਦੋਹਾਂ ਵਾਸਤੇ ਪਰਮਾਤਮਾ ਦੀ ਹਜ਼ੂਰੀ ਵਿਚ ਅਰਜ਼ੋਈ ਕਰੇ :

**ਮਾਂਗਉ ਰਾਮ ਤੇ ਸਭਿ ਥੋਕ ॥**
**ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ ॥੧॥ਰਹਾਉ॥੫੦॥**

*(ਧਨਾਸਰੀ ਮ: ੫, ਪੰਨਾ ੬੮੨)*

ਨਿਰੀ ਬਾਣੀ ਵਿਚ ਹੀ ਹਦਾਇਤ ਨਹੀਂ, ਸਤਿਗੁਰੂ ਜੀ ਦੇ ਆਪਣੇ ਜੀਵਨ ਵਿਚ ਭੀ ਐਸੀਆਂ ਕਈ ਸਾਖੀਆਂ ਮਿਲਦੀਆਂ ਹਨ ਜੋ ਸਾਫ਼ ਇਸ ਗੱਲ ਦੀ ਗਵਾਹੀ ਹਨ ਕਿ ਪਰਮਾਤਮਾ ਦੇ ਦਰ ਤੋਂ ਦੁਨੀਆ ਦੇ ਪਦਾਰਥ ਮੰਗਣ ਵਿਚ ਭੀ ਕੋਈ ਭੈੜ ਨਹੀਂ ਹੈ। ਕਈ ਸ਼ਰਧਾ ਵਾਲੇ ਸਿਖ ਸਤਿਗੁਰੂ ਜੀ ਦੇ ਪਾਸ ਆ ਕੇ ਆਪਣੀਆਂ ਦੁਨੀਆਵੀ ਲੋੜਾਂ ਵਾਸਤੇ ਸੰਗਤਿ ਵਿਚ ਅਰਦਾਸ ਕਰਾਉਂਦੇ ਰਹੇ।

ਜਦੋਂ ਗੁਰੂ ਅਰਜਨ ਸਾਹਿਬ ਜੀ ਲਾਹੌਰ ਗਏ, ਤਾਂ ਉਥੋਂ ਦੇ ਇਕ ਸਿਖ ਭਾਈ ਬੁੱਧੂ ਨੇ ਸਾਰੀ ਸੰਗਤਿ ਨੂੰ ਆਪਣੇ ਘਰ ਪ੍ਰਸ਼ਾਦ ਛਕਾਇਆ ਤੇ ਆਪਣੇ ਭੱਠੇ ਦੇ ਪੱਕਣ ਵਾਸਤੇ ਅਰਦਾਸ ਕਰਨ ਲਈ ਉਸ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਸੀ।

ਭਾਈ ਮੱਖਣ ਸ਼ਾਹ ਲੁਬਾਣੇ ਦਾ ਜਹਾਜ਼ ਜਦੋਂ ਸਮੁੰਦਰ ਵਿਚ ਡੁੱਬਣ ਲੱਗਾ ਸੀ, ਤਾਂ ਉਸ ਨੇ ਭੀ ਅਰਦਾਸ ਹੀ ਕੀਤੀ ਸੀ। ਜਹਾਜ਼ ਦੇ ਪਾਰ ਲਗਣ 'ਤੇ ਉਸ ਨੇ ਗੁਰੂ-ਦਰ 'ਤੇ ਭੇਟਾ ਲੈ ਕੇ ਅਪੜਨ ਦਾ ਭੀ ਸ਼ਰਧਾ ਸਹਿਤ ਸੰਕਲਪ ਧਾਰਿਆ। ਇਹ ਭੇਟਾ ਲੈ ਕੇ ਉਹ ਪਿੰਡ ਬਾਬਾ ਬਕਾਲੇ ਗੁਰੂ ਤੇਗ ਬਹਾਦਰ ਪਾਸ

ਹਾਜ਼ਰ ਹੋਇਆ ਸੀ।

ਅੰਮ੍ਰਿਤਸਰ ਦੇ ਲਾਗੇ ਦੇ ਪਿੰਡ ਚੱਬੇ ਦੀ ਰਹਿਣ ਵਾਲੀ ਮਾਈ ਸੁਲੱਖਣੀ ਦੀ ਸਾਖੀ ਅੱਜ ਹਰੇਕ ਸਿਖ ਮਾਈ-ਭਾਈ ਨੂੰ ਸ਼ਰਧਾ ਦੇ ਹੁਲਾਰੇ ਵਿਚ ਲਿਆਉਂਦੀ ਹੈ। ਉਸ ਪਿੰਡ ਵਾਲੇ ਪਾਸੇ ਸ਼ਿਕਾਰ ਖੇਡਣ ਗਏ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਾਹਮਣੇ ਹਾਜ਼ਰ ਹੋ ਕੇ ਉਸ ਮਾਈ ਨੇ ਕੁਝ ਇਉਂ ਅਰਦਾਸ ਕੀਤੀ:

'ਸੱਚੀਏ ਦਾੜ੍ਹੀਏ! ਚਿੱਟੀਏ ਪੱਗੇ!
ਅਰਜ਼ ਕਰੇਨੀਆਂ ਗੁਰੂ ਹਰਿਗੋਬਿੰਦ ਜੀ ਅੱਗੇ;
(ਮੇਰਾ) ਨਾਮ ਸੁਲੱਖਣੀ, (ਮੈਂ) ਵੱਸਨੀਆਂ ਚੱਬੇ।
ਅ-ਫਲ ਜਾਂਦੀ ਨੂੰ ਕੋਈ ਫਲ ਲਗੇ।'

ਅੱਜ ਉਸ ਮਾਈ ਦੀ ਸੰਤਾਨ ਪਿੰਡ ਚੱਬੇ ਵੱਸਦੀ ਹੈ।

## ੨

ਜਿਤਨਾ ਚਿਰ ਤਾਂ ਇਹ ਆਖਿਆ ਜਾਂਦਾ ਹੈ ਕਿ ਪਰਮਾਤਮਾ ਦੇ ਦਰ 'ਤੇ ਅਰਜ਼ੋਈ ਕੀਤਿਆਂ ਮਨੁੱਖ ਦਾ ਆਤਮਾ ਚੜ੍ਹਦੀ ਕਲਾ ਵਿਚ ਰਹਿੰਦਾ ਹੈ, ਤਦ ਤਕ ਤਾਂ ਉਹ ਲੋਕ ਜੋ ਪਰਮਾਤਮਾ ਦੀ ਹਸਤੀ ਤੋਂ ਹੀ ਮੁਨਕਰ ਹਨ, ਇਹ ਕਹਿ ਦੇਂਦੇ ਹਨ—ਚਲੋ, ਇਹਨਾਂ ਨੂੰ ਆਪਣੇ ਵਹਿਮ ਦੀ ਮੌਜ ਲੈਣ ਦਿਓ। ਜੇ ਇਹ ਖ਼ਿਆਲ ਕਰਦੇ ਹਨ ਕਿ ਕਿਸੇ ਮਿਥੇ ਹੋਏ ਰੱਬ ਅੱਗੇ ਤਰਲੇ ਲਿਆਂ ਇਹਨਾਂ ਦਾ ਆਤਮਕ ਜੀਵਨ ਉੱਚਾ ਹੁੰਦਾ ਹੈ ਤਾਂ ਬੇ-ਸ਼ੱਕ ਇਹ ਤਰਲੇ ਲਈ ਜਾਣ। ਜਿਹੋ ਜਿਹੇ ਕਿਸੇ ਦੇ 'ਵਹਿਮ' ਹਨ, ਉਹਨਾਂ ਦੇ ਅਨੁਸਾਰ ਹੀ ਉਸ ਨੂੰ ਆਪਣੀ ਜ਼ਿੰਦਗੀ ਵਿਚ ਕਈ ਘਟਨਾਂ ਵਾਪਰ ਸਕਦੀਆਂ ਹਨ। ਪਰ ਇਹਨਾਂ ਦੀ ਇਹ ਗੱਲ ਨਹੀਂ ਮੰਨੀ ਜਾ ਸਕਦੀ ਕਿ ਅਰਦਾਸ ਦੀ ਰਾਹੀਂ ਦੁਨੀਆਵੀ ਲੋੜਾਂ ਭੀ ਪੂਰੀਆਂ ਹੋ ਜਾਂਦੀਆਂ ਹਨ। ਇਸ ਦਾ ਕੀ ਸਬੂਤ ਹੈ? ਜੇ ਅਰਦਾਸ ਨਾਲ ਹੀ ਦੁਨੀਆ ਦੇ ਕੰਮ ਸਿਰੇ ਚੜ੍ਹ ਜਾਣ, ਤਾਂ ਕਿਹੜਾ ਮੂਰਖ ਹੈ ਜੋ ਇਸ ਤੋਂ ਨਾਬਰ ਹੋਵੇ?

ਆਪਣੇ ਜੀਵਨ-ਦਾਤਾ ਦੀ ਹੋਂਦ ਤੋਂ ਹੀ ਮੁੱਕਰਨ ਵਾਲਾ ਭਾਗ-ਹੀਣ ਬੰਦਾ ਇਹ ਨਹੀਂ ਜਾਣਦਾ ਕਿ ਆਸਤਕ ਮਨੁੱਖ, ਜੋ ਪ੍ਰਭੂ-ਦਰ ਤੋਂ ਆਪਣੀਆਂ ਸਭ ਲੋੜਾਂ ਪੂਰੀਆਂ ਕਰਦਾ ਹੈ, ਇਹ ਗੱਲ ਪੱਕੀ ਤਰ੍ਹਾਂ ਜਾਣਦਾ ਹੈ ਕਿ:

**ਚਤੁਰ ਦਿਸਾ ਕੀਨੋ ਬਲੁ ਅਪਨਾ, ਸਿਰ ਊਪਰਿ ਕਰੁ ਧਾਰਿਓ॥**
**ਕ੍ਰਿਪਾ ਕਟਾਖ੍ ਅਵਲੋਕਨੁ ਕੀਨੋ, ਦਾਸ ਕਾ ਦੂਖੁ ਬਿਦਾਰਿਓ॥੧॥**
**ਹਰਿ ਜਨ ਰਾਖੇ ਗੁਰਿ ਗੋਵਿੰਦ॥**
**ਕੰਠਿ ਲਾਇ ਅਵਗੁਣ ਸਭਿ ਮੇਟੇ, ਦਇਆਲ ਪੁਰਖ ਬਖਸੰਦ॥੧॥ਰਹਾਉ॥**
**ਜੋ ਮਾਗਹਿ ਠਾਕੁਰ ਅਪਨੇ ਤੇ, ਸੋਈ ਸੋਈ ਦੇਵੈ॥**
**ਨਾਨਕ ਦਾਸੁ ਮੁਖ ਤੇ ਜੋ ਬੋਲੈ, ਈਹਾ ਊਹਾ ਸਚੁ ਹੋਵੈ॥੨॥੧੪॥੪੫॥**
*(ਧਨਾਸਰੀ ਮਹਲਾ ੫, ਪੰਨਾ ੬੮੧)*

ਪਰ, ਉਹ ਆਸਤਕ ਇਹ ਵੀ ਸਮਝਦਾ ਹੈ ਕਿ ਰੱਬੀ ਰਾਹ ਵਿਚ ਹੱਥਾਂ ਉਤੇ ਸਰ੍ਹੋਂ ਨਹੀਂ ਜੰਮਿਆ ਕਰਦੀ। ਧਰਮ ਦੇ ਰਾਹ ਵਿਚ ਇਹ ਨਾਟਕ ਚੇਟਕ ਮਨ੍ਹਾ ਹਨ:

**ਨਾਟਕ ਚੇਟਕ ਕੀਯੇ ਕੁਕਾਜਾ॥**
**ਪ੍ਰਭ ਲੋਗਨ ਕਹਿ ਆਵਤ ਲਾਜਾ॥੧੪॥** *(ਬਚਿਤ੍ਰ ਨਾਟਕ, ਧਿਆਇ ੫)*

ਹੱਥਾਂ ਉਤੇ ਸਰ੍ਹੋਂ ਤਾਂ ਉਹ ਲੋਕ ਜਮਾਂਦੇ ਹਨ ਜੋ ਦੂਜਿਆਂ ਉਤੇ ਆਪਣੀ ਸ਼ਖ਼ਸੀਅਤ ਦਾ ਦਬਾਉ ਪਾਣਾ ਚਾਹੁੰਦੇ ਹਨ।

ਪਰ, ਪਰਮਾਤਮਾ ਇਹ ਸ਼ਰਧਾ ਦੀ ਦਾਤਿ ਸਿਰਫ਼ ਉਹਨਾਂ ਨੂੰ ਬਖ਼ਸ਼ਦਾ ਹੈ ਜੋ ਇਖ਼ਲਾਕ ਤੇ ਰੂਹਾਨੀਅਤ ਦੀ ਇਤਨੀ ਉੱਚੀ ਚੋਟੀ ਉਤੇ ਅੱਪੜੇ ਹੋਏ ਹਨ ਕਿ ਉਨ੍ਹਾਂ ਦਾ ਹਿਰਦਾ ਇਹ ਬਖ਼ਸ਼ਸ਼ ਕਬੂਲ ਕਰਨ ਨੂੰ ਤਿਆਰ ਹੁੰਦਾ ਹੈ ਤੇ ਜੋ ਇਸ ਉੱਚੀ ਦਾਤਿ ਦੇ ਜਾਚਕ ਹਨ। ਪ੍ਰਭੂ ਨੂੰ ਆਪਣੇ ਵਾਸਤੇ ਤਿਲ-ਭਰ ਭੀ ਕਿਸੇ ਸੋਭਾ ਦੀ ਲੋੜ ਨਹੀਂ ਹੈ। ਇਸ ਬੇਅੰਤ ਜਗਤ ਦੇ ਪਰਬੰਧ ਲਈ ਪਰਮਾਤਮਾ 'ਪੂਰਨ ਜੁਗਤ' ਤੋਂ ਕੰਮ ਲੈ ਰਿਹਾ ਹੈ, ਜਿੱਥੇ ਜਿਤਨੀ ਲੋੜ ਹੈ ਉਤਨੀ ਹੀ ਬਖ਼ਸ਼ਸ਼ ਕਰਦਾ ਹੈ। ਨੇਕੀ ਦੇ ਰਸਤੇ ਉਤੇ ਤੁਰਨ ਵਾਸਤੇ ਇਕ ਨੇਕ ਹਿਰਦੇ ਨੂੰ ਜਿਤਨੇ ਕੁ 'ਚਾਨਣ' ਦੀ ਲੋੜ ਹੁੰਦੀ ਹੈ ਉਤਨਾ ਕੁ ਬਖ਼ਸ਼ੀ ਜਾਂਦਾ ਹੈ, ਪਰ ਇਤਨਾ ਵਧੀਕ ਨਹੀਂ ਦੇਂਦਾ ਕਿ ਜੇ ਕੋਈ ਮਨੁੱਖ ਆਪਣੀ ਦਲੀਲ-ਬਾਜ਼ੀ ਚਤੁਰਾਈ ਦੀ ਸਹਾਇਤਾ ਨਾਲ 'ਸ਼ਰਧਾ' ਦਾ ਰਾਹ ਛੱਡ ਕੇ ਕਿਸੇ ਹੋਰ ਰਾਹੇ ਪੈਣਾ ਚਾਹੇ, ਤਾਂ ਨਾ ਪੈ ਸਕੇ।

ਸੋ, ਜਦੋਂ ਕਦੇ ਚਤੁਰ ਲੋਕ ਪਰਮਾਤਮਾ ਦੇ ਪਿਆਰਿਆਂ ਤੋਂ ਰੱਬੀ ਪਿਆਰ ਦੀਆਂ 'ਨਿਸ਼ਾਨੀਆਂ' ਮੰਗਦੇ ਹਨ, ਤਾਂ ਉਹ ਇਨਕਾਰ ਕਰ ਦੇਂਦੇ ਹਨ, ਤੇ ਚਤੁਰ ਲੋਕ ਮਸ਼ਹੂਰ ਕਰਦੇ ਹਨ ਕਿ ਇਹ ਇਤਨੇ ਜੋਗੇ ਨਹੀਂ ਹਨ, ਵਿਖਾਣ ਕੀ ? ਗੁਰੂ

ਅੰਗਦ ਸਾਹਿਬ ਨੂੰ ਈਰਖਾ ਕਰਨ ਵਾਲੇ ਤਪੇ ਨੇ ਖਡੂਰ ਸਾਹਿਬ ਤੋਂ ਏਸੇ ਗੱਲ ਕਰਕੇ ਕਢਾਇਆ ਸੀ। ਇਕ ਸਮੇ ਮੀਂਹ ਨਾ ਪਿਆ, ਲੋਕ ਤਪੇ ਪਾਸ ਗਏ। ਤਪੇ ਨੇ ਕ੍ਰੋਧ ਵਿਚ ਆ ਕੇ ਆਖਿਆ—"ਜਿੱਥੇ ਲੋਕ ਗ੍ਰਿਹਸਤੀ ਸਾਧ ਨੂੰ ਪੂਜਣ, ਉਥੇ ਵਰਖਾ ਕਿਵੇਂ ਹੋਵੇ ? ਜਾਓ, ਗੁਰੂ ਨੂੰ ਆਖੋ, ਮੀਂਹ ਪਾਵੇ।" ਸਤਿਗੁਰੂ ਜੀ ਨੇ ਉਹਨਾਂ ਲੋਕਾਂ ਨੂੰ ਰਜ਼ਾ ਵਿਚ ਰਹਿਣ ਵਾਸਤੇ ਉਪਦੇਸ਼ ਕੀਤਾ, ਪਰ ਗ਼ਰਜ਼ਮੰਦ ਨੂੰ ਗ਼ਰਜ਼ ਮਿੱਠੀ ਕਿ ਰਜ਼ਾ ? ਜੋਗੀ ਦੇ ਚੁੱਕੇ ਚੁਕਾਇਆਂ ਨੇ ਗੁਰੂ ਅੰਗਦ ਸਾਹਿਬ ਨੂੰ ਪਿੰਡੋਂ ਕੱਢ ਦਿੱਤਾ। ਸਤਿਗੁਰੂ ਜੀ ਨੇ ਭੀ ਪਿੰਡੋਂ ਨਿਕਲਣਾ ਮੰਨ ਲਿਆ, ਨਾਟਕ ਚੇਟਕ ਨਾ ਵਿਖਾਏ, ਕਿਉਂਕਿ ਇਹ ਗੱਲ ਪ੍ਰਭੂ ਨੂੰ ਮਨਜ਼ੂਰ ਨਹੀਂ ਸੀ।

ਸੁਆਦਲੀ ਗੱਲ ਇਹ ਹੈ, ਜਿਸ ਵੇਲੇ ਜੋਗੀ ਦੇ ਚਾਟੜੇ ਪਿੰਡੋਂ ਕੱਢਣ ਦਾ ਡਰਾਵਾ ਦੇ ਕੇ ਸਤਿਗੁਰੂ ਜੀ ਤੋਂ ਰੱਬੀ ਪਿਆਰ ਦੀ ਨਿਸ਼ਾਨੀ ਕਰਾਮਾਤ ਚਾਹੁੰਦੇ ਸਨ, ਤਦੋਂ ਕਈ ਨਿਸ਼ਾਨੀਆਂ ਸਤਿਗੁਰੂ ਜੀ ਵਿਖਾ ਭੀ ਰਹੇ ਸਨ, ਪਰ ਇਹ ਨਿਸ਼ਾਨੀਆਂ ਵੰਗਾਰਨ ਦੇ ਕਾਰਨ ਨਹੀਂ ਸਨ, 'ਪਿਆਰ' ਨਾਲ ਪ੍ਰੇਰੇ ਜਾਣ ਕਰਕੇ ਸਨ। ਦੂਰੋਂ ਦੂਰੋਂ ਕਈ ਦੁਖੀਏ ਰੋਗੀ ਗੁਰੂ-ਦਰ 'ਤੇ ਆਉਂਦੇ ਸਨ ਤੇ ਨਰੋਏ ਹੋ ਕੇ ਜਾਂਦੇ ਸਨ। ਜੇ ਜੋਗੀ ਦੇ ਚੇਲਿਆਂ ਦੀ ਨੀਅਤ ਭਲੀ ਹੁੰਦੀ, ਤਾਂ ਉਹਨਾਂ ਨੂੰ ਇਹ ਸਭ ਕੁਝ ਨਜ਼ਰੀਂ ਆ ਜਾਂਦਾ, ਗੁਰੂ ਜੀ ਨੂੰ ਨਵੇਂ ਸਿਰੇ ਵੰਗਾਰਨ ਦੀ ਲੋੜ ਹੀ ਉਹਨਾਂ ਨੂੰ ਨਾ ਪੈਂਦੀ।

ਜੇ ਇਸ ਗੱਲ ਦਾ ਪਰਤੱਖ ਸਬੂਤ ਹੀ ਲੈਣਾ ਹੈ ਕਿ ਪਰਮਾਤਮਾ ਵਿਚ ਪੂਰਨ ਸ਼ਰਧਾ ਰੱਖ ਕੇ, ਜੋ ਮਨੁੱਖ ਉਸ ਦੇ ਦਰ ਤੋਂ ਮੰਗਦੇ ਹਨ ਉਹਨਾਂ ਨੂੰ ਮਿਲ ਜਾਂਦਾ ਹੈ, ਤਾਂ ਤੱਕੋ : ਗੁਰੂ ਅਮਰਦਾਸ ਜੀ ਦਾ ਲੰਗਰ ਜਾਰੀ ਹੈ; ਪਰ ਰਾਤ ਨੂੰ ਸਾਰੀ ਰਸਦ ਮੁਕਾ ਕੇ, ਭਾਂਡੇ ਮੂਧੇ ਕੀਤੇ ਜਾਂਦੇ ਸਨ। ਜੋ ਅੰਨ ਵਧਦਾ ਸੀ, ਉਹ ਹੋਰ ਜੀਅ-ਜੰਤਾਂ ਨੂੰ ਵਰਤਾਇਆ ਜਾਂਦਾ ਸੀ, ਤੇ ਉਹਨਾਂ ਤੋਂ ਭੀ ਵਧਿਆ ਅੰਨ ਦਰਿਆ ਬਿਆਸਾ ਵਿਚ ਮੱਛੀਆਂ ਨੂੰ ਪਾਇਆ ਜਾਂਦਾ ਸੀ। ਫਿਰ ਭੀ ਕਦੇ ਲੰਗਰ ਮਸਤਾਨੇ ਨਹੀਂ ਹੋਏ, ਸਗੋਂ ਉਹਨਾਂ ਦੇ ਲੰਗਰ ਬਾਰੇ ਗਵਾਹੀ ਇਹ ਮਿਲਦੀ ਹੈ : 'ਨਿਤ ਰਸੋਈ ਤੇਰੀਐ, ਘਿਉ ਮੈਦਾ ਖਾਣੁ'। ਪਰਮਾਤਮਾ ਦੀ ਬਖ਼ਸ਼ਸ਼ ਨੂੰ ਪਰਖਣ ਵਾਸਤੇ ਤਜਰਬੇ ਕਰਨ ਦੇ ਚਾਹਵਾਨਾਂ ਲਈ ਗੁਰੂ ਅਮਰਦਾਸ ਜੀ ਦਾ ਇਹ ਜੀਊਂਦਾ ਇਤਿਹਾਸ ਕਾਫ਼ੀ ਹੋਣਾ ਚਾਹੀਦਾ ਹੈ।

ਇਕ ਅੰਗਰੇਜ਼ ਲਿਖਦਾ ਹੈ ਕਿ ਇੰਗਲਿਸਤਾਨ ਦੇ ਇਕ ਸ਼ਹਿਰ ਕਲਿਫ਼ਟਨ ਵਿਚ ਇਕ ਪਾਦਰੀ ਜਾਰਜ ਮੂਲਰ ਨੇ ਅੱਜ ਤੋਂ ਸੌ ਕੁ ਸਾਲ ਪਹਿਲਾਂ

ਇਕ ਯਤੀਮਖ਼ਾਨਾ ਜਾਰੀ ਕੀਤਾ। ਉਸ ਵਿਚ ਕਈ ਸਮਿਆਂ 'ਤੇ ਦੋ ਦੋ ਹਜ਼ਾਰ ਦੇ ਕਰੀਬ ਬੱਚੇ ਦਾਖ਼ਲ ਰਹਿੰਦੇ ਸਨ, ਪਰ ਉਸ ਪਾਦਰੀ ਨੇ ਖ਼ਰਚ ਵਾਸਤੇ ਕਦੇ ਲੋਕਾਂ ਪਾਸ ਅਪੀਲ ਨਹੀਂ ਕੀਤੀ, ਤੇ ਲੰਗਰ ਦੀ ਕਦੇ ਤੋਟ ਭੀ ਨਹੀਂ ਆਈ। ਇਕ ਦਾਤਾਰ ਉਤੇ ਭਰੋਸਾ ਰੱਖਣ ਕਰਕੇ, ਉਸ ਦੇ ਪ੍ਰੇਰੇ ਹੋਏ ਸੈਂਕੜੇ ਹਜ਼ਾਰਾਂ ਬੰਦੇ ਉਸ ਆਸ਼ਰਮ ਦੀ ਸੇਵਾ ਕਰਦੇ ਆ ਰਹੇ ਹਨ।

ਇਹੋ ਜਿਹੀਆਂ ਗੱਲਾਂ ਇਹ ਸਾਬਤ ਕਰਦੀਆਂ ਹਨ ਕਿ ਜਾਂ ਤਾਂ ਪਰਮਾਤਮਾ ਬੰਦਿਆਂ ਦੀਆਂ ਅਰਜ਼ੋਈਆਂ ਸੁਣ ਕੇ ਉਹਨਾਂ ਦੀਆਂ ਮੁਰਾਦਾਂ ਪੂਰੀਆਂ ਕਰਦਾ ਹੈ ਜਾਂ ਇਹ ਐਸੇ ਸਬੱਬ ਹੀ ਬਣ ਜਾਂਦੇ ਹਨ। ਜੇ ਅਸੀ ਆਪਣੇ ਹੁਣ ਤਕ ਦੇ ਜੀਵਨ ਨੂੰ ਗਹੁ ਨਾਲ ਵਿਚਾਰੀਏ, ਤਾਂ ਕਈ ਐਸੇ ਸਮੇ ਮਿਲਣਗੇ, ਜਦੋਂ ਦੁਨੀਆਵੀ ਲੋੜਾਂ ਵਾਸਤੇ ਕੀਤੀਆਂ ਹੋਈਆਂ ਅਸਾਡੀਆਂ ਅਰਦਾਸਾਂ ਪੂਰੀਆਂ ਹੋਈਆਂ ਹਨ। ਇਸ ਵਿਚ ਸ਼ੱਕ ਨਹੀਂ ਕਿ ਕਈ ਥਾਈਂ ਤਾਂ ਅਰਜ਼ੋਈ ਪੂਰੀ ਹੋਣ ਦੇ ਥਾਂ ਕੋਈ ਹੋਰ ਕਾਰਨ ਦੱਸੇ ਜਾ ਸਕਣਗੇ, ਪਰ ਹਰ ਥਾਂ ਇਹ ਗੱਲ ਨਹੀਂ ਢੁਕ ਸਕੇਗੀ। 'ਉਚੇਚੇ ਸਬੱਬ' ਹਰ ਵਾਰੀ ਨਹੀਂ ਬਣਦੇ।

ਜੇ ਏਸੇ ਗੱਲ ਉਤੇ ਕੋਈ ਮਨੁੱਖ ਜ਼ੋਰ ਦੇਈ ਜਾਏ ਕਿ ਕੋਈ ਅਰਦਾਸ ਨਹੀਂ ਸੁਣੀਦੀ, ਸਿਰਫ਼ ਸਬੱਬ ਹੀ ਬਣ ਜਾਂਦੇ ਹਨ, ਤਾਂ ਇਹ ਹੈਰਾਨੀ ਵਾਲੀ ਗੱਲ ਹੈ ਕਿ ਇਹ ਕੁਦਰਤ ਸਿਰਫ਼ ਉੱਚੀ ਆਤਮਾ ਵਾਲੇ ਭਗਤ-ਜਨਾਂ ਨਾਲ ਹੀ ਕਿਉਂ ਮਖ਼ੌਲ ਕਰਦੀ ਹੈ, ਹੋਰ ਲੋਕਾਂ ਦੇ ਜੀਵਨ ਵਿਚ ਇਹ 'ਸਬੱਬ' ਕਿਉਂ ਨਹੀਂ ਬਣਦੇ। ਗੁਰੂ ਤੇਗ਼ ਬਹਾਦਰ ਸਾਹਿਬ ਪੂਰਬ ਦੇਸ ਨੂੰ ਗਏ, ਰਾਹ ਵਿਚ ਮਾਲਵੇ ਤੇ ਬਾਂਗਰ ਵਿਚ ਲੋਕਾਂ ਦੀਆਂ ਤਕਲੀਫ਼ਾਂ ਵੇਖ ਕੇ ਉਹਨਾਂ ਦੀਆਂ ਅਰਜ਼ੋਈਆਂ ਦੇ ਪ੍ਰੇਰੇ ਹੋਏ, ਖਾਰੇ ਦੇਸ ਵਿਚ ਭੀ ਮਿੱਠੇ ਪਾਣੀ ਦੇ ਖੂਹ ਲਾਉਂਦੇ ਗਏ, ਜੋ ਅੱਜ ਤਕ ਕਾਇਮ ਹਨ। ਜੇ ਇਹ ਸਬੱਬ ਹੀ ਸਨ, ਤਾਂ ਸਤਿਗੁਰੂ ਜੀ ਤੋਂ ਪਹਿਲਾਂ ਹੋਰ ਕਿਸੇ ਨੂੰ ਕਿਉਂ ਨਾ ਬਹੁੜੇ ?

ਇਤਰਾਜ਼ ਉੱਠਦਾ ਹੈ ਕਿ ਜੇ ਕਿਤੇ ਸੈਂਕੜੇ ਹਜ਼ਾਰਾਂ ਬੰਦਿਆਂ ਦੀ ਅਰਜ਼ੋਈ ਅਨੁਸਾਰ ਉਹਨਾਂ ਦੀਆਂ ਮੁਰਾਦਾਂ ਪੂਰੀਆਂ ਹੋਣ ਦੀ ਮਿਸਾਲ ਦਿੱਤੀ ਜਾ ਸਕਦੀ ਹੈ ਤਾਂ ਸੈਂਕੜੇ ਹਜ਼ਾਰਾਂ ਐਸੇ ਭੀ ਮਿਲਦੇ ਹਨ ਜਿਨ੍ਹਾਂ ਦੇ ਤਰਲੇ ਨਹੀਂ ਸੁਣੇ ਗਏ। ਇਕ ਲਿਖਾਰੀ ਲਿਖਦਾ ਹੈ ਕਿ ਇਕ ਵਾਰੀ ਇਕ ਨਾਸਤਕ ਵਰਣ ਦੇਵਤੇ ਦੇ ਮੰਦਰ ਵਿਚ ਗਿਆ। ਮੰਦਰ ਦੇ ਪੁਜਾਰੀ ਨੇ ਫ਼ਖ਼ਰ ਨਾਲ ਉਸ ਨੂੰ ਉਹਨਾਂ ਬੰਦਿਆਂ ਦੇ ਨਾਮ ਲਿਖੇ ਹੋਏ ਵਿਖਾਏ, ਜੋ ਮੰਦਰ ਦੇ ਦੇਵਤੇ ਨੇ ਇਕ ਹੜ੍ਹ ਵਿਚ ਡੁਬਣੋਂ

ਬਚਾਏ ਸਨ। ਉਸ ਨਾਸਤਕ ਜਾਤਰੂ ਨੇ ਆਖਿਆ, "ਮੈਨੂੰ ਹੁਣ ਉਹ ਫ਼ਹਿਰਿਸਤ ਭੀ ਵਿਖਾਓ, ਜਿੱਥੇ ਉਹਨਾਂ ਹਜ਼ਾਰਾਂ ਦੇ ਨਾਮ ਲਿਖੇ ਹੋਣ ਜਿਨ੍ਹਾਂ ਨੇ ਬਥੇਰੇ ਤਰਲੇ ਲਏ, ਪਰ ਦੇਵਤਾ ਜੀ ਨੇ ਨਾ ਸੁਣੇ, ਤੇ ਉਹ ਵਿਚਾਰੇ ਹੜ੍ਹ ਦੀ ਭੇਟ ਹੋ ਗਏ।"

ਅਸਾਨੂੰ ਇਹ ਗੱਲ ਮੰਨਣੀ ਪਵੇਗੀ ਕਿ ਇਹ ਕੁਦਰਤ ਬੇਅੰਤ ਹੈ ਤੇ ਇਨਸਾਨ ਦੀ ਅਕਲ ਇਸ ਦੇ ਟਾਕਰੇ 'ਤੇ ਬਿਲਕੁਲ ਥੋੜ੍ਹੀ ਜਿਹੀ ਹੈ। ਇਨਸਾਨ ਤਾਂ ਅਜੇ ਪ੍ਰਕਿਰਤੀ ਦੇ ਹੀ ਸਾਰੇ ਨਿਯਮਾਂ ਵਿਚੋਂ ਕਿਣਕਾ ਮਾਤਰ ਸਮਝ ਸਕਿਆ ਹੈ, ਆਤਮਕ ਨਿਯਮ ਤਾਂ ਬੜੀ ਦੂਰ ਦੀ ਗੱਲ ਹੈ। ਸੋ ਉੱਪਰ-ਲਿਖੇ ਇਤਰਾਜ਼ ਦਾ ਪੂਰਾ ਪੂਰਾ ਉੱਤਰ ਦੇਣਾ ਬੜਾ ਮੁਸ਼ਕਲ ਹੈ। ਵਧ ਤੋਂ ਵਧ ਜੋ ਅਸੀ ਕਹਿ ਸਕਦੇ ਹਾਂ, ਇਹ ਹੈ ਕਿ ਇਸ ਉਪਰ-ਦਿੱਤੀ ਦਲੀਲ ਵਿਚ ਇਤਨਾ ਵਜ਼ਨ ਨਹੀਂ ਹੈ ਜੋ ਪਹਿਲਾਂ ਪਹਿਲ ਪੜ੍ਹ ਸੁਣ ਕੇ ਅਸੀ ਖ਼ਿਆਲ ਕਰ ਲੈਂਦੇ ਹਾਂ।

ਫਿਰ ਭੀ ਇਸ ਇਤਰਾਜ਼ ਉਤੇ ਵਿਚਾਰ ਕਰਨੋਂ ਅਸਾਨੂੰ ਸੰਕੋਚ ਨਹੀਂ ਕਰਨਾ ਚਾਹੀਦਾ, ਕਿਉਂਕਿ ਇਸ ਵਿਚਾਰ ਵਿਚੋਂ ਦੁਨੀਆਵੀ ਪਦਾਰਥਾਂ ਸੰਬੰਧੀ ਅਰਦਾਸ ਬਾਰੇ ਕਈ ਗੱਲਾਂ ਦੀ ਸਮਝ ਆ ਸਕਦੀ ਹੈ।

ਦੁਨੀਆ ਦੀ ਹਾਲਤ ਨੂੰ ਗਹੁ ਨਾਲ ਤੱਕਿਆਂ ਇਕ ਗੱਲ ਸਾਫ਼ ਨਜ਼ਰੀ ਪੈਂਦੀ ਹੈ ਕਿ ਜਦੋਂ ਅਸੀ ਦੁਨੀਆਵੀ ਲੋੜਾਂ ਦੀ ਖ਼ਾਤਰ ਪਰਮਾਤਮਾ ਅੱਗੇ ਅਰਜ਼ੋਈ ਕਰਦੇ ਹਾਂ, ਤਾਂ ਉਸ ਦੀ ਬਖ਼ਸ਼ਸ਼ ਦੇ ਰਾਹ ਵਿਚ ਕਈ ਰੁਕਾਵਟਾਂ ਦਿੱਸਦੀਆਂ ਹਨ। ਮਿਸਾਲ ਦੇ ਤੌਰ 'ਤੇ ਵੇਖੋ ਹੁਣ ਦਾ ਭਿਆਨਕ ਜੰਗ, ਜੋ ਜਰਮਨੀ ਤੇ ਅੰਗਰੇਜ਼ਾਂ ਵਿਚਕਾਰ ਹੋਇਆ। ਦੋਹੀਂ ਪਾਸੀਂ ਕਈ ਹੋਰ ਦੇਸਾਂ ਨੇ ਹਿੱਸਾ ਲਿਆ, ਦੋਹੀਂ ਤਰਫ਼ੀਂ ਲੱਖਾਂ ਬੰਦੇ ਗੋਲੀਆਂ ਹੇਠ ਦਾਣਿਆਂ ਵਾਂਗ ਭੁੱਜੇ ਹਨ, ਸੈਂਕੜੇ ਹਜ਼ਾਰਾਂ ਸੋਹਣੇ ਵੱਸਦੇ ਸ਼ਹਿਰ ਬੰਬਾਂ ਦੀ ਮਾਰ ਨਾਲ ਮਲੀਆਮੇਟ ਹੋ ਗਏ ਹਨ, ਦੋਹਾਂ ਧੜਿਆਂ ਦੇ ਅਨੇਕਾਂ ਬੇ-ਗੁਨਾਹ ਬੱਚੇ ਤੇ ਇਸਤ੍ਰੀਆਂ ਮੌਤ ਦੇ ਮੂੰਹ ਜਾ ਪਏ ਹਨ। ਸਾਰੇ ਦੇਸ ਆਪੋ ਆਪਣੀ ਜਿੱਤ ਦੀ ਖ਼ਾਤਰ ਪਰਮਾਤਮਾ ਦੇ ਦਰ 'ਤੇ ਅਰਦਾਸ ਕਰਦੇ ਰਹੇ ਹਨ। ਪਰ ਪਰਮਾਤਮਾ ਕਿਸ ਧਿਰ ਦੀ ਸੁਣਦਾ ? ਜੇ ਇਕ ਧਿਰ ਦੀ ਸੁਣ ਕੇ ਉਸ ਨੂੰ ਜਿੱਤ ਦੇਂਦਾ ਤਾਂ ਦੂਜੇ ਦੀ ਅਰਜ਼ੋਈ ਦਾ ਨਤੀਜਾ ਹਾਰ ਨਿਕਲਦਾ ਸੀ।

ਇਹੋ ਜਿਹੇ ਨਿੱਕੇ ਵੱਡੇ ਝਗੜੇ ਦੁਨੀਆ ਵਿਚ ਹਰ ਵੇਲੇ ਹਰ ਥਾਂ ਹੋ ਰਹੇ ਹਨ। ਕਚਹਿਰੀਆਂ ਵਿਚ ਤੱਕੋ, ਕੀ ਹੁੰਦਾ ਹੈ ? ਆਪੋ ਆਪਣੇ ਹੱਕ ਦੀ ਖ਼ਾਤਰ ਆਪੋ ਵਿਚ ਝਗੜੇ। ਦੋਵੇਂ ਧਿਰਾਂ ਆਪੋ ਆਪਣੇ ਧਰਮ-ਅਸਥਾਨਾਂ ਵਿਚ ਸੁੱਖਣਾਂ

ਭੀ ਸੁੱਖਦੇ ਹਨ ਤੇ ਅਰਜ਼ੋਈਆਂ ਭੀ ਕਰਦੇ ਹਨ। ਪਰ, ਦੱਸੋ ਕਿਸ ਧਿਰ ਦੀ ਸੁਣੀ ਜਾਵੇ ?

ਪਰ, ਇਸ ਦਾ ਭਾਵ ਇਹ ਨਹੀਂ ਕਿ ਇਹੋ ਜਿਹੀਆਂ ਜ਼ਰੂਰੀ ਅਰਦਾਸਾਂ ਜੋ ਸ਼ਰਧਾ ਤੇ ਲਗਨ ਨਾਲ ਕੀਤੀਆਂ ਜਾਣ ਤਾਂ ਭੀ ਅਜਾਈਂ ਜਾਂਦੀਆਂ ਹਨ। ਇਹ ਹੋ ਸਕਦਾ ਹੈ ਕਿ ਸਾਡੀ ਅਰਜ਼ੋਈ ਕਿਸੇ ਦੇ ਵਿਰੁੱਧ ਤਾਂ ਨਾ ਪੂਰੀ ਹੋ ਸਕੇ, ਪਰ ਪਰਮਾਤਮਾ ਅਸਾਨੂੰ ਇਸ ਤੋਂ ਵਧੀਕ ਚੰਗੀ ਕੋਈ ਬਰਕਤਿ ਬਖ਼ਸ਼ ਦੇਵੇ।

ਇਕ ਹੋਰ ਮਿਸਾਲ ਲਵੋ। ਇਕ ਮਨੁੱਖ ਆਪਣੀ ਸਾਰੀ ਉਮਰ ਵਿਕਾਰਾਂ ਵਿਚ ਗੁਜ਼ਾਰਦਾ ਹੈ। ਵਿਕਾਰਾਂ ਦਾ ਉਸ ਨੂੰ ਇਤਨਾ ਚਸਕਾ ਹੈ ਕਿ ਉਹਨਾਂ ਨੂੰ ਛੱਡ ਕੇ ਨੇਕ ਰਸਤੇ ਉਤੇ ਆਉਣ ਨੂੰ ਉਹ ਤਿਆਰ ਨਹੀਂ ਹੈ। ਵਿਕਾਰਾਂ ਵਿਚ ਹੋਰ ਵਧੀਕ ਪੈਣ ਵਾਸਤੇ ਉਸ ਨੂੰ ਕਿਸੇ ਦੁਨੀਆਵੀ ਚੀਜ਼ ਦੀ ਲੋੜ ਪੈ ਜਾਂਦੀ ਹੈ, ਜੋ ਕਈ ਹੀਲਿਆਂ ਨਾਲ ਭੀ ਉਸ ਨੂੰ ਨਹੀਂ ਮਿਲ ਸਕੀ। ਦੁਨੀਆਵੀ ਮੌਜਾਂ ਵਿਚ ਆਪਣੇ ਆਪ ਨੂੰ ਹੋਰ ਵਧੀਕ ਗੰਦਾ ਕਰਨ ਦੀ ਖ਼ਾਤਰ, ਆਖ਼ਰ ਉਹ ਪਰਮਾਤਮਾ ਦੇ ਦਰ 'ਤੇ ਅਰਦਾਸ ਕਰਦਾ ਹੈ। ਜੇ ਪਰਮਾਤਮਾ ਉਸ ਦੀ ਇਹ ਅਰਦਾਸ ਕਬੂਲ ਕਰ ਲਏ ਤਾਂ ਪਰਮਾਤਮਾ ਵੱਲੋਂ ਇਹ ਮਿਹਰ-ਮੁਹੱਬਤ ਦਾ ਸਬੂਤ ਨਹੀਂ ਕਿ ਉਸ ਵਿਕਾਰੀ ਬੰਦੇ ਨੂੰ ਉਸ ਦੀ ਮੂੰਹ-ਮੰਗੀ ਮੁਰਾਦ ਦੇ ਕੇ ਪ੍ਰਭੂ ਉਸ ਨੂੰ ਵਿਕਾਰਾਂ ਵਿਚ ਹੋਰ ਗਲਣ ਦਾ ਮੌਕਾ ਦੇਵੇ।

ਅਸੀ ਆਪਣੇ ਜੀਵਨ ਵੱਲ ਧਿਆਨ ਮਾਰ ਕੇ ਵੇਖੀਏ। ਕਿਸੇ ਲੋੜ ਵਾਸਤੇ ਅਸੀ ਪਰਮਾਤਮਾ ਦੇ ਦਰ 'ਤੇ ਤਰਲੇ ਲੈਂਦੇ ਰਹੇ ਹਾਂ, ਰੋਂਦੇ ਰਹੇ ਹਾਂ, ਹਾੜੇ ਕਰਦੇ ਰਹੇ ਹਾਂ, ਪਰ ਸਾਡੀ ਮੁਰਾਦ ਪੂਰੀ ਨਹੀਂ ਹੋਈ। ਅਸੀ ਹੈਰਾਨ ਹੁੰਦੇ ਰਹੇ ਹਾਂ ਕਿ ਅਸਾਥੋਂ ਘਟੀਆ ਮੇਲ ਦੇ ਬੰਦੇ ਇਹੋ ਜਿਹਾ ਸੁਖ ਮਾਣ ਰਹੇ ਹਨ, ਪਰ ਅਸਾਡਾ ਕੋਈ ਭੀ ਤਰਲਾ ਪ੍ਰਭੂ ਨੂੰ ਅਸਾਡੇ ਉਤੇ ਉਹੀ ਬਖ਼ਸ਼ਸ਼ ਕਰਨ ਲਈ ਪ੍ਰੇਰ ਨਹੀਂ ਸਕਿਆ।

ਅੱਠ ਦਸ ਸਾਲ ਗੁਜ਼ਰਨ 'ਤੇ ਅਸਾਨੂੰ ਸਮਝ ਆਉਂਦੀ ਹੈ ਕਿ ਜੋ ਕੁਝ ਅਸੀ ਮੰਗ ਰਹੇ ਸਾਂ ਉਹ ਸਾਡੇ ਭਲੇ ਵਾਸਤੇ ਨਹੀਂ ਸੀ, ਪਰਮਾਤਮਾ ਅਸਾਨੂੰ ਉਸ ਤੋਂ ਉੱਚੇ ਦੁਨੀਆਵੀ ਦਰਜੇ 'ਤੇ ਅਪੜਾਉਣਾ ਚਾਹੁੰਦਾ ਸੀ। ਸੋ, ਅਸੀ ਨਿੱਤ ਕਈ ਮੰਗਾਂ ਮੰਗਦੇ ਰਹਿੰਦੇ ਹਾਂ ਜੋ ਅਸਾਡੇ ਭਲੇ ਵਾਸਤੇ ਨਹੀਂ ਹੁੰਦੀਆਂ, ਤੇ ਪਰਮਾਤਮਾ ਉਹ ਮੁਰਾਦਾਂ ਪੂਰੀਆਂ ਨਹੀਂ ਕਰਦਾ।

ਅਸੀ ਜਦ ਕਦੇ ਪਰਮਾਤਮਾ ਦੇ ਦਰ 'ਤੇ ਕੋਈ ਮੁਰਾਦ ਮੰਗਦੇ ਹਾਂ, ਅਸਾਨੂੰ

ਇਹ ਗੱਲ ਸਦਾ ਚੇਤੇ ਰਹਿਣੀ ਚਾਹੀਦੀ ਹੈ ਕਿ ਸਾਰੇ ਜਗਤ ਦੇ ਬੇਅੰਤ ਪਰਬੰਧ ਨੂੰ ਚਲਾਣ ਵਾਲੇ ਤੇ ਬੇਅੰਤ ਜੀਵਾਂ ਵਿਚੋਂ ਹਰ ਇਕ ਦੇ ਦਿਲ ਦੀ ਜਾਣਨ ਵਾਲੇ ਪ੍ਰਭੂ ਦੀ ਰਜ਼ਾ ਵਿਚ ਹੀ ਜੋ ਕੁਝ ਅਸਾਨੂੰ ਮਿਲਦਾ ਹੈ ਉਹ ਠੀਕ ਹੈ। ਸੋ ਅਰਦਾਸਾਂ ਦੀ ਰਾਹੀਂ ਪਰਮਾਤਮਾ ਦੀ ਰਹਿਮਤ ਦਾ ਇਮਤਿਹਾਨ ਲੈਣਾ ਪਾਪ ਕਰਮ ਹੈ। ਜੇ ਅਸਾਨੂੰ ਇਹ ਸਬਕ ਚੇਤੇ ਰਹੇ ਤਾਂ ਜਦੋਂ ਕਦੇ ਅਸਾਡੀ ਮੰਗੀ ਮੁਰਾਦ ਪੂਰੀ ਨਹੀਂ ਹੁੰਦੀ, ਤਦੋਂ ਅਸੀ ਗਿਲਾ ਕਰਨ ਤੋਂ ਰੁਕੇ ਰਹਾਂਗੇ। ਅਸਾਡਾ ਕੋਈ ਜਾਨੀ ਪਿਆਰਾ ਬੀਮਾਰ ਪੈ ਜਾਂਦਾ ਹੈ, ਅਸੀ ਉਸ ਦੀ ਜਿੰਦ ਦੀ ਖ਼ਾਤਰ ਹਾੜੇ ਤਰਲੇ ਕਰਦੇ ਹਾਂ, ਆਪਣੀ ਜਿੰਦ ਭੀ ਉਸ ਦੀ ਖ਼ਾਤਰ ਦੇਣ ਨੂੰ ਤਿਆਰ ਹੋ ਪੈਂਦੇ ਹਾਂ, ਪਰ ਫਿਰ ਭੀ ਮੌਤ ਅਸਾਡੇ ਪਾਸੋਂ ਉਸ ਨੂੰ ਵਿਛੋੜ ਲੈ ਜਾਂਦੀ ਹੈ। ਅਸਾਡਾ ਦਿਲ ਟੁਟ ਜਾਂਦਾ ਹੈ ਕਿ ਕਿਉਂ ਹਾੜੇ ਤਰਲੇ ਸੁਣੇ ਨਹੀਂ ਗਏ। ਪਰ ਪਰਮਾਤਮਾ ਦੀ ਇਸ ਰਜ਼ਾ ਦੇ ਚੰਗੇ ਮੰਦੇ ਹੋਣ ਦੀ ਪਰਖ ਕਰਨ ਤੋਂ ਪਹਿਲਾਂ ਅਸਾਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਮਾਲਕ ਦੀ ਰਜ਼ਾ ਕੀ ਹੈ। ਉਸ ਦੀ ਰਜ਼ਾ ਦੀ ਸਮਝ ਤਾਂ ਅਸਾਨੂੰ ਕਿਤੇ ਰਤਾ ਮਾਤਰ ਭੀ ਨਹੀਂ ਹੁੰਦੀ, ਤੇ ਫ਼ੈਸਲੇ ਇਉਂ ਦੇਣ ਲੱਗ ਪੈਂਦੇ ਹਾਂ ਜਿਵੇਂ ਸਭ ਕੁਝ ਜਾਣਦੇ ਹਾਂ।

ਜੇ ਅਸਾਨੂੰ ਕਦੇ ਪ੍ਰਭੂ ਦੀ ਰਜ਼ਾ ਦੀ ਕੁਝ ਥੋੜੀ ਜਿਹੀ ਸਮਝ ਆ ਭੀ ਜਾਏ ਤਾਂ ਭੀ ਅਸਾਡਾ ਇਹ ਹੱਕ ਕਦੇ ਨਹੀਂ ਬਣ ਜਾਂਦਾ ਕਿ ਜਿਸ ਮਾਲਕ ਦੇ ਹੱਥ ਵਿਚ ਰਜ਼ਾ ਦੀ ਇਹ ਖੇਡ ਹੈ ਉਸ ਦੇ ਹੱਥੋਂ ਖੋਹ ਕੇ ਕੋਈ ਮਨੁੱਖ ਆਪਣੀ ਮਰਜ਼ੀ-ਅਨੁਸਾਰ ਇਸ ਨੂੰ ਵਰਤੇ।

ਇਕ ਅਮੋੜ ਬਾਲ ਪਿਤਾ ਦੇ ਸਮਝਾਉਣ 'ਤੇ ਭੀ ਜ਼ਿਦ ਕਰੀ ਜਾਂਦਾ ਹੈ, ਉਹੀ ਕੰਮ ਕਰਦਾ ਹੈ ਜਿਸ ਤੋਂ ਪਿਤਾ ਮੋੜਦਾ ਹੈ। ਆਖ਼ਰ ਨਤੀਜਾ ਕੀ ਨਿਕਲਦਾ ਹੈ ? ਪਿਤਾ ਉਸ ਦੇ ਮੂਰਖ-ਪੁਣੇ ਨੂੰ ਹਟਾਉਣ ਵਾਸਤੇ ਉਸ ਨੂੰ ਅਮੋੜ-ਪੁਣਾ ਕਰਨ ਦੇਂਦਾ ਹੈ, ਬਾਲਕ ਨੂੰ ਉਸ ਦੀ ਸਜ਼ਾ ਭੁਗਤਣੀ ਪੈਂਦੀ ਹੈ ਤੇ ਇਸ ਤਰ੍ਹਾਂ ਉਹ ਮੁੜ ਹੁਕਮ ਵਿਚ ਤੁਰਨ ਦੀ ਜਾਚ ਸਿੱਖਦਾ ਹੈ।

ਗੁਰੂ ਹਰਿ ਰਾਇ ਸਾਹਿਬ ਜੀ ਨੇ ਆਪਣੇ ਸਾਹਿਬਜ਼ਾਦੇ ਬਾਬਾ ਰਾਮ ਰਾਇ ਜੀ ਨੂੰ ਔਰੰਗਜ਼ੇਬ ਪਾਸ ਭੇਜਣ ਵੇਲੇ ਉਪਦੇਸ਼ ਕੀਤਾ ਕਿ ਗੁਰੂ ਨਾਨਕ ਦੇ ਚਰਨਾਂ ਦੀ ਓਟ ਰਖਣੀ, ਗੁਰੂ ਅੰਗ ਸੰਗ ਹੈ, ਗੁਰੂ ਦੀ ਮਿਹਰ ਨਾਲ ਸਾਰੇ ਕਾਰਜ ਸਿਧ ਹੋਣਗੇ। ਪਰ ਬਾਬਾ ਰਾਮ ਰਾਇ ਜੀ ਨੇ ਗੁਰੂ-ਸ਼ਰਧਾ ਤੋਂ ਕੰਮ ਲੈਣ ਦੀ ਥਾਂ ਆਪਣੀ ਆਤਮਕ ਤਾਕਤ ਦਾ ਆਸਰਾ ਲਿਆ। ਨਤੀਜਾ ਕੀ ਹੋਇਆ ? ਗੁਰੂ-ਚਰਨਾਂ

ਤੋਂ ਵਿਛੋੜੇ ਦੀ ਸਜ਼ਾ ਭੁਗਤਣੀ ਪਈ; ਕਿਤਨਾ ਹੀ ਚਿਰ ਦੁਨੀਆਵੀ ਵਡਿਆਈ ਦੀ ਖ਼ਾਤਰ ਭਟਕਦੇ ਰਹੇ, ਆਖ਼ਰ ਕਲਗੀਧਰ ਜੀ ਦੀ ਸ਼ਰਨ ਆਏ ਤਾਂ ਸ਼ਾਂਤੀ ਨਸੀਬ ਹੋਈ।

ਇਹਨਾਂ ਭੁਲੇਖਿਆਂ ਤੋਂ ਬਚੇ ਰਹਿਣ ਦਾ ਇਕ ਹੀ ਰਾਹ ਹੈ, ਉਹ ਇਹ ਕਿ ਰਜ਼ਾ ਦੇ ਮਾਲਕ ਪ੍ਰਭੂ ਦੇ ਚਰਨਾਂ ਵਿਚ ਜੁੜੇ ਰਹਿਣ ਦਾ ਜਤਨ ਕਰੀਏ, ਪ੍ਰਭੂ ਦੇ ਮਹਿਰਮ ਸਤਿਗੁਰੂ ਦੀ ਬਾਣੀ ਨਾਲ ਸਾਂਝ ਬਣਾਈ ਰੱਖੀਏ। ਇਹੀ ਤਰੀਕਾ ਹੈ ਜਿਸ ਨਾਲ ਮਾਲਕ ਦੀ ਰਜ਼ਾ ਦੀ ਕੁਝ ਸਮਝ ਪੈਂਦੀ ਰਹਿੰਦੀ ਹੈ ਤੇ ਮਾਲਕ ਦੇ ਦਰ ਤੋਂ ਮੰਗਾਂ ਮੰਗਦਿਆਂ ਗਿਲਾ-ਸ਼ਿਕਾਇਤ ਕਰਨ ਦੀ ਗ਼ਲਤੀ ਤੋਂ ਬਚੇ ਰਹਿ ਸਕਦੇ ਹਾਂ।

# ਪਛਤਾਵਾ

ਪਾਪ ਜਾਂ ਮੰਦ ਕਰਮ ਕਰਨ ਤੋਂ ਪਿਛੋਂ ਹਰੇਕ ਮਨੁੱਖ 'ਤੇ ਕੁਝ ਉਦਾਸੀ ਜਿਹੀ ਆਉਂਦੀ ਹੈ, ਮਨ ਕੁਝ ਚਿਰ ਲਈ ਢਹਿ ਜਾਂਦਾ ਹੈ, ਪਰ ਇਸ ਨੂੰ 'ਪਛਤਾਵਾ' ਨਹੀਂ ਆਖੀਦਾ।

ਪਹਿਲਾਂ ਪਹਿਲ ਜਦੋਂ ਕੋਈ ਮਨੁੱਖ ਕੋਈ ਪਾਪ ਕਰਦਾ ਹੈ, ਤਾਂ ਆਪਣੇ ਹਿਰਦੇ ਵਿਚ ਸ਼ੋਕ ਤੇ ਸ਼ਰਮ ਅਨੁਭਵ ਕਰਦਾ ਹੈ। ਕੁਝ ਚਿਰ ਪਿਛੋਂ ਵਿਸ਼ਿਆਂ ਦੀ ਖਿੱਚ ਕਰਕੇ ਫੇਰ ਕੁਕਰਮ ਕਰਦਾ ਹੈ ਤਾਂ ਉਹ ਸ਼ੋਕ ਤੇ ਸ਼ਰਮ ਅਗੇ ਨਾਲੋਂ ਘਟ ਹੋ ਜਾਂਦੇ ਹਨ। ਜਿਉਂ ਜਿਉਂ ਕੁਕਰਮ ਕਰੀ ਜਾਂਦਾ ਹੈ, ਤਿਉਂ ਤਿਉਂ ਆਤਮਾ ਕਮਜ਼ੋਰ ਪੈਂਦਾ ਜਾਂਦਾ ਹੈ, ਤੇ ਅਖ਼ੀਰ ਨੂੰ ਮੰਦ ਕਰਮ ਤੇ ਪਾਪ ਦੀ ਚੋਭ ਉੱਕੀ ਹੀ ਜਾਂਦੀ ਰਹਿੰਦੀ ਹੈ। ਏਸ ਹਾਲਤ ਨੂੰ 'ਆਤਮਾ ਦੀ ਮੌਤ' ਆਖੀਦਾ ਹੈ।

ਪਛਤਾਵੇ ਦਾ ਭਾਵ ਹੈ ਮਨ ਨੂੰ ਤਬਦੀਲ ਕਰਨਾ, ਮਨ ਦੇ ਸੁਭਾਉ ਨੂੰ ਬਦਲਾਉਣਾ। ਜੋ ਮਨੁੱਖ ਆਪਣੇ ਮਨ ਦੇ ਸੁਭਾਉ ਨੂੰ ਵਟਾ ਲੈਂਦਾ ਹੈ ਉਹ ਆਪਣੇ ਆਚਰਨ ਨੂੰ ਭੀ ਨਾਲ ਹੀ ਬਦਲਾ ਦੇਂਦਾ ਹੈ। ਜੇ ਤੁਸੀ ਕਦੀ ਕਿਸੇ ਨਗਰ ਜਾਣ ਲਈ ਪੈਂਡੇ ਪਵੋ, ਪਰ ਫੇਰ ਸਲਾਹ ਹਟਾ ਲਵੋ; ਭਾਵ, ਮਨ ਦਾ ਖ਼ਿਆਲ ਤਬਦੀਲ ਕਰ ਦਿਉ, ਤਾਂ ਤੁਸੀ ਪੈਂਡਾ ਕਰਨਾ ਛੱਡ ਦਿਓਗੇ ਤੇ ਉਸ ਨਗਰ ਨਹੀਂ ਜਾਓਗੇ। ਪਰ ਜੇ ਤੁਸੀ, ਰਾਹੇ ਤੁਰੀ ਜਾਉ, ਤੇ ਜਾਂਦੇ ਜਾਂਦੇ ਇਹ ਭੀ ਸੋਚੀ ਜਾਉ ਕਿ 'ਰਾਹ ਖੁੰਝ ਗਏ ਹਾਂ, ਜਾਂ ਉਸ ਨਗਰ ਜਾਣ ਦੀ ਲੋੜ ਤਾਂ ਕੋਈ ਨਹੀਂ', ਇਹ ਵਿਚਾਰੀ ਜਾਉ ਪਰ ਫੇਰ ਭੀ ਤੁਰਨੋਂ ਨਾ ਹਟੋ, ਤਾਂ ਇਹਦਾ ਭਾਵ ਹੈ ਕਿ ਤੁਸਾਂ ਆਪਣਾ ਮਨ ਤਬਦੀਲ ਨਹੀਂ ਕੀਤਾ।

'ਪਸ਼ਚਾਤਾਪ' ਸੰਬੰਧੀ ਸੰਸਾਰੀ ਮਨੁੱਖਾਂ ਨੇ ਕਈ ਵਖੋ ਵਖਰੇ ਖ਼ਿਆਲ ਬਣਾਏ ਹੋਏ ਹਨ :

(੧) ਪੁਰਾਣੇ ਯਹੂਦੀਆਂ ਤੇ ਹੋਰ ਕਈ ਕੌਮਾਂ ਵਿਚ ਇਹ ਖ਼ਿਆਲ ਪ੍ਰਚਲਤ ਸੀ ਕਿ ਜੇ ਅਸੀ ਜੱਗ, ਹਵਨ ਤੇ ਕੁਰਬਾਨੀਆਂ ਕਰਾਂਗੇ ਤਾਂ ਸਾਡੇ ਪਾਪ ਦੂਰ

ਹੋ ਜਾਣਗੇ 'ਤੇ ਪ੍ਰਭੂ ਸਾਡੇ ਉਤੇ ਪ੍ਰਸੰਨ ਹੋ ਜਾਏਗਾ। ਦੇਵਾਂ ਦਿਉਤਿਆਂ ਨੂੰ ਪ੍ਰਸੰਨ ਕਰਨ ਲਈ ਸੰਢੇ, ਬਕਰੇ ਤੇ ਘੋੜੇ ਆਦਿਕ ਪਸ਼ੂਆਂ ਦੀ ਕੁਰਬਾਨੀ ਕਰਦੇ ਸਨ। ਸਹਿਜੇ ਸਹਿਜੇ ਇਹ ਰਿਵਾਜ ਇਤਨਾ ਹੋ ਗਿਆ ਕਿ ਲੋਕ ਮਨੁੱਖਾਂ ਦੀ ਕੁਰਬਾਨੀ ਭੀ ਦੇਣ ਲਗ ਪਏ।

(੨) ਸਮਾ ਆਇਆ ਜਦੋਂ ਕਈ ਮਨੁੱਖਾਂ ਨੇ ਇਹ ਸਮਝਿਆ ਕਿ ਗ੍ਰਿਹਸਤ ਆਸ਼ਰਮ ਮਨੁੱਖ ਨੂੰ ਪਾਪਾਂ ਤੇ ਮੰਦ ਕਰਮਾਂ ਵਿਚ ਫਸਾਉਂਦਾ ਹੈ। ਇਹਨਾਂ ਮੰਦ ਕਰਮਾਂ ਤੋਂ ਬਚਣ ਲਈ ਜ਼ਰੂਰੀ ਹੈ ਕਿ ਬਨਾਂ ਵਿਚ ਜਾ ਕੇ ਤਪ ਸਾਧੀਏ ਤੇ ਸਰੀਰ 'ਤੇ ਕਸ਼ਟ ਸਹਾਰੀਏ। ਓਦੋਂ ਪ੍ਰਭੂ ਦੀ ਪ੍ਰਸੰਨਤਾ ਦਾ ਇਹੀ ਰਾਹ ਸਮਝਿਆ ਗਿਆ।

(੩) ਈਸਾਈਆਂ ਦੇ ਇਕ ਫ਼ਿਰਕੇ ਵਿਚ ਇਹ ਖ਼ਿਆਲ ਪ੍ਰਚਲਤ ਹੋ ਗਿਆ ਕਿ ਆਪਣੇ ਪਾਦਰੀ ਪਾਸ ਜਾ ਕੇ ਪਿਛਲੇ ਕੀਤੇ ਹੋਏ ਸਾਰੇ ਪਾਪ ਦੱਸ ਦੇਵੀਏ ਤੇ ਕੁਝ ਥੋੜਾ ਜਿਹਾ ਦਾਨ ਪੁੰਨ ਭੀ ਕਰੀਏ। ਪਾਦਰੀ ਅਗਾਂਹ ਲਈ ਅਸ਼ੀਰ-ਵਾਦ ਦੇ ਦੇਵੇ। ਬੱਸ! ਇਹੀ ਪਛਤਾਵਾ ਹੈ। ਏਸ ਤਰ੍ਹਾਂ ਪਿਛਲੇ ਸਾਰੇ ਕੁਕਰਮ ਬਖ਼ਸ਼ੇ ਜਾਂਦੇ ਹਨ।

(੪) ਜੋ ਲੋਕ ਉਪਰੋਕਤ ਖ਼ਿਆਲਾਂ ਵਾਲੇ ਮਨੁੱਖਾਂ ਨਾਲੋਂ ਆਪਣੇ ਆਪ ਨੂੰ ਸਿਆਣਾ ਸਮਝਦੇ ਹਨ, ਉਹ ਇਕ ਹੋਰ ਭੁੱਲ ਕਰ ਰਹੇ ਹਨ। ਅਸੀ ਆਪਣੇ ਜੀਵਨ ਵਿਚ ਵੇਖਦੇ ਹਾਂ ਕਿ ਨਿੱਤ ਕਈ ਪਾਪ ਕਰਦੇ ਹਾਂ। ਕ੍ਰੋਧ ਵਿਚ ਆ ਕੇ ਕਈ ਮਨੁੱਖਾਂ ਦਾ ਹਿਰਦਾ ਰੋਜ਼ ਦੁਖਾਉਂਦੇ ਹਾਂ, ਗੁਆਂਢੀਆਂ ਨੂੰ ਆਪਣੇ ਸੁਆਰਥ ਲਈ ਧੋਖਾ ਦਿੰਦੇ ਹਾਂ, ਝੂਠ ਬੋਲਦੇ ਹਾਂ। ਰੋਜ਼ ਰੋਜ਼ ਇਹ ਕਰਮ ਕਰਦੇ ਹਾਂ, ਪਰ ਨਾਲੋ ਨਾਲ ਸਮਝੀ ਜਾਂਦੇ ਹਾਂ ਕਿ ਧਰਮ-ਅਸਥਾਨ 'ਤੇ ਪੂਜਾ ਪਾਠ ਕਰ ਆਉਣਾ ਇਹਨਾਂ ਮੰਦ ਕਰਮਾਂ ਦੇ ਅਸਰ ਨੂੰ ਦੂਰ ਕਰਨ ਲਈ ਕਾਫ਼ੀ ਹੈ।

ਜੋ ਮਨੁੱਖ ਆਪਣੇ ਮੰਦ ਕਰਮਾਂ ਨੂੰ ਛੱਡਦੇ ਨਹੀਂ, ਪਰ ਮੰਦ ਕਰਮਾਂ ਵਿਚ ਸੌਖਾ ਰਹਿਣਾ ਚਾਹੁੰਦੇ ਹਨ, ਉਹ ਲੋਕ ਪੂਜਾ ਪਾਠ ਨੂੰ ਕਲਜੁਗ ਦਾ ਅੱਡਾ ਬਣਾਈ ਰੱਖਦੇ ਹਨ।

# ਗੁਰਮੁਖੀ ਬਾਣਾ

## ੧

ਸਾਡੇ ਭਾਰਤ-ਵਰਸ਼ ਵਿਚ ਸਾਵਣ ਦਾ ਮਹੀਨਾ ਭੀ ਕੇਹਾ ਸੁਹਾਵਣੀ ਰੁੱਤ ਹੈ; ਹਰ ਥਾਂ ਅੰਬਾਂ ਦੀ ਮੌਜ ਬਹਾਰ ਬਣੀ ਪਈ ਹੈ। ਕਈ ਅਮੀਰ ਤੇ ਸਰਦਾਰ ਲੋਕਾਂ ਨੇ ਏਸ ਰੁੱਤ ਦੀ ਮੌਜ ਮਾਣਨ ਲਈ ਅੰਬਾਂ ਦੇ ਬਾਗ ਲਵਾ ਰੱਖੇ ਹਨ, ਜਿਨ੍ਹਾਂ ਵਿਚ ਮਾਲੀ ਸੇਵਾ ਕਰਦੇ ਰਹਿੰਦੇ ਹਨ। ਆਪਣੇ ਗੁਆਂਢ ਦੇ ਹੀ ਕਿਸੇ ਬਾਗ ਵਲ ਤੱਕੋ। ਮਾਲੀ ਬੜੀ ਮਿਹਨਤ ਨਾਲ ਇਕ ਇਕ ਬੂਟੇ ਨੂੰ ਪਾਲਦਾ ਹੈ, ਜਦੋਂ ਬੂਟਿਆਂ ਨੂੰ ਫਲ ਲੱਗਦਾ ਹੈ, ਤਾਂ ਸੇਵਾ ਵੱਲ ਹੋਰ ਵੀ ਵਧੀਕ ਰੁਚੀ ਲਾਉਂਦਾ ਹੈ, ਤੇ ਏਸ ਤਾਂਘ ਵਿਚ ਰਹਿੰਦਾ ਹੈ ਕਿ ਕਦੋਂ ਫਲ ਪੱਕਣ ਤੇ ਆਪਣੇ ਮਾਲਕ ਨੂੰ ਪਸੰਦ ਕਰਨ ਲਈ ਸੋਹਣੇ ਪੱਕੇ ਅੰਬਾਂ ਦੀ ਡਾਲੀ ਤਿਆਰ ਕਰ ਕੇ ਲੈ ਜਾਵਾਂ। ਅੰਬਾਂ ਦੇ ਬੂਟੇ ਭੀ ਹਰੇ ਹਰੇ ਫਲਾਂ ਨਾਲ ਕਿਆ ਸੱਜ ਰਹੇ ਹਨ। ਟਹਿਣੀਆਂ ਨਾਲ ਪਲਮਦੇ ਫਲ ਭੀ ਪੌਣ ਦੇ ਝੋਕੇ ਨਾਲ ਕਿਆ ਹੁਲਾਰੇ ਲੈ ਰਹੇ ਹਨ, ਮਾਨੋ, ਆਪਣੀ ਸੁੰਦਰਤਾ ਤੇ ਜੋਬਨ ਦੇ ਮਦ ਵਿਚ ਮੱਤੇ ਹੋਏ ਝੂਮ ਰਹੇ ਹਨ, ਤੇ ਉਸ ਦਿਨ ਨੂੰ ਉਡੀਕ ਰਹੇ ਹਨ, ਜਦੋਂ ਮਾਲੀ ਦੀ ਡਾਲੀ ਵਿਚ ਪੈ ਕੇ ਆਪਣੇ ਮਾਲਕ ਦੀਆਂ ਅੱਖਾਂ ਤੇ ਸੀਨੇ ਨੂੰ ਠਾਰਨਗੇ।

ਪਰ ਆਹ! ਏਸ ਸੁੰਦਰਤਾ ਤੇ ਜੋਬਨ ਦਾ ਮਾਣ ਕੂੜਾ ਹੈ। ਜੇਠ ਹਾੜ ਦੀਆਂ ਕਹਿਰ-ਭਰੀਆਂ ਹਨੇਰੀਆਂ ਆਉਂਦੀਆਂ ਹਨ, ਬੇਅੰਤ ਵਿਚਾਰੇ ਆਪਣੇ ਮਨ ਦੀ ਮੁਰਾਦ ਪੂਰੀ ਹੋਣ ਤੋਂ ਪਹਿਲਾਂ ਹੀ ਆਸਰੇ ਨਾਲੋਂ ਟੁੱਟ ਕੇ ਭੁੰਜੇ ਜਾ ਪੈਂਦੇ ਹਨ ਤੇ ਬਜ਼ਾਰ ਵਿਚ ਕੌਡੀਆਂ ਦੇ ਭਾਅ ਵਿਕ ਜਾਂਦੇ ਹਨ। ਇਹਨਾਂ ਨਿੱਕੀਆਂ ਨਿੱਕੀਆਂ ਜਿੰਦਾਂ ਦੀਆਂ ਨਿਰੀਆਂ ਹਨੇਰੀਆਂ ਹੀ ਵੈਰਨਾਂ ਨਹੀਂ, ਕਿਤੇ ਤੋਤੇ ਆਦਿਕ ਪੰਛੀ ਅਕਾਸ਼ ਵਲੋਂ ਚੁੱਪ ਕੀਤੇ ਇਹਨਾਂ ਨੂੰ ਆ ਦਬੋਚਦੇ ਹਨ, ਕਿਤੇ ਰੁੱਖਾਂ ਉਤੇ ਲੁਕੇ ਹੋਏ ਗਾਲ੍ਹੜ ਆਦਿਕ ਹੀ ਇਨ੍ਹਾਂ ਨੂੰ ਖਾ ਜਾਂਦੇ ਹਨ। ਫੇਰ ਕਈ ਅਜਿਹੇ ਹਨ ਜੋ ਇਹਨਾਂ ਆਫ਼ਤਾਂ ਤੋਂ ਵੇਖਣ ਨੂੰ ਤਾਂ ਬਚੇ ਹੋਏ ਜਾਪਦੇ ਹਨ, ਤੇ ਟਾਹਣੀਆਂ ਦੇ ਨਾਲ ਹੀ ਲੱਗੇ ਰਹਿੰਦੇ ਹਨ, ਪਰ ਝੱਖੜਾਂ ਦੇ ਸਦਮੇ

ਨਾਲ ਟਿਕਾਣੇ ਤੋਂ ਥੋੜ੍ਹਾ ਬਹੁਤ ਹਿੱਲ ਜਾਣ ਦੇ ਕਾਰਨ ਟਹਿਣੀ ਦੇ ਨਾਲ ਹੀ ਸੁੱਕ ਜਾਂਦੇ ਹਨ। ਸੱਚ-ਮੁੱਚ ਸੁਭਾਗੇ ਹਨ ਉਹ, ਜੋ ਇਹਨਾਂ ਸਾਰੇ ਕਸ਼ਟਾਂ ਤੋਂ ਬਚ ਕੇ ਪੂਰੇ ਜੋਬਨ 'ਤੇ ਆਉਂਦੇ ਹਨ। ਪਰ ਇਹਨਾਂ ਵਿਚੋਂ ਭੀ ਮਾਲੀ ਟੋਹ ਟੋਹ ਕੇ ਪਰਖਦਾ ਹੈ, ਤੇ ਉਹਨਾਂ ਅੰਬਾਂ ਦੀ ਡਾਲੀ ਤਿਆਰ ਕਰਦਾ ਹੈ, ਜੋ ਬਿਲਕੁਲ ਬੇਲਾਗ ਤੇ ਬੇਦਾਗ਼ ਹਨ।

## ੨

ਪ੍ਰੀਤਮ ਦੇ ਚਰਨਾਂ ਵਿਚ ਜੁੜੇ ਹੋਏ ਕਬੀਰ ਜੀ ਇਸ ਸੋਹਣੀ ਰੁੱਤ ਦੇ ਏਸ ਕੌਤਕ ਨੂੰ ਵੇਖਦੇ ਹਨ। ਇਹਨਾਂ ਬਾਗ਼ਾਂ ਦੇ ਬੇਅੰਤ ਫਲਾਂ ਦੀ ਇਹ ਤਰਸ-ਜੋਗ ਦਸ਼ਾ ਵੇਖ ਕੇ ਇਕ ਬਿਹਬਲਤਾ ਜਿਹੀ ਵਿਚ ਆਉਂਦੇ ਹਨ, ਤੇ ਸੰਸਾਰ ਦੇ ਜੀਵਾਂ ਦੀ ਭੀ ਇਹੀ ਨਿਤਾਣੀ ਅਵਸਥਾ ਵੇਖ ਕੇ ਇਉਂ ਦਰਦ-ਭਰਿਆ ਸੋਹਣਾ ਅਲਾਪ ਕਰਦੇ ਹਨ :

**ਕਬੀਰ ਫਲ ਲਾਗੇ ਫਲਨਿ, ਪਾਕਨਿ ਲਾਗੇ ਆਂਬ ॥**
**ਜਾਇ ਪਹੂਚਹਿ ਖਸਮ ਕਉ, ਜਉ ਬੀਚਿ ਨ ਖਾਹੀ ਕਾਂਬ ॥੧੩੪॥**

ਇਹ ਜਗਤ, ਮਾਨੋ, ਪ੍ਰੀਤਮ ਦਾ ਲਾਇਆ ਹੋਇਆ ਬਾਗ਼ ਹੈ, ਇਹ ਮਨੁੱਖ-ਜਾਤੀ ਦੇ ਜੀਵ ਅੰਬ ਹਨ, ਇਹਨਾਂ ਨੇ ਪੱਕ ਕੇ, ਪੁੱਗ ਕੇ, ਪ੍ਰੀਤਮ ਦੇ ਚਰਨਾਂ ਤਾਈਂ ਅੱਪੜਨਾ ਹੈ, ਪਰ ਇਸ ਬਾਗ਼ ਵਿਚ ਕਿਤੇ ਅਸ਼ਰਧਾ ਦੇ ਝੱਖੜ ਝੁੱਲ ਰਹੇ ਹਨ, ਕਿਤੇ ਕਾਮ ਕ੍ਰੋਧ ਆਦਿਕ ਇਹਨਾਂ ਫਲਾਂ ਨੂੰ ਤੋਤੇ ਤੇ ਗਾਲ੍ਹੜਾਂ ਵਾਂਗ ਖਾਈ ਜਾ ਰਹੇ ਹਨ।

ਪਰੰਤੂ, ਜਿਸ ਦਾਤਾ ਨੇ ਇਹ ਬਾਗ਼ ਲਾਇਆ ਹੈ, ਉਹ ਆਪ ਹੀ ਏਸ ਦੀ ਸੰਭਾਲ ਕਰਦਾ ਹੈ, ਉਹ ਆਪ ਹੀ ਏਸ ਦਾ ਮਾਲੀ ਹੈ, ਸਭ ਦੀ ਸਾਰ ਲੈਂਦਾ ਹੈ। ਜੋ ਜੀਵ ਏਸ ਅਸ਼ਰਧਾ ਜਾਂ ਕਾਮ ਕ੍ਰੋਧ ਆਦਿਕ ਦਾ ਸ਼ਿਕਾਰ ਹੋਏ ਪਏ ਹਨ, ਉਹਨਾਂ ਨੂੰ ਬਚਾਉਣ ਦੇ ਉਪਾਉ ਭੀ ਉਸ ਨੇ ਆਪ ਹੀ ਕਰ ਰੱਖੇ ਹਨ। ਦਾਤਾ ਦੇ ਮਹਿਰਮ ਸਤਿਗੁਰੂ ਜੀ ਭੀ ਇਉਂ ਫ਼ੁਰਮਾਉਂਦੇ ਹਨ :

**ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ ॥**
**ਸਦਾ ਸਮਾਲੇ ਕੋ ਨਾਹੀ ਖਾਲੀ ॥**
**ਜੇਹੀ ਵਾਸਨਾ ਪਾਏ ਤੇਹੀ ਵਰਤੈ, ਵਾਸੂ ਵਾਸੁ ਜਣਾਵਣਿਆ ॥੫॥**
**ਮਨਮੁਖੁ ਰੋਗੀ ਹੈ ਸੰਸਾਰਾ ॥**

**ਸੁਖਦਾਤਾ ਵਿਸਰਿਆ ਅਗਮ ਅਪਾਰਾ॥**
**ਦੁਖੀਏ ਨਿਤਿ ਫਿਰਹਿ ਬਿਲਲਾਦੇ,**
**ਬਿਨੁ ਗੁਰ ਸਾਂਤਿ ਨਾ ਪਾਵਣਿਆ॥੬॥੧੪॥੧੫॥** *(ਮਾਝ ਮ: ੩, ਪੰਨਾ ੧੧੮)*

ਹਾਂ, 'ਸੁਖਦਾਤਾ' ਤੋਂ ਖੁੰਝੇ ਹੋਏ ਵਿਲਕਦੇ ਦੁਖੀ ਜੀਵਾਂ ਲਈ ਦਾਤਾ ਜੀ ਨੇ ਆਪਣਾ ਮਹਿਰਮ ਸਤਿਗੁਰੂ ਘੱਲਿਆ ਹੈ। ਦਾਤਾ ਜੀ ਨੇ ਜੀਵਾਂ ਦੇ ਭਲੇ ਲਈ ਬਣਤਰ ਹੀ ਅਜਿਹੀ ਬਣਾਈ ਹੈ ਕਿ ਸੁਖ ਤੇ ਸ਼ਾਂਤੀ ਵਾਲਾ ਜੀਵਨ ਬਤੀਤ ਕਰਨ ਲਈ ਜੀਵ ਸਤਿਗੁਰੂ ਦਾ ਆਸਰਾ ਲੈਣ। ਸਤਿਗੁਰੂ ਜੀ ਨੇ ਏਸ ਅਟੱਲ ਰੱਬੀ ਬਣਤਰ ਨੂੰ ਸਾਫ਼ ਸ਼ਬਦਾਂ ਵਿਚ ਇਉਂ ਲਿਖ ਦਿੱਤਾ ਹੈ:

**ਝੜ ਝਖੜ ਓਹਾੜ, ਲਹਰੀ ਵਹਨਿ ਲਖੇਸਰੀ॥**
**ਸਤਿਗੁਰ ਸਿਉ ਆਲਾਇ, ਬੇੜੇ ਡੁਬਣਿ ਨਾਹਿ ਭਉ॥੪॥**
*(ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ ੧੪੧੦)*

## ੩

ਸਤਿਗੁਰੂ ਦਾ ਆਸਰਾ! ਵਾਹ ਰੀ ਅਸ਼ਰਧਾ ਤੇ ਵਾਹ ਜੀਵਾਂ ਦੀ ਮੰਦ-ਭਾਗਤਾ! 'ਸਤਿਗੁਰੂ' ਦਾ ਨਾਮ ਸੁਣਦਿਆਂ ਹੀ ਸਾਡਾ ਚਤੁਰ ਮਨ ਆਪਣੀ ਵਿੱਦਿਆ ਦੇ ਮਾਣ ਵਿਚ ਆ ਕੇ ਉਤਾਵਲਾ ਹੋ ਕੇ ਆਖਦਾ ਹੈ, "ਹੈਂ! ਮੈਂ ਆਪ ਸਿਆਣਾ, ਸਭ ਕੁਝ ਸਮਝਦਾ ਹਾਂ, ਮੈਨੂੰ ਗੁਰੂ ਤੇ ਗੁਰੂ ਦੇ ਉਪਦੇਸ਼ ਦੀ ਕੀ ਲੋੜ ਹੈ? ਮੈਂ ਆਪਣੀ ਸੁਤੰਤਰਤਾ ਗਵਾ ਕੇ ਕਿਉਂ ਗੁਰੂ ਦੇ ਬੰਧਨਾਂ ਵਿਚ ਪਵਾਂ?"

ਹੇ ਮੇਰੇ ਪੜ੍ਹੇ ਲਿਖੇ ਸਿਆਣੇ ਮਨ! ਆ, ਰਤਾ ਅੰਦਰ ਝਾਤੀ ਮਾਰ। ਕੀ ਗੁਰੂ ਦੀ ਮਰਯਾਦਾ ਨੂੰ ਛੱਡ ਕੇ ਸੱਚ-ਮੁੱਚ ਤੂੰ ਆਜ਼ਾਦ ਹੋ ਸਕਦਾ ਹੈਂ? ਕੀ ਫੇਰ ਤੂੰ ਆਪਣੇ ਆਪ ਨੂੰ ਸਿੱਧੇ ਰਾਹ ਉਤੇ ਤੋਰਨ ਦੇ ਸਮਰੱਥ ਰਹਿ ਸਕੇਂਗਾ? ਰਤਾ ਆਪਣੀ ਹਸਤੀ ਵਲ ਤੱਕ! ਆਪਣੇ ਨਿੱਤ ਦੇ ਕਰਮਾਂ ਵਲ ਵੇਖ! ਦਿਨ ਵਿਚ ਅਨੇਕਾਂ ਵਾਰੀ ਕਿਤੇ ਪਰ-ਧਨ ਤੇ ਪਰ-ਇਸਤ੍ਰੀ ਵਲ ਮੰਦ-ਦ੍ਰਿਸ਼ਟੀ ਨਾਲ ਤੱਕਦਾ ਹੈਂ, ਕਿਤੇ ਕ੍ਰੋਧ ਵਿਚ ਸੜਦਾ ਹੈਂ, ਕਿਤੇ ਦੂਜਿਆਂ ਦੀ ਚੰਗੀ ਸੰਸਾਰਕ ਹਾਲਤ ਨੂੰ ਵੇਖ ਕੇ ਈਰਖਾ ਕਰਦਾ ਹੈਂ, ਕਿਤੇ ਗ਼ਰੀਬਾਂ ਤੇ ਰੋਗੀਆਂ ਨੂੰ ਵੇਖ ਕੇ ਨਫ਼ਰਤ ਕਰਦਾ ਹੈਂ। ਜੇ ਕਦੇ ਹੱਥੋਂ ਕੁਝ ਦਾਨ ਕਰਦਾ ਹੈਂ ਤਾਂ ਭੀ ਮਾਣ ਵਡਿਆਈ ਦੀ ਖ਼ਾਤਰ, ਜੇ ਕਦੇ ਕਿਤੇ ਥੋੜ੍ਹੀ ਬਹੁਤ ਸੇਵਾ ਕਰਦਾ ਹੈਂ ਤਾਂ ਭੀ ਆਗੂਪੁਣੇ ਦੀ ਪ੍ਰਾਪਤੀ ਲਈ; ਜੇ ਕਦੇਂ ਬਾਣੀ ਪੜ੍ਹਦਾ ਸੁਣਦਾ ਹੈਂ ਤਾਂ ਭੀ ਵਿਖਾਵੇ ਵਾਸਤੇ।

ਦੱਸ, ਹੇ ਮਨ! ਤੇਰੇ ਕਿਤਨੇ ਕੁ ਪਰਦੇ ਫੋਲਾਂ। ਹੋਛੀ ਵਿਦਿਆ ਦੀ ਟੇਕ ਉਤੇ ਬੈਠੇ, ਹੇ ਅੰਞਾਣ ਮਨ! ਕਦੇ ਸੋਚਿਆ ਈ ਕਿ ਤੇਰੇ ਅੰਦਰ ਇਹ ਘਾਟ ਕਿਥੋਂ ਪੈਂਦੀ ਹੈ! ਤੱਕ, ਸ਼ਰਾਬੀ ਵਲ, ਜਦੋਂ ਕਦੇ ਸ਼ਰਾਬ-ਖ਼ਾਨੇ ਦੇ ਕੋਲੋਂ ਦੀ ਲੰਘਦਾ ਹੈ, ਤਾਂ ਅੰਦਰ ਧ੍ਰੂਹ ਪੈਂਦੀ ਸੂ। ਕਿਤੇ ਧੁਰ ਅੰਦਰ ਅਜਿਹੇ ਬੰਧਨਾਂ ਨਾਲ ਜਕੜਿਆ ਪਿਆ ਹੈ, ਜੋ ਉਸ ਨੂੰ ਸ਼ਰਾਬ-ਖ਼ਾਨੇ ਤੋਂ ਅਗਾਂਹ ਲੰਘਣ ਨਹੀਂ ਦੇਂਦੇ। ਸਾਥੀ ਸੰਬੰਧੀ ਕਈ ਵਾਰ ਸਮਝਾ ਥੱਕੇ ਹਨ, ਸ਼ਰਾਬ ਪੀਣਾ ਮਾੜਾ ਹੈ। ਉਹਨਾਂ ਪਾਸ ਬੈਠਾ ਮੰਨਦਾ ਹੈ, 'ਹਾਂ ਮਾੜਾ ਹੈ', ਪਰ ਜਦੋਂ ਭੀ ਸ਼ਰਾਬ-ਖ਼ਾਨੇ ਕੋਲ ਆਉਂਦਾ ਹੈ, ਉਸ ਦੇ ਆਪਣੇ ਅੰਦਰੋਂ ਕੋਈ ਉਸ ਨੂੰ ਬੰਨ੍ਹ ਲੈਂਦਾ ਹੈ। ਉਹ ਕੌਣ ਹੈ? ਉਹਦੀ ਆਪਣੀ ਅਖੌਤੀ 'ਅਜ਼ਾਦੀ'। ਉਹੀ 'ਆਜ਼ਾਦੀ' ਹੇ ਮਨ! ਜਿਸ ਦੀਆਂ ਤੂੰ ਸਿਫ਼ਤਾਂ ਕਰ ਰਿਹਾ ਹੈਂ! ਏਤਨੀ ਉਮਰ ਤਾਈਂ ਕੀਤੇ ਹੋਏ ਚੰਗੇ ਜਾਂ ਮੰਦੇ ਕਰਮਾਂ ਦੇ ਸੰਸਕਾਰ (impressions) ਧੁਰ-ਅੰਦਰ ਮੌਜੂਦ ਹਨ। ਜਿਸ ਵੇਲੇ ਉਹੋ ਜਿਹੇ ਕਰਮ ਫੇਰ ਕਰਨ ਦਾ ਅਵਸਰ ਅੱਖਾਂ ਅੱਗੇ ਆਉਂਦਾ ਹੈ, ਤਾਂ ਉਹ ਧੁਰ-ਅੰਦਰਲੇ ਸੰਸਕਾਰ ਜਾਗ ਪੈਂਦੇ ਹਨ, ਅੰਦਰ ਖਿੱਚ ਜਿਹੀ ਪਾਉਂਦੇ ਹਨ, ਤੇ ਆਪਣੇ ਵਲੋਂ ਪੜ੍ਹੇ-ਲਿਖੇ ਸਿਆਣੇ-ਬਿਆਣੇ ਨੂੰ ਭੀ ਉਸ ਕੁਕਰਮ ਦੀ ਅਜਿਹੀ ਘੁੰਮਣ-ਘੇਰੀ ਵਿਚ ਪਾਉਂਦੇ ਹਨ, ਜਿਸ ਵਿਚੋਂ ਆਪਣੇ ਆਪ ਉਹ ਨਿਕਲ ਨਹੀਂ ਸਕਦਾ। ਮਨੁੱਖ ਦੀ ਇਹ ਨਿਤਾਣੀ ਹਾਲਤ ਵੇਖ ਕੇ ਪ੍ਰੀਤਮ-ਪਾਤਿਸ਼ਾਹ ਜੀ ਏਸ ਨੂੰ ਸਮਝਾਉਂਦੇ ਹਨ, ਜੁ ਭਾਈ! ਦਿਨੇ ਰਾਤ ਵਿਕਾਰਾਂ ਵਿਚ ਪੈ ਕੇ ਤੂੰ ਹੋਰ ਵਧੀਕ ਜਾਲ ਵਿਚ ਫਸ ਰਿਹਾ ਹੈਂ, ਇਸ ਵਿਚੋਂ ਆਪ ਕਿਵੇਂ ਨਿਕਲੇਂਗਾ? ਇਹ ਕਾਮ ਕ੍ਰੋਧ ਆਦਿਕ ਭੜਕਾਉਣ ਲਈ ਅੱਗ ਦਾ ਕੰਮ ਦੇ ਰਹੇ ਹਨ, ਤੇਰੇ ਕੀਤੇ ਹੋਏ ਪਾਪ ਵੀ ਕੋਇਲਿਆਂ ਦਾ ਕੰਮ ਕਰ ਰਹੇ ਹਨ, ਦੱਸ, ਭਾਈ! ਕਿਵੇਂ ਏਸ ਅੱਗ ਵਿਚ ਸੜਨੋਂ ਬਚ ਸਕੇਂਗਾ? ਇਹ ਨਕਸ਼ਾ ਅੱਖਾਂ ਅਗੇ ਲਿਆ ਕੇ ਅੰਤ ਵਿਚ ਉਸ ਦਾ ਇਲਾਜ ਭੀ ਦੱਸਦੇ ਹਨ:

**ਕਰਣੀ ਕਾਗਦੁ, ਮਨੁ ਮਸਵਾਣੀ, ਬੁਰਾ ਭਲਾ ਦੁਇ ਲੇਖ ਪਏ ॥**
**ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ, ਤਉ ਗੁਣ ਨਾਹੀ ਅੰਤੁ ਹਰੇ ॥੧॥**
**ਚਿਤ ਚੇਤਸਿ ਕੀ ਨਹੀ ਬਾਵਰਿਆ ॥**
**ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ਰਹਾਉ॥**
**ਜਾਲੀ ਰੈਨਿ, ਜਾਲੁ ਦਿਨੁ ਹੂਆ, ਜੇਤੀ ਘੜੀ ਫਾਹੀ ਤੇਤੀ ॥**
**ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ, ਛੂਟਸਿ ਮੂੜੇ ਕਵਨ ਗੁਣੀ ॥੨॥**
**ਕਾਇਆ ਆਰਣੁ, ਮਨੁ ਵਿਚਿ ਲੋਹਾ, ਪੰਚ ਅਗਨਿ ਤਿਤੁ ਲਾਗਿ ਰਹੀ ॥**

**ਕੋਇਲੇ ਪਾਪ ਪੜੇ ਤਿਸੁ ਊਪਰਿ, ਮਨੁ ਜਲਿਆ, ਸੰਨੀ ਚਿੰਤ ਭਈ॥੩॥**
**ਭਇਆ ਮਨੂਰੁ ਕੰਚਨੁ ਫਿਰਿ ਹੋਵੈ, ਜੇ ਗੁਰੁ ਮਿਲੈ ਤਿਨੇਹਾ॥**
**ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ, ਤਉ ਨਾਨਕ ਤ੍ਰਿਸਟਸਿ ਦੇਹਾ॥੪॥੩॥**

*(ਮਾਰੂ ਮਹਲਾ ੧, ਪੰਨਾ ੯੯੦)*

## ੪

ਪੱਛਮੀ ਵਿੱਦਿਆ ਦੇ ਪਰਭਾਵ ਨਾਲ ਅੱਜ-ਕੱਲ੍ਹ ਕਈ ਪੜ੍ਹੇ-ਲਿਖੇ ਸੱਜਣਾਂ ਦੇ ਮਨ ਵਿਚ ਇਹ ਖ਼ਿਆਲ ਉੱਠ ਰਹੇ ਹਨ ਕਿ ਅਸੀ ਸਰੀਰਕ ਰਹਿਤ ਰੱਖਣ ਤੋਂ ਬਿਨਾਂ ਭੀ ਗੁਰੂ ਨਾਨਕ ਸਾਹਿਬ ਦੇ ਸਿਖ ਬਣੇ ਰਹਿ ਸਕਦੇ ਹਾਂ। ਜੇ ਸਾਡੇ ਹਿਰਦੇ ਵਿਚ ਪ੍ਰੀਤਮ-ਸਤਿਗੁਰੂ ਦੀ ਬਾਣੀ ਦਾ ਪਿਆਰ ਹੈ, ਜੇ ਸਾਡਾ ਮਨ ਗੁਰੂ ਨਾਨਕ ਜੀ ਦੇ ਚਰਨਾਂ ਵਿਚ ਜੁੜਿਆ ਹੋਇਆ ਹੈ, ਜੇ ਅਸੀ ਉਹਨਾਂ ਦੇ ਦੱਸੇ ਹੋਏ ਆਤਮਕ ਨਿਯਮਾਂ ਨੂੰ ਮੰਨਦੇ ਹਾਂ, ਤਾਂ ਅਸੀ ਉਹਨਾਂ ਦੇ ਸਿਖ ਹਾਂ, ਅਤੇ ਏਸ ਗੱਲ ਦੀ ਲੋੜ ਨਹੀਂ ਰਹਿ ਜਾਂਦੀ ਕਿ ਅਸੀ ਆਪਣੇ ਸਰੀਰ ਨੂੰ ਕਿਸੇ ਖ਼ਾਸ ਨਿਯਤ ਸ਼ਕਲ ਵਿਚ ਰੱਖੀਏ। ਧਰਮ ਦਾ ਸੰਬੰਧ ਮਨ ਨਾਲ ਏ, ਸਰੀਰ ਨਾਲ ਨਹੀਂ।

ਇਸੇ ਦਲੀਲ ਦਾ ਉੱਤਰ ਹਰੇਕ ਮਨੁੱਖ ਆਪਣੇ ਅੰਦਰ ਧਿਆਨ ਮਾਰ ਕੇ ਆਪ ਹੀ ਦੇ ਸਕਦਾ ਹੈ ਕਿ ਕਿਹੜੀ ਕਿਹੜੀ ਰਹਿਤ ਨੂੰ ਛੱਡ ਕੇ ਉਹ ਕਿਤਨਾ ਕੁ ਗੁਰੂ ਨਾਨਕ ਨੂੰ ਪਿਆਰ ਕਰਨ ਵਾਲਾ ਰਹਿ ਸਕਦਾ ਹੈ। ਕੇਸ ਆਦਿਕ ਰਹਿਤ ਬੇ-ਲੋੜਵੀਂ ਜਾਪਦੀ ਹੈ; ਦੂਜੇ ਸ਼ਬਦਾਂ ਵਿਚ ਇਹ ਆਖ ਲਵੋ ਕਿ ਅੱਜ-ਕੱਲ੍ਹ ਦੇ ਸਮੇ ਦੇ ਅਨੁਸਾਰ ਨਹੀਂ ਢੁਕਦੀ। ਹੋਰ ਖੁਲ੍ਹੇ ਅੱਖਰਾਂ ਵਿਚ, ਇਸ ਦਾ ਭਾਵ ਸ਼ਾਇਦ ਇਹ ਹੈ ਕਿ ਅੱਜ-ਕੱਲ੍ਹ ਦੇ ਫ਼ੈਸ਼ਨਾਂ ਦੇ ਨਾਲ ਫਬਦੀ ਨਹੀਂ, ਜਿਨ੍ਹਾਂ ਫ਼ੈਸ਼ਨਾਂ ਦਾ, ਜਿਨ੍ਹਾਂ ਸੁਖਾਂ ਦਾ ਮਨ ਅਨੰਦ ਲੈਣਾ ਚਾਹੁੰਦਾ ਹੈ; ਉਹਨਾਂ ਦੇ ਰਾਹ ਵਿਚ ਇਹ ਰਹਿਤ ਰੁਕਾਵਟ ਪਾਉਂਦੀ ਹੈ।

ਪਰ ਆਓ, ਵੇਖੀਏ ਕਿ ਸਤਿਗੁਰੂ ਦੀ ਬਾਣੀ ਭੀ ਸਾਨੂੰ ਕਿਤਨੀ ਕੁ ਪਿਆਰੀ ਹੈ; ਤੇ ਅਸੀ ਆਪਣੇ ਆਤਮਕ ਜੀਵਨ ਨੂੰ ਕਿਤਨਾ ਕੁ ਏਸ ਦੇ ਅਨੁਸਾਰ ਢਾਲ ਰਹੇ ਹਾਂ। ਪ੍ਰੀਤਮ ਚੌਥੇ ਪਾਤਿਸ਼ਾਹ ਜੀ ਸਿਖ ਅਖਵਾਉਣ ਵਾਲੇ ਲਈ ਅਮੋਲਕ ਰਹਿਤ ਇਉਂ ਦੱਸਦੇ ਹਨ:

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥**
**ਉਦਮੁ ਕਰੇ ਭਲਕੇ ਪਰਭਾਤੀ, ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥**

**ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ, ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥**
**ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ, ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥**
**ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ, ਸੋ ਗੁਰਸਿਖੁ ਗੁਰੂ ਮਨਿ ਭਾਵੈ ॥**
**ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥**
**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ,**
**ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥ (੧੧)**

*(ਵਾਰ ਗਉੜੀ ਮ: ੪, ਪੰਨਾ ੩੦੫-੦੬)*

ਜਿਉਂ ਜਿਉਂ ਅਸੀ ਇਸ ਸ਼ਬਦ ਨੂੰ ਵਿਚਾਰਾਂਗੇ, ਤਿਉਂ ਤਿਉਂ ਇਹ ਗੱਲ ਸਾਫ਼ ਦਿੱਸ ਪਏਗੀ ਕਿ ਜਿਸ ਸਰੀਰਕ ਰਹਿਤ ਨੂੰ ਅਸੀ ਅੱਜ ਔਖੀ ਸਮਝ ਕੇ, ਜਾਂ, ਅੱਜ-ਕੱਲ੍ਹ ਦੇ ਫ਼ੈਸ਼ਨਾਂ ਤੇ ਸੰਸਾਰਕ ਸੁਖਾਂ ਦੇ ਰਾਹ ਵਿਚ ਇਕ ਰੁਕਾਵਟ ਸਮਝ ਕੇ, ਛੱਡਣਾ ਚਾਹੁੰਦੇ ਹਾਂ, ਉਸ ਨਾਲੋਂ ਇਹ ਆਤਮਕ ਰਹਿਤ ਕਈ ਹਿੱਸੇ ਵਧੀਕ ਔਖੀ ਹੈ ਤੇ ਪਰਤੱਖ ਤੌਰ 'ਤੇ ਸੰਸਾਰਕ ਸੁਖਾਂ ਦੇ ਰਾਹ ਵਿਚ ਰੁਕਾਵਟ ਹੈ।

ਪਰ ਏਸ ਗੱਲ ਦਾ ਇਹ ਭਾਵ ਭੀ ਨਹੀਂ ਹੈ ਕਿ ਸਰੀਰਕ ਰਹਿਤ ਨੇ ਆਤਮਕ ਰਹਿਤ ਦੀ ਥਾਂ ਲੈਣੀ ਹੈ, ਭਾਵ, ਨਿਰੀ ਸਰੀਰਕ ਰਹਿਤ ਰੱਖਿਆਂ ਹੀ ਮਨੁੱਖ ਸਿਖ ਬਣ ਸਕਦਾ ਹੈ। ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ:

**ਜੋਈ ਕੁਲਾ ਧਰਮ ਕਰਮ ਕੈ ਸੁਚਾਰ ਚਾਰ,**
**ਸੋਈ ਪਰਵਾਰ ਬਿਖੇ ਸ੍ਰੇਸ਼ਟ ਬਖਾਨੀਐ ॥**
**ਬਨਜੁ ਬਿਉਹਾਰ ਸਾਚੋ ਸ਼ਾਹ ਸਨਮੁਖ ਸਦਾ,**
**ਸੋਈ ਤੌ ਬਨਉਟਾ ਨਿਹਕਪਟ ਕੈ ਮਾਨੀਐ ॥**
**ਸੁਆਮਿ ਕਾਮ ਸਾਵਧਾਨ ਮਾਨਤ ਨਰੇਸ਼ ਆਨਿ,**
**ਸੋਈ ਸੁਆਮਿ-ਕਾਰਜੀ ਪ੍ਰਸਿਧ ਪਹਿਚਾਨੀਐ ॥**
**ਗੁਰ-ਉਪਦੇਸ਼ ਪਰਵੇਸ਼ ਰਿਦ ਅੰਤਰਿ ਹੈ,**
**ਸਬਦਿ ਸੁਰਤਿ ਸੋਈ ਸਿਖੁ ਜਗਿ ਜਾਨੀਐ ॥੩੮੦॥**

## ੫

**ਸਲਾਮੁ ਜਬਾਬੁ ਦੋਵੈ ਕਰੇ, ਮੁੰਢਹੁ ਘੁਥਾ ਜਾਇ ॥੨॥੨੧॥** *(ਆਸਾ ਦੀ ਵਾਰ)*

ਦੁਨੀਆ ਵਿਚ ਇਹ ਇਕ ਪਰਸਿੱਧ ਨਿਯਮ ਹੈ ਕਿ ਇਕ ਮਨੁੱਖ ਆਪਣੇ ਕਿਸੇ ਲਾਭ ਦੀ ਖ਼ਾਤਰ ਕਿਸੇ ਹੋਰ ਦਾ ਤਦੋਂ ਹੀ ਹੋ ਕੇ ਰਹਿ ਸਕਦਾ ਹੈ ਜੇ ਉਹ

ਉਸ ਦੇ ਹੁਕਮ ਵਿਚ ਪੂਰਨ ਤੌਰ 'ਤੇ ਤੁਰੇ, ਜੇ ਉਸ ਉਤੇ ਪੂਰਾ ਇਤਬਾਰ ਰੱਖੇ। ਸਕੂਲ ਕਾਲਜ ਵਿਚੋਂ ਭੀ ਸਿੱਖਿਆ ਪ੍ਰਾਪਤ ਕਰਨ ਦਾ ਪਹਿਲਾ ਨਿਯਮ ਵਿਦਿਆਰਥੀ ਲਈ ਇਹੀ ਹੈ ਕਿ ਆਪਣੇ ਵਿੱਦਿਆ-ਦਾਤੇ 'ਤੇ ਯਕੀਨ ਲਿਆਵੇ। ਜੇ ਵਿਦਿਆਰਥੀ ਨੂੰ ਆਪਣੇ ਪੜ੍ਹਾਉਣ ਵਾਲੇ ਉਤੇ ਸਦਾ ਸ਼ੱਕ ਹੀ ਪੈਂਦੇ ਰਹਿਣ, ਤਾਂ ਉਸ ਪਾਸੋਂ ਉਹ ਪੂਰਾ ਲਾਭ ਨਹੀਂ ਉਠਾ ਸਕਦਾ।

ਆਤਮਕ ਵਿਦਿਆ-ਪ੍ਰਾਪਤੀ ਵਾਸਤੇ ਏਸ ਨਿਯਮ ਦੀ ਵਧੀਕ ਲੋੜ ਪੈਂਦੀ ਹੈ, ਕਿਉਂਕਿ ਏਥੇ ਤਾਂ ਸਿੱਖਣੇ ਹੀ ਉਹ ਭੇਦ ਹਨ, ਜੋ ਇਹਨਾਂ ਅੱਖਾਂ ਨਾਲ ਨਹੀਂ ਦਿੱਸਦੇ, ਜਿਨ੍ਹਾਂ ਦੀ ਖ਼ਾਤਰ ਖ਼ਾਸ ਕਮਾਈ ਕਰਨੀ ਪੈਂਦੀ ਹੈ। ਏਸ ਸੰਬੰਧੀ ਇਕ ਅੰਗਰੇਜ਼ ਕਵੀ ਟੈਨੀਸਨ ਇਉਂ ਲਿਖਦਾ ਹੈ:

Unfaith in aught is want of faith in all,
It is the little rift within the lute,
That by and by will make the music mute,
And ever widening slowly silence all.

ਭਾਵ, ਕਿਸੇ ਗੱਲ ਸੰਬੰਧੀ ਰਤਾ ਮਾਤਰ ਅਸ਼ਰਧਾ ਸਹਿਜੇ ਸਹਿਜੇ ਸਾਰੀ ਗੱਲ ਤੋਂ ਹੀ ਅਸ਼ਰਧਕ ਬਣਾ ਦੇਂਦੀ ਹੈ। ਇਹ ਥੋੜ੍ਹਾ ਜਿਹਾ ਸ਼ੱਕ ਇਉਂ ਹੈ ਜਿਵੇਂ ਸਾਰੰਗੀ ਵਿਚ ਥੋੜ੍ਹਾ ਜਿਹਾ ਚੀਰ। ਉਹ ਸਹਿਜੇ ਸਹਿਜੇ ਵਧਦਾ ਜਾਂਦਾ ਹੈ, ਆਖ਼ਰ ਕਾਫ਼ੀ ਵੱਡਾ ਹੋ ਕੇ ਸਾਰੰਗੀ ਦੇ ਰਾਗ ਨੂੰ ਉੱਕਾ ਹੀ ਬੰਦ ਕਰ ਦੇਂਦਾ ਹੈ।

## ੬

ਬਾਈਬਲ ਵਿਚ ਇਕ ਸੁਆਦਲੀ ਸਾਖੀ ਆਉਂਦੀ ਹੈ। ਲਿਖਿਆ ਹੈ ਕਿ ਇਕ ਸਮੇ ਹਜ਼ਰਤ ਈਸਾ ਜੀ ਆਪਣੇ ਬਾਰ੍ਹਾਂ ਸ਼ਗਿਰਦਾਂ ਸਮੇਤ ਜਹਾਜ਼ ਉਤੇ ਸਵਾਰ ਸਨ। ਆਪ ਜਹਾਜ਼ ਵਿਚ ਸੌਂ ਗਏ, ਅਤੇ ਇਤਨੇ ਨੂੰ ਇਕ ਵੱਡਾ ਤੂਫ਼ਾਨ ਆ ਗਿਆ। ਸਮੁੰਦਰ ਦੇ ਪਾਣੀ ਵਿਚ ਵੱਡੀਆਂ ਵੱਡੀਆਂ ਠਾਠਾਂ ਪੈਣ ਲੱਗ ਪਈਆਂ। ਜਹਾਜ਼ ਡੋਲਣ ਲਗ ਪਿਆ। ਹਜ਼ਰਤ ਸਾਹਿਬ ਦੇ ਸਿਖ ਬੜੇ ਘਬਰਾਏ, ਡਰਨ ਲਗੇ ਕਿ ਕਿਤੇ ਜਹਾਜ਼ ਡੁੱਬ ਨਾ ਜਾਏ। ਹਜ਼ਰਤ ਨੂੰ ਉਹਨਾਂ ਜਗਾਇਆ, ਹਜ਼ਰਤ ਨੇ ਉੱਠ ਕੇ ਤੂਫ਼ਾਨ ਨੂੰ ਝਿੜਕਿਆ ਤੇ ਸ਼ਾਂਤੀ ਵਰਤੀ।

ਠੀਕ ਇਹੀ ਹਾਲ ਸਾਡੇ ਅੰਦਰ ਵਰਤ ਰਿਹਾ ਹੈ। ਪੱਛਮੀ ਵਿਦਿਆ ਦੇ ਕਾਰਨ ਸਾਡੇ ਅੰਦਰ ਚੰਚਲਤਾ ਤੇ ਚਤੁਰਤਾ ਦਾ ਤੂਫ਼ਾਨ ਆ ਗਿਆ ਹੈ, ਜਿਸ

ਦੇ ਕਾਰਨ ਮਨ ਡੋਲ ਰਿਹਾ ਹੈ, ਅਸ਼ਰਧਾ ਵਧ ਰਹੀ ਹੈ। ਜੇ ਏਸ ਸਰੀਰ ਰੂਪ ਬੇੜੀ ਦੇ ਧੁਰ ਅੰਦਰ ਅਵਿੱਦਿਆ ਵਿਚ ਸੁੱਤੇ ਹੋਏ ਆਤਮਾ ਨੂੰ ਜਾਗ ਨਾ ਆਈ, ਤਾਂ ਹੋ ਸਕਦਾ ਹੈ ਕਿ ਇਹ ਬੇੜੀ ਵਿਕਾਰਾਂ ਦੇ ਸਮੁੰਦਰ ਵਿਚ ਡੁੱਬ ਜਾਏ। ਆਤਮਾ ਜਾਗੇ ਕਿਵੇਂ ? ਸਾਹਿਬ ਫ਼ੁਰਮਾਉਂਦੇ ਹਨ :

**ਸਾਧ ਸੰਗਿ ਮਨ ਸੋਵਤ ਜਾਗੇ ॥**
**ਤਬ ਪ੍ਰਭ ਨਾਨਕ ਮੀਠੇ ਲਾਗੇ ॥੪॥੧੨॥੬੩॥** *(ਆਸਾ ਮ: ੫, ਪੰਨਾ ੩੮੬)*

ਸਾਡੀ ਵਰਤਮਾਨ ਹੀਣੀ ਦਸ਼ਾ ਦਾ ਨਕਸ਼ਾ ਪ੍ਰੀਤਮ ਗੁਰੂ ਨਾਨਕ ਦੇਵ ਜੀ ਇਕ ਸੋਹਣੇ ਦ੍ਰਿਸ਼ਟਾਂਤ ਦੁਆਰਾ ਸਾਡੇ ਸਾਹਮਣੇ ਰੱਖਦੇ ਹਨ। ਇਕ ਸਰੋਵਰ ਹੈ, ਜਿਸ ਵਿਚ ਕਦੇ ਨਿਰਮਲ ਜਲ ਸੀ ਅਤੇ ਇਸ ਜਲ ਦਾ ਸਦਕਾ ਉਸ ਵਿਚ ਸੋਹਣੇ ਸੋਹਣੇ ਸੁਅਰਨ ਦੇ ਰੰਗ ਵਰਗੇ ਕੋਮਲ ਕਉਲ ਫੁੱਲ ਖਿੜੇ ਹੋਏ ਸਨ। ਸਰੋਵਰ ਦੇ ਮੰਦ ਭਾਗ! ਜਲ ਦੇ ਸੋਮੇ ਨਾਲੋਂ ਏਸ ਦਾ ਸੰਬੰਧ ਟੁਟ ਜਾਂਦਾ ਹੈ। ਏਸ ਟੋਟ ਦੇ ਕਾਰਨ ਸਰਵੋਰ ਸੁੱਕ ਜਾਂਦਾ ਹੈ, ਕਉਲ ਫੁੱਲ ਸੜ ਜਾਂਦੇ ਹਨ ਅਤੇ ਸਰੋਵਰ ਵੇਖਣ ਨੂੰ ਕਾਲਾ ਜਾਪਦਾ ਹੈ।

ਇਹ ਦ੍ਰਿਸ਼ ਅੱਖਾਂ ਅੱਗੇ ਲਿਆ ਕੇ ਸਰੋਵਰ ਨੂੰ ਸੰਬੋਧਨ ਕਰ ਕੇ ਆਪ ਇਉਂ ਫ਼ੁਰਮਾਉਂਦੇ ਹਨ :

**ਪਬਰ, ਤੂੰ ਹਰੀਆਵਲਾ, ਕਵਲਾ ਕੰਚਨ-ਵੰਨਿ ॥**
**ਕੈ ਦੋਖੜੈ ਸੜਿਓਹਿ, ਕਾਲੀ ਹੋਈ ਦੇਹੁਰੀ, ਨਾਨਕ ਮੈ ਤਨਿ ਭੰਗੁ ॥**
**ਜਾਣਾ ਪਾਣੀ ਨਾ ਲਹਾਂ, ਜੈ ਸੇਤੀ ਮੇਰਾ ਸੰਗੁ ॥੩੦॥**
*(ਸਲੋਕ ਮ: ੧, ਵਾਰਾਂ ਤੇ ਵਧੀਕ, ਪੰਨਾ ੧੪੧੨)*

ਜ਼ਿੰਦਗੀ ਦੇ ਸੋਮੇ ਸਿਰਜਣਹਾਰ ਨਾਲੋਂ ਸਾਡੇ ਦਿਲਾਂ ਦੀ ਤਾਰ ਟੁੱਟੀ ਹੋਈ ਹੈ, ਜਿਸ ਕਰਕੇ ਸਾਡੇ ਅੰਦਰ ਮੁਰਦਿਹਾਣ ਹੈ, ਤੇ ਮੁੜ ਮੁੜ ਸਾਡਾ ਚਿੱਤ ਤਮਾਸ਼ਿਆਂ ਵਲ ਭੱਜਦਾ ਹੈ, ਜਗਤ ਦੇ ਚੰਚਲ ਫ਼ੈਸ਼ਨਾਂ ਦਾ ਆਸ਼ਕ ਹੋ ਰਿਹਾ ਹੈ ਤੇ ਉਢ ਵਿਦਵਤਾ ਦੇ ਆਧਾਰ 'ਤੇ ਆਪਣੇ ਵਲੋਂ ਸਿਆਣਾ ਬਣ ਕੇ ਆਖ ਰਿਹਾ ਹੈ ਕਿ ਸੋਹਣੇ ਸਤਿਗੁਰੂ ਦੀ ਅਗਵਾਈ ਦੀ, ਗੁਰੂ ਦੇ ਪਿਆਰੇ ਸਰੂਪ ਦੀ, ਹੁਣ ਸਾਨੂੰ ਲੋੜ ਨਹੀਂ। ਪਰ ਜਿਨ੍ਹਾਂ ਨੂੰ ਗੁਰੂ-ਚਰਨਾਂ ਦਾ ਸਦਕਾ ਜ਼ਿੰਦਗੀ ਮਿਲੀ ਹੈ, ਜਿਨ੍ਹਾਂ ਦੇ ਅੰਦਰ ਗੁਰ-ਉਪਦੇਸ਼ ਦੀ ਬਰਕਤਿ ਨਾਲ ਖਿੜਾਉ ਤੇ ਹੁਲਾਰਾ ਆਇਆ ਹੈ, ਉਹਨਾਂ ਨੂੰ ਤਾਂ ਪ੍ਰੀਤਮ ਦਾ ਸਰੀਰ ਭੀ ਸੋਹਣਾ ਲੱਗ ਰਿਹਾ ਹੈ। ਆਓ ਵੇਖੋ ਗੁਰੂ ਤੋਂ ਵਿਕੇ ਹੋਏ ਸਾਹਿਬ ਗੁਰੂ ਰਾਮਦਾਸ ਜੀ ਕੀ ਆਖਦੇ ਹਨ :

**ਸੋ ਧੰਨੁ ਗੁਰੂ ਸਾਬਾਸਿ ਹੈ, ਹਰਿ ਦੇਇ ਸਨੇਹਾ॥**
**ਹਉ ਵੇਖਿ ਵੇਖਿ ਗੁਰੂ ਵਿਗਸਿਆ, ਗੁਰ ਸਤਿਗੁਰ ਦੇਹਾ॥੧੭॥**
**ਗੁਰ ਰਸਨਾ ਅੰਮ੍ਰਿਤੁ ਬੋਲਦੀ, ਹਰਿ ਨਾਮਿ ਸੁਹਾਵੀ॥**
**ਜਿਨ ਸੁਣਿ ਸਿਖਾ ਗੁਰੁ ਮੰਨਿਆ, ਤਿਨਾ ਭੁਖ ਸਭ ਜਾਵੀ॥੧੮॥**

*(ਤਿਲੰਗ ਮਹਲਾ ੪, ਪੰਨਾ ੭੨੬)*

## ੭

ਸਾਡੇ ਦਿਲ ਦੀ ਤਾਰ ਪ੍ਰੀਤਮ ਸਤਿਗੁਰੂ ਦੇ ਚਰਨਾਂ ਨਾਲੋਂ ਟੁੱਟ ਚੁੱਕੀ ਹੈ, ਸਾਡੇ ਅੰਦਰ ਗੁਰੂ ਦਾ ਪਿਆਰ ਨਹੀਂ ਹੈ, ਏਸ ਕਰਕੇ ਗੁਰੂ ਨਾਲ ਸੰਬੰਧ ਰੱਖਣ ਵਾਲੇ ਪਦਾਰਥ ਸਾਨੂੰ ਪਿਆਰੇ ਨਹੀਂ ਲੱਗਦੇ।

ਕਹਿੰਦੇ ਹਨ, ਇਕ ਵਾਰੀ ਮਜਨੂੰ ਉਸ ਮਹੱਲੇ ਕੋਲੋਂ ਦੀ ਲੰਘਿਆ ਜਿਥੇ ਲੈਲਾ ਰਹਿੰਦੀ ਸੀ। ਲੈਲਾ ਦੇ ਘਰ ਵਲੋਂ ਇਕ ਕੁੱਤਾ ਆ ਗਿਆ, ਮਜਨੂੰ ਉਸ ਕੁੱਤੇ ਨੂੰ ਦੇਖ ਕੇ ਬਿਹਬਲ ਹੋ ਗਿਆ ਤੇ ਕੁੱਤੇ ਦੀ ਪੈਰੀਂ ਡਿੱਗ ਪਿਆ। ਲੋਕ ਹੱਸਣ ਲੱਗ ਪਏ ਤੇ ਮਜਨੂੰ ਨੂੰ ਪੁੱਛਣ ਲੱਗੇ ਕਿ ਏਸ ਕੁੱਤੇ ਦੀ ਪੈਰੀਂ ਕਿਉਂ ਪੈ ਰਿਹਾ ਹੈਂ ? ਪਰ ਲੋਕ ਵਿਚਾਰੇ ਉਹਨਾਂ ਅੱਖਾਂ ਨਾਲ ਨਹੀਂ ਸਨ ਵੇਖ ਰਹੇ, ਜਿਨ੍ਹਾਂ ਨਾਲ ਮਜਨੂੰ ਵੇਖ ਰਿਹਾ ਸੀ। ਮਜਨੂੰ ਦੀਆਂ ਅੱਖਾਂ ਵਿਚ ਲੈਲਾ ਵੱਸਦੀ ਸੀ, ਏਸ ਵਾਸਤੇ ਲੈਲਾ ਦੀ ਗਲੀ ਵਿਚੋਂ ਆਇਆ ਹੋਇਆ ਕੁੱਤਾ ਮਜਨੂੰ ਨੂੰ ਕਿਵੇਂ ਪਿਆਰਾ ਨਾ ਲੱਗੇ ?

ਭਾਈ ਗੁਰਦਾਸ ਜੀ ਏਸ ਪਿਆਰ ਦੇ ਕੌਤਕ ਨੂੰ ਇਉਂ ਲਿਖਦੇ ਹਨ:

**ਲੈਲੀ ਦੀ ਦਰਗਾਹ ਦਾ ਕੁੱਤਾ ਮਜਨੂੰ ਦੇਖਿ ਲੁਭਾਣਾ॥**
**ਕੁੱਤੇ ਦੀ ਪੈਰੀਂ ਪਵੈ, ਹੜਿ ਹੜਿ ਹਸੈ ਲੋਕੁ ਵਿਡਾਣਾ॥੩੧॥ (੩੭)**

ਜਿਸ ਵੇਲੇ ਪੁੰਨੂੰ ਨੂੰ ਹੋਤ ਚੋਰੀ ਚੋਰੀ ਸੱਸੀ ਕੋਲੋਂ ਲੈ ਗਏ, ਤਾਂ ਸੱਸੀ ਭੀ ਦਿਨੇ ਉੱਠ ਕੇ ਆਪਣੇ ਪ੍ਰੀਤਮ ਦੀ ਭਾਲ ਵਿਚ ਇਕੱਲੀ ਹੀ ਤੁਰ ਪਈ। ਅਗੇ ਰੇਤ-ਥਲਾ ਆ ਗਿਆ, ਉਤੋਂ ਕੜਕਦੀ ਧੁੱਪ, ਸੱਸੀ ਦਾ ਕੋਮਲ ਸਰੀਰ, ਵਿਚਾਰੀ ਥਲ ਵਿਚ ਪੁੰਨੂੰ ਪੁੰਨੂੰ ਆਖਦੀ ਤੜਪ ਤੜਪ ਕੇ ਮਰ ਗਈ। ਕਿਤੇ ਨੇੜੇ ਹੀ ਇਕ ਅਯਾਲੀ ਬਕਰੀਆਂ ਚਾਰਦਾ ਸੀ, ਉਸ ਨੇ ਸੱਸੀ ਦੇ ਵਿਰਲਾਪ ਸੁਣੇ, ਦਿਲ ਹਿੱਲ ਗਿਆ। ਆਪਣੇ ਮਨ ਨੂੰ ਸਮਝਾਇਓ ਸੂ, ਮਨਾ! ਵੇਖ, ਇਕ ਅਬਲਾ ਆਪਣੇ ਪ੍ਰੀਤਮ ਦੇ ਪਿਆਰ ਵਿਚ ਆਪਣਾ ਆਪ ਵਾਰ ਗਈ ਹੈ, ਤੂੰ ਆਪਣੇ

ਮਾਲਕ ਰੱਬ ਨੂੰ ਕਿਉਂ ਵਿਸਾਰੀ ਬੈਠਾ ਹੈਂ ? ਦਿਲ ਨੂੰ ਚੋਟ ਲੱਗੀ, ਉਥੇ ਹੀ ਸੱਸੀ ਦੀ ਕਬਰ ਬਣਾ ਕੇ ਫ਼ਕੀਰ ਹੋ ਕੇ ਬੈਠ ਗਿਆ।

ਓਧਰੋਂ ਪੁੰਨੂੰ ਨੂੰ ਭੀ ਭਲਾ ਕਿਵੇਂ ਚੈਨ ਆਵੇ ? ਆਪਣੇ ਭਰਾਵਾਂ ਤੋਂ ਖਹਿੜਾ ਛੁਡਾ ਕੇ ਵਾਹੋ ਦਾਹੀ ਪਿਛਾਂ ਉੱਠ ਭੱਜਾ। ਥਲ ਵਿਚ ਨਵੀਂ ਕਬਰ ਦੇਖ ਕੇ ਫ਼ਕੀਰ ਸਾਈਂ ਨੂੰ ਪੁੱਛਿਆ। ਉਸ ਉੱਤਰ ਦਿਤਾ, ਇਹ ਕੋਈ ਤੀਵੀਂ ਸੀ, ਜੋ ਪੁੰਨੂੰ ਪੁੰਨੂੰ ਆਖਦੀ ਮਰ ਗਈ। ਪੁੰਨੂੰ ਦੇ ਅੰਦਰ ਭੀ ਬਿਰਹੋਂ ਦੀ ਚੋਟ ਲੱਗੀ ਤੇ ਫ਼ਕੀਰ ਸਾਈਂ ਨੂੰ ਪੁੱਛਣ ਲੱਗਾ, ਸੁਣਾ ਸਾਈਂ ਸੱਸੀ ਦੀਆਂ ਕੁਝ ਅੰਤ ਵੇਲੇ ਦੀਆਂ ਗੱਲਾਂ।

ਹਾਸ਼ਮ ਕਵੀ ਉਸ ਸਾਈਂ ਦਾ ਉੱਤਰ ਇਉਂ ਲਿਖਦਾ ਹੈ:

**ਓੜਕ ਵਕਤ ਕਹਿਰ ਦੀਆਂ ਕੂਕਾਂ, ਸੁਣਿ ਪੱਥਰ ਢਲਿ ਜਾਵੇ।**
**ਜਿਸ ਡਾਚੀ ਮੇਰਾ ਪੁੰਨੂੰ ਖੜਿਆ, ਖ਼ਾਲਾ ! ਉਹ ਦੋਜ਼ਕ ਵਿਚ ਜਾਵੇ।**
**ਜਾਂ ਉਸ ਨਿਹੁ ਲਗੇ ਵਿਚ ਬਿਰਹੋਂ, ਵਾਂਗ ਸੱਸੀ ਜਰ ਜਾਵੇ।**
**ਹਾਸ਼ਮ ਮੌਤ ਪਵੇ ਕੁਰਵਾਨਾਂ, ਤੁਖ਼ਮ ਜ਼ਮੀਨੋਂ ਜਾਵੇ।੧।**
**ਫਿਰਿ ਮੁੜ ਸਮਝ ਕਰੇ ਲੱਖ ਤੌਬਾ, ਮੈਥੋਂ ਬਹੁਤ ਬੇਅਦਬੀ ਹੋਈ।**
**ਜਿਸ ਪਰ ਯਾਰ ਕਰੇ ਅਸਵਾਰੀ, ਤਿਸ ਦੇ ਜੇਡ ਨ ਕੋਈ।**
**ਕੁਝ ਮੈਂ ਵਾਂਗ ਨਿਕਰਮਣ ਨਾਹੀਂ, ਕਿਤ ਵਲ ਮਿਲੇ ਨ ਢੋਈ।**
**ਹਾਸ਼ਮ ਕੰਤ ਮਿਲੇ ਹੁਣ ਜਿਸ ਨੂੰ, ਉਹ ਜਾਣ ਸੁਹਾਗਣ ਹੋਈ।੨।**

ਪਿਆਰ ਦੀ ਨੈਂ ਵਿਚ ਤਾਰੀਆਂ ਲੈਂਦੀ ਸੱਸੀ ਡਾਚੀ ਨੂੰ ਭੀ ਭਾਗਾਂ ਵਾਲੀ ਸਮਝਦੀ ਹੈ। ਆਓ, ਆਪਣੇ ਅੰਦਰ ਗਹੁ ਨਾਲ ਝਾਤੀ ਮਾਰੀਏ, ਅੰਦਰ ਕੋਈ ਰੋਗ ਹੈ, ਕੋਈ ਟੋਟ ਹੈ, ਨਹੀਂ ਤਾਂ ਪ੍ਰੀਤਮ ਦੇ ਸੋਹਣੇ ਕੇਸ ਸਾਡੇ ਹਿਰਦੇ ਨੂੰ ਕਿਉਂ ਨਾ ਪਿਆਰੇ ਲੱਗਣ।

ਰੱਬ ਦੇ ਸੱਚੇ ਆਸ਼ਿਕ ਨਾਮਦੇਵ ਜੀ ਆਪਣੇ ਮਾਹੀ ਨੂੰ ਕ੍ਰਿਸ਼ਨ ਜੀ ਦੇ ਸਰੂਪ ਵਿਚ ਤੱਕ ਕੇ ਪਿਆਰ ਦੇ ਇਕ ਅਜੀਬ ਹੁਲਾਰੇ ਵਿਚ ਆਉਂਦੇ ਹਨ। ਆਪ ਕ੍ਰਿਸ਼ਨ ਜੀ ਨਾਲ ਸੰਬੰਧ ਰਖਣ ਲਈ ਹਰੇਕ ਸ਼ੈ ਤੋਂ ਸਦਕੇ ਸਦਕੇ ਹੋ ਰਹੇ ਹਨ। ਆਪ ਦੇ ਇਸ ਡੁਲ੍ਹਦੇ ਪਿਆਰ ਦਾ ਨਜ਼ਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਉਂ ਮਿਲਦਾ ਹੈ:

**ਧਨਿ ਧੰਨਿ ਓ ਰਾਮ ਬੇਨੁ ਬਾਜੈ ॥**
**ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ਰਹਾਉ॥**

ਧਨਿ ਧਨਿ ਮੇਘਾ ਰੋਮਾਵਲੀ॥
ਧਨਿ ਧਨਿ ਕ੍ਰਿਸਨ ਓਢੈ ਕਾਂਬਲੀ॥੧॥
ਧਨਿ ਧਨਿ ਤੂ ਮਾਤਾ ਦੇਵਕੀ॥
ਜਿਹ ਗ੍ਰਿਹਿ ਰਮਈਆ ਕਵਲਾਪਤੀ॥੨॥
ਧਨਿ ਧਨਿ ਬਨਖੰਡ ਬਿੰਦ੍ਰਾਬਨਾ॥
ਜਹ ਖੇਲੈ ਸ੍ਰੀ ਨਾਰਾਇਨਾ॥੩॥
ਬੇਨੁ ਬਜਾਵੈ ਗੋਧਨੁ ਚਰੈ॥
ਨਾਮੇ ਕਾ ਸੁਆਮੀ ਆਨਦ ਕਰੈ॥੪॥੧॥

*(ਮਾਲੀ ਗਉੜਾ ਨਾਮਦੇਵ ਜੀ, ਪੰਨਾ ੯੮੮)*

## ੮

ਇਕ ਰਾਹੀ ਮੁਸਾਫ਼ਰ ਸੜਕੋ ਸੜਕ ਤੁਰਿਆ ਜਾ ਰਿਹਾ ਹੈ। ਸੜਕ ਉਤੇ ਢੇਰ ਦੂਰ 'ਤੇ ਕੋਈ ਇਕ ਮੀਲ ਦੀ ਵਿੱਥ 'ਤੇ ਉਸ ਨੂੰ ਇਉਂ ਜਾਪਦਾ ਹੈ ਜਿਵੇਂ ਪੁਰਾਣੀਆਂ ਇੱਟਾਂ ਦਾ ਇਕ ਵੱਡਾ ਸਾਰਾ ਢੇਰ ਪਿਆ ਹੋਇਆ ਹੈ। ਰਤਾ ਹੋਰ ਅਗਾਂਹ ਜਾ ਕੇ ਉਸ ਢੇਰ ਵੱਲ ਤੱਕ ਕੇ ਰਾਹੀ ਦਾ ਪਹਿਲਾ ਖ਼ਿਆਲ ਬਦਲ ਜਾਂਦਾ ਹੈ ਤੇ ਉਸ ਨੂੰ ਇਉਂ ਮਲੂਮ ਹੁੰਦਾ ਹੈ ਜਿਵੇਂ ਇਹ ਕਿਸੇ ਪੁਰਾਣੀ ਇਮਾਰਤ ਦੇ ਖੰਡਰ ਪਏ ਹਨ। ਮੁਸਾਫ਼ਰ ਹੋਰ ਅਗਾਂਹ ਜਾਂਦਾ ਹੈ, ਉਸ ਦਾ ਭੁਲੇਖਾ ਥੋੜਾ ਜਿਹਾ ਹੋਰ ਨਿਵਿਰਤ ਹੋ ਜਾਂਦਾ ਹੈ, ਇਹ ਖੰਡਰ ਨਹੀਂ ਹਨ, ਇਕ ਇਮਾਰਤ ਹੈ, ਪਰ ਜਾਪਦੀ ਬਹੁਤ ਪੁਰਾਣੀ ਤੇ ਜਰਜਰੀ ਹੈ। ਰਾਹੀ ਸਹਿਜੇ ਸਹਿਜੇ ਹੁਣ ਇਹ ਮੀਲ ਕੁ ਦਾ ਪੈਂਡਾ ਮੁਕਾ ਕੇ ਏਸ ਇਮਾਰਤ ਦੇ ਨੇੜੇ ਆ ਅੱਪੜਿਆ ਹੈ। ਉਹ ਇੱਟਾਂ ਦਾ ਢੇਰ, ਉਹ ਖੰਡਰ, ਉਹ ਜਰਜਰਾ ਮਕਾਨ—ਇਹ ਸਾਰੇ ਭੁਲੇਖੇ ਹੁਣ ਮਿਟ ਗਏ ਹਨ। ਇਮਾਰਤ ਦੇ ਦਰਵਾਜ਼ੇ ਅਗੇ ਅੱਪੜ ਕੇ ਉਸ ਦਾ ਮਨ ਬੜਾ ਪ੍ਰਸੰਨ ਹੁੰਦਾ ਹੈ। ਇਮਾਰਤ ਭਾਵੇਂ ਚਿਰ ਦੀ ਬਣੀ ਹੋਈ ਹੈ, ਪਰ ਹੈ ਬੜੀ ਪੱਕੀ, ਸਾਦਾ ਤੇ ਸੁੰਦਰ। ਰਾਹੀ ਦੇ ਮਨ ਵਿਚ ਕੁਝ ਖਿੱਚ ਜਿਹੀ ਪੈਂਦੀ ਹੈ। ਮਕਾਨ ਨੂੰ ਚੰਗੀ ਤਰ੍ਹਾਂ ਵੇਖਣ ਲਈ ਦਰਵਾਜ਼ੇ ਥਾਣੀ ਅੰਦਰ ਲੰਘ ਜਾਂਦਾ ਹੈ। ਅੰਦਰ ਤਾਂ ਅਜੀਬ ਸੋਹਣੇ ਸੋਹਣੇ ਕਮਰੇ ਹਨ, ਭਾਂਤ ਭਾਂਤ ਦੇ ਤਰੀਕਿਆਂ ਨਾਲ ਸਜਾਏ ਹੋਏ ਹਨ। ਦੂਰੋਂ ਥੱਕ ਕੇ ਆਏ ਰਾਹੀ ਦੇ ਮਨ ਵਿਚ ਲਾਲਸਾ ਉਪਜਦੀ ਹੈ ਕਿ ਏਥੇ ਬੈਠ ਕੇ ਸੁਖ ਲਵਾਂ।

ਪੱਛਮੀ ਵਿਦਿਆ ਦੀ ਬਰਕਤ ਨਾਲ ਚਤੁਰ ਹੋਏ ਹੋਏ ਮਨ! ਆ, ਆਪਣੇ ਅੰਦਰ ਝਾਤੀ ਮਾਰ। ਕਿਤੇ ਤੂੰ ਭੀ ਸਿਖ ਧਰਮ ਦੀ ਇਮਾਰਤ ਨੂੰ ਦੂਰੋਂ ਦੂਰੋਂ ਹੀ

ਤਾਂ ਨਹੀਂ ਤੱਕ ਰਿਹਾ ? ਸ਼ਾਇਦ ਏਸੇ ਕਾਰਨ ਤੈਨੂੰ ਇਹ ਜਰਜਰੀ ਜਾਪਦੀ ਹੋਵੇ, ਤਾਹੀਏਂ ਤੇਰਾ ਚਿੱਤ ਕਰਦਾ ਹੋਵੇ ਕਿ ਪੁਰਾਣਾ ਹੋਇਆ ਹੋਇਆ ਹਿੱਸਾ ਨਵੇਂ ਫ਼ੈਸ਼ਨ ਦੀ ਇਮਾਰਤ ਬਣੇ ? ਪਰ ਸੱਜਣਾ! ਦੂਰੋਂ ਨਜ਼ਰ ਧੋਖਾ ਖਾ ਜਾਂਦੀ ਹੈ। ਰਤਾ ਨੇੜੇ ਢੁਕ, ਅੰਦਰ ਲੰਘ। ਸੱਚ ਆਖ, ਰੋਜ਼ ੨੪ ਘੰਟਿਆਂ ਵਿਚੋਂ ਕਿਤਨੇ ਸਮੇਂ ਲਈ ਸੋਹਣੇ ਗੁਰੂ ਨਾਨਕ ਪਾਤਿਸ਼ਾਹ ਕਲਗੀਆਂ ਵਾਲੇ ਦੇ ਨੇੜੇ ਹੋ ਕੇ ਬੈਠਦਾ ਹੈਂ ? ਜੇ ਕਈ ਦਿਨ, ਕਈ ਕਈ ਮਹੀਨੇ, ਕਈ ਸਾਲ ਬੀਤ ਜਾਂਦੇ ਹਨ, ਤੇ ਪ੍ਰੀਤਮ ਦੇ ਨਾ ਕਦੇ ਆਤਮਾ ਰੂਪ ਬਾਣੀ ਵਿਚ ਚੁੱਭੀ ਲਾਈ ਹੈ ਅਤੇ ਨਾ ਹੀ ਸਰੀਰਕ ਜਾਮੇ ਵਾਲਾ ਕੋਈ ਕੌਤਕ ਹੀ ਵੇਖਿਆ ਹੈ, ਤਾਂ ਦੱਸ, ਹੇ ਮਨ! ਏਸੇ ਸਾਂਝ ਦੇ ਮਾਣ 'ਤੇ ਏਸ ਇਮਾਰਤ ਨੂੰ ਪੁਰਾਣੀ ਤੇ ਜਰਜੰਰੀ ਆਖ ਰਿਹਾ ਹੈਂ ?

ਹੇ ਚਤੁਰ ਚਿੱਤ! ਵੇਖ, ਤੇਰੇ ਵਾਂਗ ਦੂਰੋਂ ਦੂਰੋਂ ਸੁਣਨ ਤੇ ਤੱਕਣ ਵਾਲਾ ਇਕ ਮਨੁੱਖ ਕਲਗੀਆਂ ਵਾਲੇ ਦੇ ਸਰੀਰ ਤੇ ਸਰੂਪ ਨਾਲ ਵੈਰ ਧਾਰ ਕੇ ਫ਼ੌਜਾਂ ਦੇ ਕਟਕ ਚਾੜ੍ਹੀ ਅਨੰਦਪੁਰ ਨੂੰ ਆ ਰਿਹਾ ਹੈ। ਇਹ ਸਰਦਾਰ ਸੈਦ ਖ਼ਾਂ ਹੈ ਤੇ ਔਰੰਗਜ਼ੇਬ ਦੀਆਂ ਫ਼ੌਜਾਂ ਦਾ ਜਰਨੈਲ ਹੈ। ਪੀਰ ਬੁਧੂ ਸ਼ਾਹ ਜੀ (ਜੋ ਸੋਹਣੇ ਕਲਗੀਆਂ ਵਾਲੇ ਤੋਂ ਵਿਕੇ ਹੋਏ ਹਨ ਤੇ ਆਪਣੇ ਜਿਗਰ ਦੇ ਟੋਟੇ ਜੁਆਨ ਪੁੱਤਰ ਪ੍ਰੀਤਮ ਜੀ ਦੇ ਚਰਨ-ਕਮਲਾਂ ਤੋਂ ਸਦਕੇ ਕਰ ਚੁਕੇ ਹਨ) ਹਾਂ, ਪੀਰ ਜੀ ਦਾ ਇਹ ਸਾਲਾ ਹੈ, ਇਸ ਨੂੰ ਕਈ ਵਾਰੀ ਹੈਰਾਨੀ ਆਉਂਦੀ ਹੈ ਕਿ ਪੀਰ ਜੀ ਉੱਚੀ ਅਵਸਥਾ ਦੇ ਮਾਲਕ ਹੁੰਦੇ ਹੋਏ ਤੇ ਏਤਨੇ ਮੁਰੀਦਾਂ ਦੇ ਹੁੰਦਿਆਂ ਕਿਵੇਂ ਹਿੰਦੂਆਂ ਦੇ ਗੁਰੂ ਤੋਂ ਸਦਕੇ ਹੋਏ ਹੋਏ ਹਨ, ਪਰ ਵਿਚਾਰੇ ਦੀ ਸਮਝ ਵਿਚ ਕੁਝ ਨਹੀਂ ਆਉਂਦਾ। ਪੀਰ ਜੀ ਤੋਂ ਭੀ ਪੁੱਛ ਚੁੱਕਿਆ ਹੈ, ਉਹਨਾਂ ਤੋਂ ਭੀ ਕੇਵਲ ਉੱਤਰ ਮਿਲਿਆ ਹੈ ਕਿ ਭਾਈ! ਦਰਸ਼ਨ ਕਰੇਂਗਾ ਤਾਂ ਭਰਮ ਦੂਰ ਹੋ ਜਾਏਗਾ।

ਹੁਣ ਇਹ ਜਰਨੈਲ ਸੈਦ ਖ਼ਾਂ ਉਸੇ ਸੋਹਣੇ ਪ੍ਰੀਤਮ ਨੂੰ ਮਾਰ ਮੁਕਾਉਣ ਲਈ ਜਾਂ ਜੀਊਂਦਾ ਫੜਨ ਲਈ ਜਾ ਰਿਹਾ ਹੈ, ਪਰ ਕਦੇ ਕਦੇ ਪੀਰ ਬੁਧੂ ਸ਼ਾਹ ਦੇ ਬਚਨ ਚੇਤੇ ਆ ਜਾਂਦੇ ਹਨ। ਸ੍ਰੀ ਅਨੰਦਪੁਰ ਸਾਹਿਬ ਦੇ ਚਾਰ ਚੁਫੇਰੇ ਫ਼ੌਜਾਂ ਨੇ ਘੇਰਾ ਘੱਤ ਲਿਆ ਹੈ, ਮੀਲਾਂ ਤਾਈਂ ਪਹਾੜੀ ਰਾਜਿਆਂ ਦੀਆਂ ਤੇ ਔਰੰਗਜ਼ੇਬ ਦੀਆਂ ਫ਼ੌਜਾਂ ਡੇਰੇ ਜਮਾਈ ਬੈਠੀਆਂ ਹਨ। ਸਭ ਦੇ ਮਨ ਵਿਚ ਇਹ ਜੋਸ਼ ਉੱਠ ਰਿਹਾ ਹੈ ਕਿ ਗੁਰੂ ਗੋਬਿੰਦ ਸਿੰਘ ਨੂੰ ਪਕੜ ਲੈਣਾ ਹੈ ਤੇ ਬਾਦਸ਼ਾਹ ਤੋਂ ਬੜੇ ਬੜੇ ਇਨਾਮ ਹਾਸਲ ਕਰਨੇ ਹਨ।

ਅੱਜ ਕਿਲ੍ਹੇ 'ਤੇ ਚੜ੍ਹਾਈ ਕਰਨ ਲਈ ਸੈਦ ਖ਼ਾਂ ਦੀ ਵਾਰੀ ਹੈ। ਉਸ ਦੇ

ਜੁਆਨ ਆਪਣੇ ਸ਼ਸਤਰਾਂ ਨਾਲ ਸਨੱਧ-ਬੱਧ ਤਿਆਰ ਹੋ ਰਹੇ ਹਨ। ਸੈਦ ਖ਼ਾਂ ਘੋੜੇ 'ਤੇ ਸੁਆਰ ਹੈ ਤੇ ਆਪਣੇ ਸੂਰਮਿਆਂ ਨੂੰ ਜੰਗੀ ਹਦਾਇਤਾਂ ਦੇ ਰਿਹਾ ਹੈ। ਪਰ ਕਦੇ ਕਦੇ ਪੀਰ ਜੀ ਦੇ ਬਚਨ ਚੇਤੇ ਆ ਜਾਂਦੇ ਹਨ, ਤੇ ਅੱਖਾਂ ਅਨੰਦਪੁਰ ਸਾਹਿਬ ਵਲ ਜਾ ਟਿਕਦੀਆਂ ਹਨ। ਮਨ ਵਿਚ ਖ਼ਿਆਲ ਉੱਠ ਰਹੇ ਹਨ—"ਮੇਰਾ ਪੀਰ ਅੰਞਾਣਾ ਨਹੀਂ, ਜਿਗਰ ਦੇ ਟੋਟੇ ਦੇ ਕੇ ਸੌਦਾ ਕੀਤਾ ਨੇ, ਕੋਈ ਅਜ਼ਮਤ ਅੱਖੀ ਵੇਖੀ ਹੀ ਹੋਵੇਗੀ। ਕਿਆ ਅੱਛਾ ਹੋਵੇ, ਜੇ ਜੰਗ ਅਰੰਭ ਹੋਣ ਤੋਂ ਪਹਿਲਾਂ ਮੈਂ ਭੀ ਗੁਰੂ ਨੂੰ ਵੇਖ ਲਵਾਂ, ਪੀਰ ਜੀ ਆਖਦੇ ਸਨ, ਗੁਰੂ ਅੰਤਰਜਾਮੀ ਹੈ। ਜੇ ਦਿਲਾਂ ਦੀਆਂ ਜਾਣਦਾ ਹੈ ਤਾਂ ਮੇਰੇ ਦਿਲ ਦੀ ਕਿਉਂ ਨਹੀਂ ਬੁੱਝਦਾ?"

ਫ਼ੌਜ ਤਿਆਰ ਹੋ ਚੁੱਕੀ ਹੈ,ਪਰ ਸੈਦ ਖ਼ਾਂ ਦੇ ਮਨ ਵਿਚ ਅਜੇ ਭੀ ਉਹੀ ਖ਼ਿਆਲ ਆ ਰਹੇ ਹਨ। ਔਹ ਵੇਖੋ! ਸ਼ਾਹਾਨ ਸ਼ਾਹ, ਪੀਰਾਨ ਪੀਰ ਗੁਰੂ ਆਪਣੇ ਨੀਲੇ 'ਤੇ ਅਸਵਾਰ ਹੁੰਦੇ ਹਨ ਤੇ ਇਕੱਲੇ ਹੀ ਕਿਲ੍ਹੇ ਵਿਚੋਂ ਨਿਕਲ ਕੇ ਵੈਰ ਕਮਾਉਣ ਆਏ ਰੱਬ ਦੇ ਬੰਦਿਆਂ ਵਿਚੋਂ ਦੀ ਲੰਘਦੇ ਲੰਘਦੇ ਅਨੰਦਪੁਰ ਸਾਹਿਬ ਤੋਂ ਬਾਹਰ ਤਿੰਨ ਚਾਰ ਮੀਲ 'ਤੇ ਸੈਦ ਖ਼ਾਂ ਦੇ ਸਾਹਮਣੇ ਜਾ ਅੱਪੜਦੇ ਹਨ। ਹੇ ਮੇਰੇ ਚਤੁਰ ਮਨ! ਤੱਕ! ਸੈਦ ਖ਼ਾਂ ਦੇ ਭਾਗ ਜਾਗਣ ਲਗੇ ਹਨ। ਜਿਸ ਸਾਬਤ ਸੂਰਤ 'ਤੇ ਅੱਜ ਤੈਨੂੰ ਇਤਰਾਜ਼ ਫੁਰ ਰਹੇ ਹਨ, ਉਸੇ ਦਾ ਦੀਦਾਰ ਅੱਜ ਉਸ ਸੈਦ ਖ਼ਾਂ ਨੂੰ ਹੋਣ ਲੱਗਾ ਹੈ ਜੋ ਫ਼ੌਜਾਂ ਲੈ ਕੇ ਗੁਰੂ ਨੂੰ ਪਕੜਨ ਲਈ ਆਇਆ ਹੋਇਆ ਹੈ। ਸਾਹਿਬ ਕਲਗੀਧਰ ਜੀ ਨੇ ਆਪਣਾ ਘੋੜਾ ਸੈਦ ਖ਼ਾਂ ਦੇ ਸਾਹਮਣੇ ਆ ਖੜਾ ਕੀਤਾ ਹੈ। ਸੈਦ ਖ਼ਾਂ ਦੀਆਂ ਅੱਖਾਂ ਭੀ ਉਸੇ ਸੋਹਣੀ ਸੂਰਤ ਵਲ ਲੱਗੀਆਂ ਹੋਈਆਂ ਹਨ। ਪ੍ਰੀਤਮ ਜੀ ਦੇ ਅਪੜਨ ਤਕ ਏਸ ਨੂੰ ਆਪਣਾ ਆਪ ਭੁੱਲ ਚੁਕਿਆ ਸੀ। ਰੱਬੀ ਨੂਰ ਦੇ ਪੁੰਜ ਗੁਰੂ ਨੂੰ ਤੱਕ ਕੇ ਬੇਵਸ ਇਉਂ ਬੋਲ ਉਠਿਆ:

**ਖ਼ੁਦਾ ਆਇਦ, ਖ਼ੁਦਾ ਆਇਦ, ਕਿ ਮੇ ਆਇਦ ਖ਼ੁਦਾ ਬੰਦਾਹ।**
**ਹਕੀਕਤ ਦਰ ਮਜਾਜ਼ ਆਇਦ, ਕਿ ਮੁਰਦਹ ਰਾ ਕੁਨਦ ਜ਼ਿੰਦਾਹ।**

ਭਾਵ, ਰੱਬ ਆਇਆ ਹੈ ਕਿ ਰੱਬ ਦਾ ਬੰਦਾ ਆਇਆ ਹੈ, ਰੱਬੀ ਨੂਰ ਸਰੀਰਕ ਜਾਮੇ ਵਿਚ ਆ ਗਿਆ ਹੈ, ਜਿਸ ਨੇ ਮੈਨੂੰ ਮੁਰਦੇ ਨੂੰ ਜਿਵਾਲ ਦਿੱਤਾ ਹੈ।

## ੯

**ਕਬੀਰ ਡਗਮਗ ਕਿਆ ਕਰਹਿ ਕਹਾ ਡੁਲਾਵਹਿ ਜੀਉ ॥**
**ਸਰਬ ਸੂਖ ਕੋ ਨਾਇਕੋ, ਰਾਮ ਨਾਮ ਰਸੁ ਪੀਉ ॥੩॥** *(ਪੰਨਾ ੧੩੬੪)*

ਸ਼ਰਧਾ ਤੇ ਯਕੀਨ ਨਾਲ ਹੀ ਗੁਰ ਚਰਨੀਂ ਲੱਗਿਆਂ ਵਿਸ਼ੇ-ਵਿਕਾਰਾਂ ਦੇ ਇਹਨਾਂ ਹੜ੍ਹਾਂ ਵਿਚੋਂ ਬਚਾਉ ਹੋ ਸਕਦਾ ਹੈ। ਇਸ਼ਕ ਨਿਭਦਾ ਹੀ ਤਦੋਂ ਹੈ ਜੇ ਅੰਦਰ ਸਿਦਕ ਹੋਵੇ। ਭਾਈ ਨੰਦ ਲਾਲ ਜੀ ਭੀ ਫ਼ੁਰਮਾਉਂਦੇ ਹਨ:

**ਬਾ ਹਿਜਰ ਆਸ਼ਨਾ ਸ਼ੌ, ਗਰ ਤਾਲਬੇ ਵਸਾਲੀ।**
**ਰਾਹ ਕੈ ਬਰੀ ਬ-ਮਨਜ਼ਲ, ਤਾ ਰਾਹਬਰ ਨ ਬਾਸ਼ਦ।**

ਭਾਵ, ਜੇ ਵਸਲ ਦੀ ਲੋੜ ਹੈ ਤਾਂ ਬਿਰਹੋਂ ਨੂੰ ਸਮਝ। ਇਹ ਬਿਰਹੋਂ ਹੀ ਗੁਰੂ-ਮਿਲਾਪ ਲਈ ਰਾਹਬਰ ਹੈ, ਏਸ ਤੋਂ ਬਿਨਾ ਮੰਜ਼ਲ 'ਤੇ ਕਿਵੇਂ ਅਪੜੇਂਗਾ ?

**ਦਾਮਾਨਿ ਚਸ਼ਮ ਮਗੁਜ਼ਾਰ, ਅਜ਼ ਦਸਤ ਹਮਚੁ ਮਿਯਗਾਂ।**
**ਤਾ ਜੇਬਿ ਆਰਜ਼ੂਹਾ, ਪੁਰ ਅਜ਼ ਗੁਹਰ ਨ ਬਾਸ਼ਦ।**

ਭਾਵ, ਪਲਕਾਂ ਵਾਂਗ ਹੱਥੋਂ ਅੱਖਾਂ ਦਾ ਪੱਲਾ ਨਾ ਛੱਡ, ਜਿਤਨਾ ਚਿਰ ਤਾਂਘ ਦੀ ਜੇਬ ਮੁਰਾਦ ਦੇ ਮੋਤੀ ਨਾਲ ਨਹੀਂ ਭਰਦੀ।

**ਸ਼ਾਖ਼ੇ ਉਸੀਦੇ ਆਸ਼ਿਕ ਹਰਗਿਜ਼ ਸਮਰ ਨ ਗੀਰਦ।**
**ਅਜ਼ ਅਸ਼ਕਹਾਇ ਮਿਯਗਾਂ ਤਾਂ ਸਬਜ਼ ਤਰ ਨ ਬਾਸ਼ਦ।**

ਭਾਵ, ਆਸ਼ਿਕ ਦੀ ਆਸ ਦੀ ਟਾਹਣੀ ਨੂੰ ਤਦੋਂ ਤਾਈਂ ਫਲ ਨਹੀਂ ਲੱਗ ਸਕਦਾ, ਜਦ ਤਾਈਂ ਅੱਖਾਂ ਦੇ ਵੈਰਾਗ ਭਰੇ ਜਲ ਨਾਲ ਇਹ ਟਾਹਣੀ ਹਰੀ ਨਹੀਂ ਹੁੰਦੀ।

ਤਾਂ ਤੇ

ਹੇ ਮਨ! ਪਤਿਬ੍ਰਤਾ ਇਸਤ੍ਰੀ ਵਾਂਗ.ਆਪਣੇ ਅੰਦਰ ਇਹ ਤਾਂਘ ਪੈਦਾ ਕਰ ਕੇ ਨਿੱਤ:

**ਉਠੀ ਝਾਲੂ ਕੰਤੜੇ, ਹਉ ਪਸੀ ਤਉ ਦੀਦਾਰੁ ॥੩॥੧॥**

*(ਮ: ੫, ਪੰਨਾ ੧੦੯੪)*

# ਧਾਰਮਿਕ ਚਿੰਨ੍ਹ
# ਤੇ
# ਇਨਸਾਨੀ ਜੀਵਨ

ਜਗਤ ਇਕ ਅਖਾੜਾ ਹੈ, ਜਿਥੇ ਮਨ ਅਤੇ ਨਫ਼ਸਾਨੀ ਖ਼ਾਹਸ਼ਾਂ ਦਾ ਸਦਾ ਘੋਲ ਹੋ ਰਿਹਾ ਹੈ। ਇਸ ਘੋਲ ਵਿਚ ਜਿੱਤਣ ਲਈ 'ਧਰਮ' ਮਨ ਦੀ ਸਹਾਇਤਾ ਕਰਦਾ ਹੈ। ਸੋ, 'ਧਰਮ' ਦਾ ਸੰਬੰਧ ਮਨੁੱਖ ਦੇ ਮਨ ਨਾਲ ਹੈ। 'ਧਾਰਮਿਕ ਚਿੰਨ੍ਹਾਂ' ਦਾ ਸੰਬੰਧ ਭੀ ਮਨ ਨਾਲ ਹੀ ਹੋ ਸਕਦਾ ਹੈ, ਇਨਸਾਨੀ ਜੀਵਨ ਨਾਲ ਹੀ ਹੋ ਸਕਦਾ ਹੈ। 'ਧਾਰਮਿਕ ਚਿੰਨ੍ਹਾਂ' ਦੀ ਅਸਲੀਅਤ ਤੇ ਲੋੜ ਸਮਝਣ ਤੋਂ ਪਹਿਲਾਂ ਮਨ ਦੀ 'ਕਿਰਿਆ', ਮਨ ਦੀ ਦੌੜ-ਭੱਜ ਨੂੰ ਸਮਝਣਾ ਜ਼ਰੂਰੀ ਹੈ, ਕਿਉਂਕਿ ਇਸ ਮਜ਼ਮੂਨ ਦੇ ਦੋ ਹਿੱਸੇ ਬਣ ਗਏ—ਮਨ ਤੇ ਚਿੰਨ੍ਹ।

ਮਨ ਦੀ ਕਿਰਿਆ ਦੋ ਕਿਸਮ ਦੀ ਹੈ—'ਸੁਚੇਤ' ਤੇ 'ਅਚੇਤ'। ਅਸੀ ਤੁਰਦੇ ਫਿਰਦੇ ਹਾਂ, ਕੁਝ ਖਾਂਦੇ ਹਾਂ, ਹੱਸਦੇ ਹਾਂ, ਗਾਉਂਦੇ ਹਾਂ—ਅਜਿਹੇ ਕੰਮ ਕਰਨ ਵੇਲੇ ਅਸਾਨੂੰ ਇਹ 'ਸੁਰਤ' ਹੁੰਦੀ ਹੈ ਕਿ ਅਸੀ ਫਲਾਣਾ ਕੰਮ ਕਰ ਰਹੇ ਹਾਂ। ਇਹ ਕੰਮ ਮਨ ਦੀ 'ਸੁਚੇਤ' ਅਵਸਥਾ ਦੇ ਹਨ। ਪਰ ਮਨ ਦੀ ਦੌੜ-ਭੱਜ ਨਿਰੀ ਅਜਿਹੇ ਕੰਮਾਂ 'ਤੇ ਹੀ ਨਹੀਂ ਮੁੱਕ ਜਾਂਦੀ ਜਿਨ੍ਹਾਂ ਦੇ ਕਰਨ ਵੇਲੇ ਸਾਨੂੰ ਉਹਨਾਂ ਦੇ ਕੀਤੇ ਜਾਣ ਦੀ 'ਸੁਰਤ' ਭੀ ਹੁੰਦੀ ਹੈ। ਕਈ ਐਸੇ ਕੰਮ ਭੀ ਹਨ ਜਿਨ੍ਹਾਂ ਬਾਰੇ ਇਹ ਖ਼ਿਆਲ ਬਣ ਸਕਦਾ ਹੈ ਕਿ 'ਮਨ' ਇਹਨਾਂ ਵਿਚ ਰੁੱਝਾ ਹੋਇਆ ਨਹੀਂ, ਪਰ ਅਸਲ ਵਿਚ ਉਹ ਹੁੰਦੇ ਹਨ ਮਨ ਦੀ ਹੀ ਦੌੜ-ਭੱਜ ਦਾ ਸਿੱਟਾ, ਭਾਵੇਂ ਅਸਾਡੀ 'ਸੁਰਤ' ਓਧਰ ਰੁਝੀ ਹੋਈ ਨਹੀਂ ਹੁੰਦੀ। ਤੁਸੀ ਇਕ ਕਿਤਾਬ ਪੜ੍ਹ ਰਹੇ ਹੋ। ਤੁਹਾਡੇ ਕੋਲ ਮੇਜ਼ 'ਤੇ ਪਈ ਘੜੀ ਚਲ ਰਹੀ ਹੈ। ਤੁਹਾਡੀ 'ਸੁਰਤ' ਪੜ੍ਹਨ ਵਿਚ ਹੈ, ਘੜੀ ਦੀ 'ਟਿਕਟਿਕ' ਵਲ ਨਹੀਂ। ਘੜੀ ਅਚਨਚੇਤ ਬੰਦ ਹੋ ਜਾਂਦੀ ਹੈ, ਤੁਹਾਡੀ ਸੁਰਤ ਉਸੇ ਵੇਲੇ ਪੜ੍ਹਨ ਵਲੋਂ ਹਟ ਕੇ ਘੜੀ ਵਲ ਚਲੀ ਜਾਂਦੀ ਹੈ। ਇਹ ਕੀ ਹੋਇਆ ? 'ਸੁਚੇਤ ਮਨ' ਪੜ੍ਹਨ ਦੇ ਆਹਰੇ ਰੁੱਝਾ ਹੋਇਆ ਸੀ, ਪਰ ਘੜੀ ਦੀ

'ਟਿਕਟਿਕ' ਭੀ ਅਬੋਲ ਜਿਹੇ, ਬੇ-ਮਲੂਮ ਜਿਹੇ, ਬੇ-ਸੁਰਤੀ ਜਿਹੀ ਵਿਚ 'ਮਨ' ਦੇ ਅੰਦਰ ਮੌਜੂਦ ਸੀ। ਜਦੋਂ ਘੜੀ ਬੰਦ ਹੋਣ 'ਤੇ ਅਸਾਡੀ 'ਸੁਰਤ' ਪੜ੍ਹਨ ਵਲੋਂ ਹਟ ਕੇ ਘੜੀ ਵਲ ਪਰਤਦੀ ਹੈ, ਇਹ 'ਕਿਰਿਆ' ਭੀ 'ਮਨ' ਦੀ ਹੀ ਹੁੰਦੀ ਹੈ। ਜਿਸ ਨੂੰ ਅਸੀ 'ਅਚੇਤ ਮਨ' (Subconscious Mind) ਦੀ ਕਿਰਿਆ ਕਹਿੰਦੇ ਹਾਂ। ਵਿਸਰੀਆਂ ਗੱਲਾਂ ਦੇ ਸੰਸਕਾਰ ਏਸੇ 'ਅਚੇਤ ਅਵਸਥਾ' ਵਿਚ ਟਿਕੇ ਰਹਿੰਦੇ ਹਨ।

ਪੁਰਾਣੇ ਵਿਦਵਾਨਾਂ ਦਾ ਖ਼ਿਆਲ ਸੀ ਕਿ ਜਿਨ੍ਹਾਂ ਗੱਲਾਂ ਦਾ ਸਾਨੂੰ 'ਚੇਤਾ' ਨਹੀਂ ਰਹਿੰਦਾ, ਉਹ ਸਾਡੇ ਅੰਦਰੋਂ ਉੱਕਾ ਹੀ ਮਿਟ ਜਾਂਦੀਆਂ ਹਨ। ਕਈ ਕੰਮਾਂ ਤੇ ਗੱਲਾਂ ਦੀ ਬਾਬਤ ਇਹ ਖ਼ਿਆਲ ਠੀਕ ਹੋ ਸਕਦਾ ਹੈ, ਪਰ ਇਹ ਅਸੂਲ ਹਰ ਥਾਂ ਨਹੀਂ ਢੁੱਕਦਾ।

ਸਾਡੇ ਅੰਦਰ ਕਈ ਐਸੀਆਂ ਪਸ਼ੂ-ਬਿਰਤੀਆਂ, ਕਈ ਐਸੇ ਜੰਗਲੀ ਸੁਭਾਵ ਹੁੰਦੇ ਹਨ ਜਿਨ੍ਹਾਂ ਉਤੇ ਬਦ-ਇਖ਼ਲਾਕ ਬੰਦਿਆਂ ਵਿਚ ਬੈਠਿਆਂ ਤਾਂ ਭਾਵੇਂ ਕੋਈ ਇਤਰਾਜ਼ ਨਾ ਹੁੰਦਾ ਹੋਵੇ, ਪਰ ਜਦੋਂ ਸਾਡੀ ਰੋਜ਼ੀ, ਸਾਡਾ ਵਿਹਾਰ-ਕਾਰ ਸਾਨੂੰ ਸੱਭਿਅਤਾ ਵਾਲੇ ਲੋਕਾਂ, ਉੱਚੇ ਇਖ਼ਲਾਕ ਵਾਲੇ ਬੰਦਿਆਂ ਦੇ ਗੁਆਂਢ ਰਹਿਣ ਵਾਸਤੇ ਲੈ ਆਉਂਦਾ ਹੈ, ਓਥੇ ਅਸੀ ਓਹ ਜੰਗਲੀ ਸੁਭਾਉ, ਉਹ ਭੈੜੀਆਂ ਵਾਦੀਆਂ, ਨਿਸੰਗ ਹੋ ਕੇ ਵਰਤ ਨਹੀਂ ਸਕਦੇ, ਕਿਉਂਕਿ ਇੱਜ਼ਤ ਦਾ ਖ਼ਤਰਾ ਹੈ, ਵਿਹਾਰ-ਕਾਰ ਦੇ ਵਿਗੜਨ ਦਾ ਡਰ ਹੈ। ਅਸੀ ਉਹਨਾਂ ਇਖ਼ਲਾਕ-ਹੀਣ ਵਾਦੀਆਂ ਨੂੰ ਆਪਣੇ ਅੰਦਰ ਦਬਾਉਂਦੇ ਹਾਂ। ਉਹ ਦੂਰ ਨਹੀਂ ਹੋਈਆਂ, ਮਨ ਦੀ 'ਸੁਰਤਿ-ਅਵਸਥਾ' ਵਿਚੋਂ ਉਤਰ ਕੇ 'ਬੇ-ਸੁਰਤਿ ਅਵਸਥਾ', 'ਅਚੇਤ ਅਵਸਥਾ' ਵਿਚ ਚਲੀਆਂ ਗਈਆਂ ਹਨ। ਇਸ ਗੱਲ ਦਾ ਸਬੂਤ ਇਹ ਹੈ ਕਿ ਜਦੋਂ ਕਦੇ ਇੱਜ਼ਤ ਦੇ ਵਿਗੜਨ ਦਾ ਖ਼ਤਰਾ ਜਾਂ ਵਿਹਾਰ ਦਾ ਤੌਖਲਾ ਹਟ ਜਾਂਦਾ ਹੈ ਤਾਂ ਉਹ ਵਾਦੀਆਂ ਮੁੜ ਆ ਕੁੱਦਦੀਆਂ ਹਨ; ਇਤਨਾ ਚਿਰ ਇਹ ਅੰਦਰ ਹੀ ਮਨ ਦੀ 'ਅਚੇਤ ਅਵਸਥਾ' ਵਿਚ ਟਿਕੀਆਂ ਰਹੀਆਂ ਸਨ।

ਪਰ ਅਸਾਨੂੰ ਇਹ ਕਿਵੇਂ ਪਤਾ ਲੱਗਦਾ ਹੈ ਕਿ ਮਨ ਦੀ ਕੋਈ 'ਅਚੇਤ ਅਵਸਥਾ' ਭੀ ਹੈ?

ਇਕ ਵਿਦਿਆਰਥੀ ਇਮਤਿਹਾਨ ਦੇਣ ਜਾਂਦਾ ਹੈ। ਹਿਸਾਬ ਦਾ ਪਰਚਾ ਹੈ। ਪਹਿਲਾ ਹੀ ਸਵਾਲ ਕੱਢਣ 'ਤੇ ਗ਼ਲਤ ਨਿਕਲ ਆਉਂਦਾ ਹੈ। ਹੁਣ ਜਿਉਂ ਜਿਉਂ ਉਹ ਇਸੇ ਸਵਾਲ ਨੂੰ ਠੀਕ ਕੱਢਣ ਦੇ ਜਤਨ ਕਰਦਾ ਹੈ, ਤਿਉਂ ਤਿਉਂ

ਹੋਰ ਹੋਰ ਉਲਝਣਾਂ ਪੈਂਦੀਆਂ ਜਾਂਦੀਆਂ ਹਨ, ਇਸ ਸੁਆਲ ਨੂੰ ਠੀਕ ਹੱਲ ਕਰਨਾ 'ਸੁਚੇਤ ਮਨ' ਦੇ ਵੱਸ ਤੋਂ ਬਾਹਰ ਦੀ ਗੱਲ ਹੋ ਜਾਂਦੀ ਹੈ। ਅੱਕ ਕੇ ਉਹ ਇਸ ਸਵਾਲ ਨੂੰ ਛੱਡ ਕੇ ਬਾਕੀ ਦਾ ਪਰਚਾ ਕਰਦਾ ਹੈ, ਅਖ਼ੀਰ 'ਤੇ ਫਿਰ ਪਹਿਲੇ ਸਵਾਲ ਨੂੰ ਹੀ ਹੱਲ ਕਰਨ ਦਾ ਜਤਨ ਕਰਦਾ ਹੈ, ਤੇ ਹੈਰਾਨੀ ਦੀ ਗੱਲ ਹੁੰਦੀ ਹੈ ਕਿ ਉਹ ਸਵਾਲ ਠੀਕ ਨਿਕਲ ਆਉਂਦਾ ਹੈ। ਵਿਦਿਆਰਥੀ ਨੂੰ ਉਸ ਉਲਝਣ ਵਿਚੋਂ ਕਿਸ ਨੇ ਕੱਢਿਆ ? ਮਨ ਦੀ 'ਅਚੇਤ' ਅਵਸਥਾ ਨੇ, 'ਅਚੇਤ ਮਨ' ਨੇ, ਕਿਉਂਕਿ 'ਸੁਚੇਤ ਮਨ' ਤਾਂ ਬਾਕੀ ਦਾ ਪਰਚਾ ਕਰਨ ਵਿਚ ਰੁੱਝਾ ਹੋਇਆ ਸੀ, ਇਤਨੇ ਸਮੇ ਵਿਚ 'ਅਚੇਤ ਮਨ' ਨੂੰ ਮੌਕਾ ਮਿਲ ਗਿਆ ਕਿ 'ਸੁਚੇਤ ਮਨ' ਨੂੰ ਸਹੀ ਰਾਹ ਦੱਸ ਸਕੇ।

ਰਾਤ ਨੂੰ ਸੌਣ ਵੇਲੇ ਇਕ ਵਿਦਿਆਰਥੀ ਆਪਣੇ ਆਪ ਨੂੰ ਇਹ ਆਖਦਾ ਹੈ ਕਿ ਸਵੇਰੇ ਮੈਨੂੰ ਚਾਰ ਵਜੇ ਜਗਾ ਦੇਣਾ। ਇਹ ਗੱਲ ਆਖਣ ਵਾਲਾ 'ਸੁਚੇਤ ਮਨ' ਹੈ, ਜੋ ਥੱਕੇ ਹੋਏ ਸਰੀਰ ਦੇ ਨਾਲ ਹੀ ਨੀਂਦ ਵਿਚ ਚਲਾ ਜਾਂਦਾ ਹੈ; ਪਰ ਪੂਰੇ ਚਾਰ ਵਜੇ ਉਸ ਨੂੰ ਜਾਗ ਆ ਜਾਂਦੀ ਹੈ। ਕਿਸ ਨੇ ਜਗਾਇਆ ? 'ਅਚੇਤ ਮਨ' ਨੇ, ਜੋ 'ਸੁਚੇਤ ਮਨ' ਦੇ ਅਰਾਮ ਕਰਨ 'ਤੇ ਪਹਿਰੇ 'ਤੇ ਆ ਖਲੋਂਦਾ ਹੈ।

ਜੀਵਨ ਦੇ ਅਜਿਹੇ ਕਈ ਹੋਰ ਰੋਜ਼ਾਨਾ ਤਜਰਬੇ ਅਸਾਨੂੰ ਇਹ ਯਕੀਨ ਦਿਵਾਉਂਦੇ ਹਨ ਕਿ ਅਸਾਡੇ ਮਨ ਦੇ ਦੋ ਹਿੱਸੇ ਹਨ—ਸੁਚੇਤ ਮਨ ਤੇ ਅਚੇਤ ਮਨ। ਅਸਾਡੇ ਰੋਜ਼ਾਨਾ ਜੀਵਨ ਵਿਚ ਨਿਰਾ ਸੁਚੇਤ ਮਨ ਹੀ ਨਹੀਂ ਦੌੜਦਾ ਭੱਜਦਾ, ਮਨ ਦੀ 'ਅਚੇਤ ਅਵਸਥਾ' ਨਾਲ ਭੀ ਅਸਾਨੂੰ ਰੋਜ਼ ਹੀ ਵਾਹ ਪੈਂਦਾ ਰਹਿੰਦਾ ਹੈ।

ਮਨੁੱਖ ਜਦੋਂ ਕਿਸੇ ਗੱਲ 'ਤੇ ਵਿਚਾਰ ਕਰਦਾ ਹੈ ਤਾਂ ਮਨ ਨੂੰ ਉਸ ਪਾਸੇ ਵਲ ਉੱਦਮ ਕਰਨ ਲਈ ਉਚੇਚਾ ਪ੍ਰੇਰਦਾ ਹੈ; ਉਸ ਵਿਚਾਰ ਦੇ ਵਿਚਾਰਨ ਲਈ ਲੋੜੀਂਦੇ ਲਫ਼ਜ਼ ਵਰਤਦਾ ਹੈ। ਪਰ ਇਹ ਜ਼ਰੂਰੀ ਨਹੀਂ ਕਿ ਮਨੁੱਖ ਉਹਨਾਂ ਲਫ਼ਜ਼ਾਂ ਨੂੰ ਜੀਭ ਨਾਲ ਬੋਲ ਕੇ ਹੀ ਵਰਤੇ। ਛੋਟੇ ਬਾਲ ਵਲ ਤੱਕੋ, ਜੋ ਅਜੇ ਨਵੀਆਂ ਨਵੀਆਂ ਗੱਲਾਂ ਕਰਨ ਸਿੱਖਿਆ ਹੈ, ਬਾਲ ਲਫ਼ਜ਼ਾਂ ਨੂੰ ਉਸ ਤਰ੍ਹਾਂ ਨਹੀਂ ਵਰਤਦਾ ਜਿਵੇਂ ਸਿਆਣਾ ਮਨੁੱਖ। ਬਾਲ ਜੋ ਚੀਜ਼ਾਂ ਰੋਜ਼ ਘੜੀ ਮੁੜੀ ਵੇਖਦਾ ਹੈ ਉਹਨਾਂ ਦੀ 'ਸ਼ਕਲ' ਉਸ ਦੇ ਮਨ ਵਿਚ ਟਿਕਦੀ ਹੈ, ਉਹ 'ਸ਼ਕਲ' ਹੀ ਬਾਲਕ ਦੇ ਲਫ਼ਜ਼ ਹੁੰਦੇ ਹਨ। ਬਾਲ ਨੂੰ ਰੋਜ਼ ਸ਼ਾਮ ਵੇਲੇ ਚੰਦਰਮਾ ਵਿਖਾ ਕੇ ਆਖੀਏ 'ਅਹੁ ਚੰਨ' ਤਾਂ ਫਿਰ ਜਦੋਂ ਭੀ ਉਸ ਨੂੰ ਆਖੀਏ—'ਕਾਕਾ ! ਚੰਨ', ਉਹ ਤੁਰਤ ਅਕਾਸ਼ ਵਲ ਉਸ ਥਾਂ ਨੂੰ ਤੱਕਦਾ ਹੈ ਜਿਥੇ ਉਹ ਰੋਜ਼ 'ਚੰਨ' ਵੇਖਿਆ ਕਰਦਾ ਹੈ। ਇਸ ਦਾ

ਭਾਵ ਇਹ ਹੈ ਕਿ ਛੋਟੇ ਬਾਲ ਲਈ ਲਫ਼ਜ਼ 'ਚੰਨ' ਦਾ ਅਰਥ ਹੈ 'ਚੰਨ ਦਾ ਅਸਲੀ ਸਰੂਪ', 'ਚੰਨ ਦੀ ਸ਼ਕਲ', ਜੋ ਉਸ ਦੇ ਅੰਦਰ ਟਿਕ ਗਈ ਹੈ। ਜਿਉਂ ਜਿਉਂ ਬਾਲ ਵੱਡਾ ਹੁੰਦਾ ਹੈ, ਸੁਤੇ ਹੀ ਬੇ-ਮਲੂਮੇ ਜਿਹੇ ਉਸ ਦੇ ਅੰਦਰ ਟਿਕੀਆਂ ਹੋਈਆਂ ਚੀਜ਼ਾਂ ਦੀਆਂ 'ਸ਼ਕਲਾਂ' ਦੇ 'ਖ਼ਿਆਲ' ਬਣਨੇ ਸ਼ੁਰੂ ਹੋ ਜਾਂਦੇ ਹਨ। ਜਿਥੇ ਪਹਿਲਾਂ ਲਫ਼ਜ਼ 'ਚੰਨ' ਬੋਲਿਆਂ ਉਹ ਤੁਰਤ ਚੰਨ ਵਲ ਤੱਕਣ ਲਗ ਪੈਂਦਾ ਸੀ, ਹੁਣ ਉਸ ਨੂੰ ਉਸ ਲਫ਼ਜ਼ ਦਾ 'ਅਰਥ' ਆਉਂਦਾ ਜਾਂਦਾ ਹੈ।

ਛੋਟੇ ਬਾਲਾਂ ਦੀ ਬੋਲੀ ਵਲ ਤੱਕੋ ! ਬਾਲ ਨਿੱਕਾ ਜਿਹਾ ਫ਼ਿਕਰਾ ਜਾਂ ਕਈ ਵਾਰੀ ਦੋ ਲਫ਼ਜ਼ ਹੀ ਬੋਲਦੇ ਹਨ, ਜਿਨ੍ਹਾਂ ਦਾ ਭਾਵ ਉਨ੍ਹਾਂ ਦੇ ਅੰਦਰ ਉਤਨਾ ਹੀ ਹੁੰਦਾ ਹੈ ਜਿਵੇਂ ਇਕ ਸਿਆਣੇ ਮਨੁੱਖ ਦੇ ਅੰਦਰ। ਇਕ ਘਰ ਦੇ ਛੋਟੇ ਛੋਟੇ ਬਾਲਾਂ ਨੂੰ ਖੇਡਦਿਆਂ ਤੱਕੋ ! ਓਪਰਾ ਮਨੁੱਖ ਉਹਨਾਂ ਦੀਆਂ ਆਪੋ ਵਿਚ ਦੀਆਂ ਗੱਲਾਂ ਨੂੰ ਸਮਝ ਨਹੀਂ ਸਕਦਾ; ਪਰ ਉਹ ਆਪੋ ਵਿਚ ਭਾਵੇਂ ਅਧੂਰੇ ਫ਼ਿਕਰੇ ਬੋਲਦੇ ਹੋਣ, ਇਕ ਦੂਜੇ ਦਾ ਪੂਰਾ ਮਤਲਬ ਸਮਝ ਲੈਂਦੇ ਹਨ। ਓਪਰੇ ਮਨੁੱਖ ਨੂੰ ਇਉਂ ਜਾਪਦਾ ਹੈ ਕਿ ਇਨ੍ਹਾਂ ਬਾਲਾਂ ਨੇ ਆਪੋ ਵਿਚ ਗੱਲਾਂ ਕਰਨ ਲਈ, ਇਕ ਦੂਜੇ ਨੂੰ ਆਪਣੇ ਖ਼ਿਆਲ ਦੱਸਣ ਲਈ, ਕੁਦਰਤ ਦੀਆਂ ਦਿੱਸ ਰਹੀਆਂ ਚੀਜ਼ਾਂ ਨੂੰ ਪਛਾਣਨ ਲਈ, ਖ਼ਾਸ ਨਿਸ਼ਾਨੀਆਂ ਤੇ ਖ਼ਾਸ ਨਾਮ ਰੱਖ ਲਏ ਹਨ। ਕਈ ਬਾਲ ਵੇਖੀਦੇ ਹਨ ਕਿ ਜਦੋਂ ਉਹ ਰੋਣ ਤੇ ਮਾਪੇ ਆਖਣ 'ਲੈ ਬੀਬੀ' ਤਾਂ ਉਹ ਵਿਰਚ ਜਾਂਦੇ ਹਨ। ਲਫ਼ਜ਼ 'ਬੀਬੀ' ਉਹਨਾਂ ਦੀਆਂ ਅੱਖਾਂ ਅੱਗੇ ਮਿਠਾਈ ਦੀ 'ਤਸਵੀਰ' ਲੈ ਆਉਂਦਾ ਹੈ, ਮਾਨੋ, ਲਫ਼ਜ਼ 'ਬੀਬੀ' ਉਨ੍ਹਾਂ ਵਾਸਤੇ ਮਿਠਾਈ ਦਾ ਇਕ 'ਚਿੰਨ੍ਹ' ਬਣ ਜਾਂਦਾ ਹੈ।

ਸਿਆਣੇ ਮਨੁੱਖਾਂ ਨੂੰ ਸੰਸਾਰ ਦੇ ਕੰਮ-ਕਾਰ ਕਰਦੇ ਵੇਖ ਕੇ ਛੋਟੇ ਬਾਲ 'ਗੁੱਡੀਆਂ' ਆਦਿਕ ਖਿਡਾਉਣੇ ਬਣਾ ਕੇ ਉਹੀ ਸਾਰੇ ਕੰਮ ਕਰਦੇ ਹਨ। ਬਾਲਾਂ ਦੀਆਂ ਇਹ 'ਗੁੱਡੀਆਂ', ਮਾਨੋ, ਸੰਸਾਰਕ ਵਰਤੋਂ ਦੇ 'ਚਿੰਨ੍ਹ' ਹਨ। 'ਗੁੱਡੀਆਂ' ਨੂੰ ਗਹਿਣੇ ਕਪੜੇ ਪਾ ਕੇ, ਵਿਆਹ ਕੇ, ਸਾੜ ਕੇ, ਇਹਨਾਂ 'ਚਿੰਨ੍ਹਾਂ' ਦੀ ਰਾਹੀਂ ਬਾਲ ਸੰਸਾਰ ਦੇ ਉਹ ਸਾਰੇ ਕੰਮ ਕਰਦੇ ਹਨ ਜੋ ਸਿਆਣੇ ਮਨੁੱਖ ਸੱਚ-ਮੁੱਚ ਕਰਦੇ ਹਨ। ਬਾਲ ਸੰਸਾਰੀ ਸਿਆਣੇ ਮਨੁੱਖਾਂ ਨੂੰ ਜੰਮਣ ਮਰਨ, ਵਿਆਹ ਆਦਿਕ ਦੇ ਸਾਰੇ ਕੰਮ ਕਰਦੇ ਵੇਖਦੇ ਹਨ। ਇਹਨਾਂ ਸਾਰੇ ਕੰਮਾਂ ਦੀ 'ਸ਼ਕਲ' ਉਹਨਾਂ ਦੇ ਮਨ ਦੀ 'ਅਚੇਤ ਅਵਸਥਾ' ਵਿਚ ਟਿਕ ਜਾਂਦੀ ਹੈ, ਜਿਸ ਤੋਂ ਉਹ ਇਕ 'ਚਿੰਨ੍ਹ' ਬਣਾ ਲੈਂਦੇ ਹਨ ਤੇ ਉਸ ਨੂੰ 'ਗੁੱਡੀ' ਆਖਦੇ ਹਨ।

ਦੂਰ ਦੇ ਪੁਰਾਣੇ ਸਮੇ ਵਲ ਤੱਕੀਏ, ਜਦੋਂ ਸਾਦਾ ਲੋਕ 'ਬੋਲੀ' ਦੀ ਨੀਂਹ ਧਰ ਰਹੇ ਸਨ। 'ਬੋਲੀ' ਬਣਨ ਵੇਲੇ ਮਨੁੱਖ ਨੂੰ ਅਚੇਤ ਮਨ ਤੋਂ ਹੀ ਸਹਾਇਤਾ ਮਿਲੀ ਸੀ। ਬੋਲੀ ਇਹਨਾਂ 'ਚਿੰਨ੍ਹਾਂ' ਦੀ ਰਾਹੀਂ ਹੀ ਬਣੀ ਸੀ। ਮਨੁੱਖ ਨੇ 'ਰੁੱਖ' ਵੇਖਿਆ, ਇਕ ਹੋਰ ਰੁੱਖ ਤੱਕਿਆ, ਰੁੱਖ ਦਾ 'ਸਰੂਪ' ਉਸ ਦੇ 'ਅਚੇਤ ਮਨ' ਵਿਚ ਟਿਕ ਗਿਆ। ਦੂਜੇ ਮਨੁੱਖਾਂ ਨੇ ਭੀ ਰੁੱਖ ਵੇਖਿਆ, ਸਭਨਾਂ ਦੇ ਅੰਦਰ ਰੁੱਖ ਦੀ ਇਕ ਸਾਂਝੀ 'ਸ਼ਕਲ' ਟਿਕ ਗਈ। ਉਹਨਾਂ ਦੇ ਮਨ ਵਿਚ ਰੁੱਖ ਦੀ ਟਿਕੀ ਇਹ 'ਸ਼ਕਲ' ਮਨੁੱਖਾਂ ਵਾਸਤੇ ਰੁੱਖ-ਜਾਤੀ ਦਾ ਇਕ 'ਚਿੰਨ੍ਹ' ਬਣ ਗਿਆ। ਅਜੇ ਕੋਈ ਲਫ਼ਜ਼ ਤਾਂ ਬਣਿਆ ਨਹੀਂ ਸੀ, ਹੱਥ ਨਾਲ ਰੁੱਖ ਦੀ 'ਸ਼ਕਲ' ਬਣਾ ਕੇ ਇਕ ਦੂਜੇ ਨੂੰ ਰੁੱਖ ਦਾ ਬੋਧ ਕਰਾਉਣ ਲਗ ਪਏ। ਬਨਾਂ ਵਿਚ ਰਹਿਣ ਵਾਲੇ ਪਹਿਲੇ ਮਨੁੱਖ ਜਦੋਂ 'ਸ਼ੇਰ' ਨੂੰ ਆਉਂਦਾ ਵੇਖਦੇ ਸਨ ਤਾਂ ਇਕ ਦੂਜੇ ਨੂੰ ਖ਼ਬਰ ਦੇਣ ਲਈ ਉਹਨਾਂ ਨੇ ਉਸ ਦੀ 'ਗਰਜ' ਨੂੰ ਉਸ ਦੀ ਹਸਤੀ ਦਾ ਤੇ ਉਸ ਦੇ ਆਉਣ ਦਾ ਚਿੰਨ੍ਹ (ਨਿਸ਼ਾਨੀ) ਬਣਾ ਲਿਆ। ਸਹਿਜੇ ਸਹਿਜੇ ਉਸ 'ਹੂੰ' ਰੂਪ 'ਚਿੰਨ੍ਹ' ਤੋਂ 'ਸਿੰਘ' ਲਫ਼ਜ਼ ਬਣਿਆ।

ਬਾਲਾਂ ਵਲ ਤੱਕੋ ! ਇਹ 'ਬੋਲੀ' ਕਿਵੇਂ ਸਿਖਦੇ ਹਨ। ਨਵੀਂ ਤੱਕੀ ਚੀਜ਼ ਦੀ 'ਸ਼ਕਲ' ਪਹਿਲਾਂ ਸਹਿਜੇ ਸਹਿਜੇ ਇਨ੍ਹਾਂ ਦੇ 'ਅਚੇਤ ਮਨ' ਵਿਚ ਥਾਂ ਬਣਾਉਂਦੀ ਹੈ, ਉਸ ਦੀ ਸਹਾਇਤਾ ਨਾਲ ਇਹਨਾਂ ਦਾ ਅੰਞਾਣਾ ਜਿਹਾ 'ਸੁਚੇਤ ਮਨ' ਦੂਜਿਆਂ ਪਾਸੋਂ ਉਸ ਦਾ ਨਾਮ ਸੁਣ ਕੇ ਉਸ ਦੀ ਪਛਾਣ ਪੱਕੀ ਕਰਦਾ ਹੈ। 'ਮਿਆਉਂ' ਹਰੇਕ ਪੰਜਾਬੀ ਬਾਲ ਵਾਸਤੇ ਬਿੱਲੀ ਦਾ 'ਚਿੰਨ੍ਹ' ਹੈ, ਕਿਉਂਕਿ ਹਰੇਕ ਮਾਂ ਬਾਲ ਨੂੰ ਬਿੱਲੀ ਵਿਖਾ ਕੇ ਬਿੱਲੀ ਦੀ 'ਮਿਆਉਂ' ਚੇਤੇ ਕਰਾਂਦੀ ਰਹਿੰਦੀ ਹੈ।

ਸੋ 'ਚਿੰਨ੍ਹ' ਕੀ ਹੈ ? ਜਦੋਂ ਇਕੋ ਕਿਸਮ ਦੀ ਚੀਜ਼ ਦੀ 'ਸ਼ਕਲ' ਬਹੁਤੇ ਮਨੁੱਖਾਂ ਦੇ ਮਨ ਵਿਚ ਇਕੋ ਕਿਸਮ ਦਾ 'ਖ਼ਿਆਲ' ਪੈਦਾ ਕਰੇ, ਉਹ 'ਸ਼ਕਲ' ਉਹਨਾਂ ਮਨੁੱਖਾਂ ਵਾਸਤੇ ਉਸ ਕਿਸਮ ਦੀ ਚੀਜ਼ ਦਾ 'ਚਿੰਨ੍ਹ' ਹੈ।

## ਧਾਰਮਿਕ ਚਿੰਨ੍ਹ ਕੀ ਹੈ ?

ਜਦੋਂ ਕਿਸੇ ਖ਼ਾਸ ਧਰਮ 'ਤੇ ਸ਼ਰਧਾ ਰੱਖਣ ਵਾਲੇ ਮਨੁੱਖਾਂ ਵਾਸਤੇ ਉਸ ਧਰਮ ਨਾਲ-ਸੰਬੰਧ ਰੱਖਣ ਵਾਲੀ ਕੋਈ ਖ਼ਾਸ ਚੀਜ਼ ਉਨ੍ਹਾਂ ਸਭਨਾਂ ਦੇ ਅੰਦਰ ਇਕ ਹੀ ਕਿਸਮ ਦਾ 'ਭਾਵ' ਪੈਦਾ ਕਰੇ, ਉਸ ਚੀਜ਼ ਦੀ 'ਸ਼ਕਲ' ਉਹਨਾਂ ਬੰਦਿਆਂ ਵਾਸਤੇ ਇਕ 'ਧਾਰਮਿਕ ਚਿੰਨ੍ਹ' ਹੋ ਜਾਂਦਾ ਹੈ।

ਏਥੇ ਇਕ ਗੱਲ ਚੇਤੇ ਰੱਖਣ ਵਾਲੀ ਹੈ। ਬਾਲਕ ਮਨੁੱਖ ਦੇ ਕੰਮਾਂ ਨੂੰ 'ਗੁੱਡੀ' ਦੇ 'ਚਿੰਨ੍ਹ' ਦੀ ਰਾਹੀਂ ਪਰਗਟ ਕਰਨ ਲਈ ਕੋਈ ਉਚੇਚਾ ਜਤਨ ਨਹੀਂ ਕਰਦਾ, ਸੁਤੇ ਹੀ ਉਸ ਦੇ ਅੰਦਰ ਇਹ ਫੁਰਨੇ ਉੱਠਣ ਲਗ ਪੈਂਦੇ ਹਨ। ਜੰਗਲਾਂ ਵਿਚ ਰਹਿਣ ਵਾਲੇ ਪਹਿਲੇ ਮਨੁੱਖ ਸ਼ੇਰ ਆਦਿਕ ਜੰਗਲੀ ਪਸ਼ੂਆਂ ਲਈ ਕੋਈ ਉਚੇਚੇ ਨਾਮ ਘੜਨ ਨਹੀਂ ਸਨ ਬੈਠੇ, ਸੁਤੇ ਹੀ ਉਹਨਾਂ ਦੀ ਗਰਜ ਆਦਿਕ ਦਾ ਸੰਸਕਾਰ ਪਹਿਲਾਂ ਉਹਨਾਂ ਦੇ ਮਨ ਵਿਚ ਬੈਠ ਗਿਆ, ਜਿਸ ਨੂੰ ਉਹ ਆਪੋ ਵਿਚ 'ਹੂੰ' ਦੀ ਰਾਹੀਂ ਪਰਗਟ ਕਰਨ ਲਗ ਪਏ ਤੇ ਸਹਿਜੇ ਸਹਿਜੇ ਸੁਤੇ ਹੀ ਉਸ ਦਾ ਨਾਮ ਰੱਖਿਆ ਗਿਆ, ਜੋ ਪਹਿਲਾਂ ਉਨ੍ਹਾਂ ਲਈ ਸ਼ੇਰ ਦੀ 'ਸ਼ਕਲ' ਦਾ ਇਕ 'ਚਿੰਨ੍ਹ' ਹੀ ਸੀ।

## 'ਚਿੰਨ੍ਹ' ਇਨਸਾਨੀ ਜੀਵਨ 'ਤੇ ਕੀ ਅਸਰ ਪਾਉਂਦੇ ਹਨ ?

ਅਸੀ ਪਿੱਛੇ ਵੇਖ ਆਏ ਹਾਂ ਕਿ 'ਗੁੱਡੀ' ਆਦਿਕ ਦੀ ਰਾਹੀਂ ਬਾਲ ਸਹਿਜ-ਸੁਭਾਇ ਦੁਨੀਆਦਾਰ ਦੀ ਸਾਰੀ ਕਿਰਤ-ਕਾਰ ਸਿੱਖ ਜਾਂਦੇ ਹਨ। ਸੋ ਇਹ 'ਚਿੰਨ੍ਹ' ਸੁਤੇ ਹੀ ਬੇ-ਮਲੂਮੇ ਜਿਹੇ ਆਪਣਾ ਅਸਰ ਧੁਰ ਅੰਦਰ ਮਨ ਉਤੇ ਪਾਈ ਰਖਦੇ ਹਨ। ਇਹ ਗੱਲ ਆਮ ਵਰਤੋਂ ਵਿਚ ਵੇਖੀ ਜਾਂਦੀ ਹੈ ਕਿ ਜੇ ਮਨੁੱਖਾਂ ਦੇ ਕਿਸੇ ਇਕੱਠ ਉਤੇ ਕਿਸੇ ਗੱਲ ਦਾ ਕੋਈ ਖ਼ਾਸ ਡੂੰਘਾ ਅਸਰ ਪਾਉਣਾ ਹੋਵੇ ਤਾਂ ਸਾਧਾਰਨ ਜੋਸ਼ੀਲੇ ਲਫ਼ਜ਼ਾਂ ਦੇ ਥਾਂ 'ਚਿੰਨ੍ਹਾਂ' ਨੂੰ ਬੋਲੀ ਵਿਚ ਵਰਤਿਆਂ ਵਧੀਕ ਅਸਰ ਪੈਂਦਾ ਹੈ। 'ਅਕਾਲੀ ਲਹਿਰ' ਵੇਲੇ 'ਗੁਰੂ ਕੇ ਬਾਗ਼' ਦਾ ਮੋਰਚਾ ਲੱਗਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਰਬੰਧ ਹੇਠ 'ਗੁਰੂ ਕੇ ਬਾਗ' ਨੂੰ ਪੰਝੀ ਪੰਝੀ ਦੀ ਗਿਣਤੀ ਵਿਚ ਅਕਾਲੀ ਸਿੰਘਾਂ ਦੇ ਜਥੇ ਜਾਣੇ ਸ਼ੁਰੂ ਹੋਏ। ਰਾਹ ਵਿਚ ਸੜਕ ਉਤੇ ਇਹਨਾਂ ਜਥਿਆਂ ਨੂੰ ਮਾਰ-ਕੁਟਾਈ ਕੀਤੀ ਜਾਂਦੀ ਸੀ। ਇਹਨੀਂ ਦਿਨੀਂ ਇਕ 'ਬਾਜ਼' ਜਥੇ ਦੇ ਤੁਰਨ ਤੋਂ ਪਹਿਲਾਂ ਸ੍ਰੀ ਅਕਾਲ ਤਖ਼ਤ ਸਾਹਿਬ ਅੱਪੜ ਜਾਂਦਾ ਸੀ ਤੇ ਮਾਰ-ਕੁਟਾਈ ਵੇਲੇ ਭੀ ਉਹਨਾਂ ਦੇ ਸਿਰਾਂ 'ਤੇ ਉਡਦਾ ਰਹਿੰਦਾ ਸੀ। ਮਾਰ ਖਾਣ ਵਾਲੇ ਜਥੇ ਦਾ ਜਥੇਦਾਰ ਜਥੇ ਨੂੰ ਕੋਈ ਲੈਕਚਰ ਕਰਨ ਦੇ ਥਾਂ ਉਸ 'ਬਾਜ਼' ਵਲ ਧਿਆਨ ਦਿਵਾ ਕੇ ਸਿਰਫ਼ ਇਹੀ ਕਹਿ ਦੇਂਦਾ ਸੀ—"ਖ਼ਾਲਸਾ ਜੀ! ਸ੍ਰੀ ਕਲਗੀਧਰ ਜੀ ਦਾ 'ਬਾਜ਼' ਤੁਹਾਡੇ ਹੌਸਲੇ ਤੱਕਣ ਵਾਸਤੇ ਸਿਰ 'ਤੇ ਖੜਾ ਹੈ, ਵੇਖਿਓ, ਕੋਈ ਖ਼ਾਲਸਈ ਸ਼ਾਨ ਨੂੰ ਕਲੰਕ ਨਾ ਲਾਏ।" ਬੱਸ! ਇਹਨਾਂ ਲਫ਼ਜ਼ਾਂ, ਤੇ ਸਿਰ ਉਤੇ 'ਬਾਜ਼' ਦੇ ਦੀਦਾਰ ਦਾ ਇਤਨਾ ਅਸਰ ਹੁੰਦਾ ਸੀ ਜੋ ਸੈਂਕੜੇ ਜੋਸ਼ੀਲੇ ਲੈਕਚਰਾਂ ਦਾ ਭੀ ਨਹੀਂ ਸੀ ਹੋ ਸਕਦਾ। ਸਿੰਘ ਪੂਰਨ ਤੌਰ 'ਤੇ ਸ਼ਾਂਤ

ਰਹਿ ਕੇ ਮਾਰ-ਕੁਟਾਈ ਬੜੇ ਹੌਸਲੇ ਨਾਲ ਆਪਣੇ ਸਰੀਰਾਂ 'ਤੇ ਸਹਿੰਦੇ ਸਨ।

## ਇਸ ਦਾ ਕੀ ਕਾਰਨ ਸੀ ?

ਅੱਤ ਪਿਆਰੇ ਨਾਲ ਸੰਬੰਧ ਰਖਣ ਵਾਲੀਆਂ ਸ਼ੈਆਂ ਭੀ ਪਿਆਰੀਆਂ ਲੱਗਣ ਲਗ ਪੈਂਦੀਆਂ ਹਨ। ਭਗਤ ਨਾਮਦੇਵ ਜੀ ਸ੍ਰੀ ਕ੍ਰਿਸ਼ਨ ਜੀ ਨਾਲ ਪਿਆਰ ਪਰਗਟ ਕਰਨ ਵੇਲੇ ਜ਼ਿਕਰ ਉਹਨਾਂ ਚੀਜ਼ਾਂ ਦਾ ਕਰਦੇ ਹਨ ਜਿਨ੍ਹਾਂ ਦਾ ਕ੍ਰਿਸ਼ਨ ਜੀ ਨਾਲ ਵਾਹ ਪੈਂਦਾ ਸੀ; 'ਬੰਸਰੀ' ਤੇ 'ਕਮਲੀ' ਤੋਂ ਸਦਕੇ ਜਾਂਦੇ ਹਨ, 'ਬਿੰਦ੍ਰਾਬਨ' ਤੋਂ ਕੁਰਬਾਨ ਹੁੰਦੇ ਹਨ, ਉਹਨਾਂ ਦਾ ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਇਉਂ ਦਰਜ ਹੈ:

**ਧਨਿ ਧੰਨਿ ਓ ਰਾਮ ਬੇਨੁ ਬਾਜੈ ॥**
**ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ਰਹਾਉ॥**
**ਧਨਿ ਧਨਿ ਮੇਘਾ ਰੋਮਾਵਲੀ ॥**
**ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥**
**ਧਨਿ ਧਨਿ ਤੂ ਮਾਤਾ ਦੇਵਕੀ ॥**
**ਜਿਹ ਗ੍ਰਿਹਿ ਰਮਈਆ ਕਵਲਾਪਤੀ ॥੨॥**
**ਧਨਿ ਧਨਿ ਬਨਖੰਡ ਬਿੰਦ੍ਰਾਬਨਾ ॥**
**ਜਹ ਖੇਲੈ ਸ੍ਰੀ ਨਾਰਾਇਨਾ ॥੩॥**
**ਬੇਨੁ ਬਜਾਵੈ ਗੋਧਨੁ ਚਰੈ ॥**
**ਨਾਮੇ ਕਾ ਸੁਆਮੀ ਆਨਦ ਕਰੈ ॥੪॥੧॥** *(ਮਾਲੀ ਗਉੜਾ ਨਾਮਦੇਵ ਜੀ)*

ਕ੍ਰਿਸ਼ਨ ਜੀ ਦੇ ਭਗਤ ਦੇ ਅੱਗੇ ਕ੍ਰਿਸ਼ਨ ਜੀ ਦਾ ਨਾਮ ਲੈਣ ਦੀ ਲੋੜ ਨਹੀਂ, ਕੇਵਲ 'ਬੰਸਰੀ' ਤੇ 'ਕਮਲੀ' ਦਾ ਹੀ ਜ਼ਿਕਰ ਕਰੀਏ ਤਾਂ ਭਗਤ ਦੇ ਰੋਮ ਰੋਮ ਵਿਚ ਕ੍ਰਿਸ਼ਨ ਜੀ ਦੇ ਪਿਆਰ ਦੀ ਝਰਨਾਟ ਛਿੜ ਪੈਂਦੀ ਹੈ।

ਕਿਉਂ ? ਬੰਸਰੀ ਤੇ ਕਮਲੀ ਦਾ ਸਰੂਪ ਧੁਰ ਡੂੰਘੇ ਹਿਰਦੇ ਵਿਚ ਟਿਕ ਗਿਆ ਹੈ। ਕ੍ਰਿਸ਼ਨ ਜੀ ਦੇ ਪਿਆਰ ਤੇ ਯਾਦ ਦਾ ਇਕ 'ਚਿੰਨ੍ਹ' ਬਣ ਗਿਆ ਹੈ। ਕ੍ਰਿਸ਼ਨ ਜੀ ਦਾ ਕੋਈ ਹੋਰ ਕਾਰਨਾਮਾ ਇਤਨੀ ਧੂਹ ਨਹੀਂ ਪਾਉਂਦਾ ਜਿਤਨੀ ਇਹ ਬੰਸਰੀ ਤੇ ਕਮਲੀ।

ਸਤਿਗੁਰੂ ਜੀ ਦੇ ਆਉਣ ਤੋਂ ਪਹਿਲਾਂ ਭਾਰਤ ਦੇ ਕਰੋੜਾਂ ਬੰਦੇ ਉੱਚੀ ਜਾਤ ਵਾਲਿਆਂ ਦੇ ਪੈਰਾਂ ਵਿਚ ਰੁਲ ਰਹੇ ਸਨ, ਤੇ ਕਰੋੜਾਂ ਅਨਾਥ ਜਰਵਾਣੇ

ਹਾਕਮਾਂ ਦੇ ਪੈਰਾਂ ਵਿਚ ਲਿਤਾੜੇ ਜਾ ਰਹੇ ਸਨ। ਪ੍ਰੀਤਮ ਸਤਿਗੁਰੂ ਜੀ ਨੇ ਦੋਹਾਂ ਸ਼੍ਰੇਣੀਆਂ ਦੇ ਬੰਦਿਆਂ ਨੂੰ ਏਸ਼ ਦੁਰਗਤੀ ਤੋਂ ਬਚਾਇਆ, ਜਿਨ੍ਹਾਂ ਨੂੰ ਮਨੁੱਖ ਨਹੀਂ ਸੀ ਗਿਣਿਆ ਜਾਂਦਾ, ਅੱਜ ਉਹ ਭੀ ਬਾਜਾਂ ਵਾਲੇ ਸ੍ਰੀ ਕਲਗੀਧਰ ਜੀ ਦੇ ਅਤੁੱਟ ਪਿਆਰ ਦਾ ਸਦਕਾ ਉੱਚੀ ਧੌਣ ਕਰ ਕੇ ਤੁਰ ਫਿਰ ਸਕਣ ਲੱਗੇ। ਫਿਰ ਉਹਨਾਂ ਨੂੰ ਪ੍ਰੀਤਮ ਦੀ ਉਹ ਸੋਹਣੀ 'ਕਲਗੀ' ਤੇ ਹੱਥ ਉੱਤੇ ਸੋਭਦਾ 'ਬਾਜ' ਕਿਉਂ ਪਿਆਰੇ ਨਾ ਲੱਗਣ ? ਲੱਖਾਂ ਦੇ ਹਿਰਦਿਆਂ ਵਿਚ ਏਸ 'ਬਾਜ' ਤੇ 'ਕਲਗੀ' ਦਾ ਨਾਮ ਪਿਆਰ ਦੀ ਝਰਨਾਟ ਛੇੜ ਦੇਂਦਾ ਸੀ। ਬੱਸ ! ਇਹ 'ਬਾਜ' ਤੇ 'ਕਲਗੀ' ਲੱਖਾਂ ਸਿੱਖਾਂ ਦੇ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਦੇ ਉਪਕਾਰ ਤੇ ਮਿਹਰ ਦਾ ਇਕ ਪਿਆਰਾ 'ਚਿੰਨ੍ਹ' ਬਣ ਗਿਆ।

ਹਜ਼ਰਤ ਈਸਾ ਨੇ ਭੁੱਲੇ-ਭਟਕਿਆਂ ਦੀ ਖ਼ਾਤਰ ਆਪਣਾ ਆਪ ਕੁਰਬਾਨ ਕੀਤਾ, ਸਲੀਬ ਉਤੇ ਚੜ੍ਹੇ। ਅੱਜ ਉਹ ਸਲੀਬ ਉਹਨਾਂ ਦੇ ਹਰੇਕ ਨਾਮ-ਲੇਵਾ ਦੇ ਗਲ ਵਿਚ ਨੈੱਕ-ਟਾਈ ਦਾ ਰੂਪ ਧਾਰ ਕੇ ਉਸ ਪਿਆਰੇ ਦੇ ਪਿਆਰ ਦਾ 'ਚਿੰਨ੍ਹ' ਬਣੀ ਹੋਈ ਹੈ।

ਜੀਉਂਦੀਆਂ ਜਾਗਦੀਆਂ ਕੌਮਾਂ ਤੇ ਦੇਸ਼ ਹੁਣ ਭੀ ਆਪਣੇ ਸ਼ਹੀਦਾਂ ਤੇ ਪਰਵਾਨਿਆਂ ਦੀ ਯਾਦ ਆਪਣੇ ਦਿਲ ਵਿਚ ਤਾਜ਼ਾ ਰੱਖਣ ਵਾਸਤੇ ਉੱਦਮ ਕਰਦੇ ਰਹਿੰਦੇ ਹਨ। ਨਿਰਾ ਪੁਸਤਕਾਂ ਵਿਚ ਉਨ੍ਹਾਂ ਦੇ ਇਤਿਹਾਸ ਲਿਖ ਕੇ ਨਹੀਂ, ਪੁਸਤਕਾਂ ਪੜ੍ਹਨਾ 'ਸੁਚੇਤ ਮਨ' ਦਾ ਕੰਮ ਹੈ, ਹਰੇਕ ਨੇ ਪੁਸਤਕਾਂ ਪੜ੍ਹਨੀਆਂ ਭੀ ਨਹੀਂ। ਸੋ, ਉਹਨਾਂ ਦੀ ਯਾਦ ਦਾ ਡੂੰਘਾ ਪਰਭਾਵ ਹਰੇਕ ਮਨੁੱਖ ਦੇ ਧੁਰ ਅੰਦਰ ਪੈਦਾ ਕਰਨ ਵਾਸਤੇ ਯਾਦਗਾਰਾਂ ਕਾਇਮ ਕੀਤੀਆਂ ਜਾਂਦੀਆਂ ਹਨ। ਉਞ ਤਾਂ ਯਾਦਗਾਰ ਦੀ ਇਹ ਇਮਾਰਤ ਚੂਨੇ ਪੱਥਰ ਦੀ ਹੀ ਹੁੰਦੀ ਹੈ, ਦਲੀਲ-ਬਾਜ਼ ਮਨ ਨੂੰ ਇਸ ਵਿਚ ਕੋਈ ਫ਼ਿਲਾਸਫ਼ੀ ਨਹੀਂ ਲੱਭ ਸਕਦੀ, ਪਰ ਇਸ ਯਾਦਗਾਰ ਦਾ ਰਿਸ਼ਤਾ 'ਅਚੇਤ ਮਨ' ਨਾਲ ਹੈ, ਸ਼ਹੀਦਾਂ ਦੀ ਯਾਦਗਾਰ ਦਾ ਇਹ 'ਸਰੂਪ', ਇਹ 'ਚਿੰਨ੍ਹ' ਧੁਰ ਅੰਦਰ ਜਾ ਟਿਕਦਾ ਹੈ ਤੇ ਹਰੇਕ ਦੇ ਜੀਵਨ ਨੂੰ ਸਹਿਜੇ ਏਸੇ ਕੁਠਾਲੀ ਵਿਚ ਘੜਦਾ ਰਹਿੰਦਾ ਹੈ।

ਜਿਹੜੇ 'ਚਿੰਨ੍ਹ' ਅਨੇਕਾਂ ਬੰਦਿਆਂ ਦੇ ਅੰਦਰ ਚੜ੍ਹਦੀ ਕਲਾ ਕਾਇਮ ਰੱਖ ਸਕਣ, ਉੱਚੇ ਭਾਵ ਪੈਦਾ ਕਰਦੇ ਰਹਿਣ, ਉਹ 'ਚਿੰਨ੍ਹ' ਮੁਬਾਰਕ ਹਨ, ਉਹ ਜਗਤ ਦੇ ਜੀਵਾਂ ਲਈ ਚਾਨਣ-ਮੁਨਾਰਾ ਹਨ।

ਪਰ, ਇਕ ਹੋਰ ਕਿਸਮ ਦੇ ਭੀ 'ਚਿੰਨ੍ਹ' ਹਨ, ਜੋ ਸਾਰੇ ਜਗਤ ਨਾਲ ਸਾਂਝ

ਤੇ ਪਿਆਰ ਪੈਦਾ ਕਰਨ ਦੀ ਥਾਂ ਕਿਸੇ ਖ਼ਾਸ ਕੌਮ ਦੀ ਵਿਸ਼ੇਸ਼ਤਾ ਤੇ ਉੱਚਤਾ ਦਾ ਢੰਡੋਰਾ ਦੇਂਦੇ ਹਨ। ਤੇ, ਜਿਨ੍ਹਾਂ ਨੂੰ ਉਹ 'ਚਿੰਨ੍ਹ' ਧਾਰਨ ਕਰਨ ਦਾ ਹੱਕ ਨਹੀਂ ਹੈ, ਉਹਨਾਂ ਨੂੰ ਸਦਾ ਚੇਤੇ ਕਰਾਉਂਦੇ ਰਹਿੰਦੇ ਹਨ ਕਿ ਉਹ ਨੀਵੇਂ ਹਨ। ਹਰੇਕ ਪ੍ਰਾਣੀ ਮਾਤਰ ਨੂੰ ਉਹ 'ਚਿੰਨ੍ਹ' ਧਾਰਨ ਕਰਨ ਦੀ ਆਗਿਆ ਨਹੀਂ, ਉਹਨਾਂ 'ਚਿੰਨ੍ਹਾਂ' ਤੋਂ ਪਰਗਟ ਹੋਣ ਵਾਲੇ 'ਭਾਵ' ਦਾ ਅਧਿਕਾਰੀ ਹਰੇਕ ਬੰਦਾ ਨਹੀਂ ਹੋ ਸਕਦਾ। ਅਜਿਹੇ 'ਚਿੰਨ੍ਹ' ਜਗਤ ਵਿਚ ਵਿਤਕ਼ਰਾ ਪੈਦਾ ਕਰਦੇ ਹਨ।

ਜਗਤ ਵਿਚ ਸਾਰੇ ਦੇ ਸਾਰੇ ਬੰਦੇ ਉੱਚੀ ਵਿਦਿਆ ਵਾਲੇ ਵਿਦਵਾਨ ਨਹੀਂ, ਤੇ ਨਾ ਹੀ ਬਣ ਸਕਦੇ ਹਨ। ਸਭ ਬੰਦਿਆਂ ਦੀ ਰੁਚੀ ਇਕੋ ਹੀ ਪਾਸੇ ਦੀ ਨਹੀਂ ਹੋ ਸਕਦੀ, ਸਭ ਨੇ ਧਾਰਮਿਕ ਫ਼ਿਲਾਸਫ਼ਰ ਨਹੀਂ ਬਣ ਸਕਣਾ। ਸੋ, ਜੇ ਧਰਮ ਨਿਰ਼ੇ 'ਸੁਚੇਤ ਮਨ' (Conscious mind) ਦੇ ਵੰਡੇ ਆਇਆ ਹੁੰਦਾ ਤਾਂ ਜਗਤ ਵਿਚ ਕਰੋੜਾਂ ਬੰਦੇ ਧਰਮ ਤੋਂ ਪੈਦਾ ਹੋਣ ਵਾਲੇ ਉੱਚੇ ਵਲਵਲਿਆਂ ਤੇ ਜਜ਼ਬਿਆਂ ਤੋਂ ਵਾਂਜੇ ਰਹਿ ਜਾਂਦੇ। ਇਹ ਇਹਨਾਂ 'ਧਾਰਮਿਕ ਚਿੰਨ੍ਹਾਂ' ਦੀ ਹੀ ਬਰਕਤ ਹੈ ਕਿ ਅਨਪੜ੍ਹ ਬੰਦਿਆਂ ਦੇ ਮਨ ਵਿਚ ਭੀ ਉੱਚੇ ਭਾਵ ਪੈਦਾ ਹੋ ਸਕਦੇ ਹਨ, ਕਿਉਂਕਿ ਇਹ 'ਚਿੰਨ੍ਹ' ਮਨੁੱਖ ਦੇ ਹਿਰਦੇ ਦੀ ਡੂੰਘੀ ਤਹਿ ਵਿਚ ਜਾ ਬੈਠਦੇ ਹਨ ਤੇ ਉਸ ਦੀ ਜ਼ਿੰਦਗੀ ਦਾ ਹਿੱਸਾ ਬਣ ਜਾਂਦੇ ਹਨ।

ਸੋ, ਜੇ ਅਸੀ ਧਰਮ ਦੇ ਇਹਨਾਂ 'ਚਿੰਨ੍ਹਾਂ' ਤੋਂ ਘਿਰਣਾ ਕਰਦੇ ਜਾਵਾਂਗੇ ਤਾਂ ਇਸ ਦਾ ਇਹ ਸਿੱਟਾ ਨਿਕਲੇਗਾ ਕਿ ਧਰਮ ਨੇ ਇਹਨਾਂ 'ਚਿੰਨ੍ਹਾਂ' ਦੀ ਰਾਹੀਂ ਸੁਤੇ ਹੀ ਬੇ-ਮਲੂਮੇ ਅਸਾਡੇ ਧੁਰ ਅੰਦਰ ਜੋ ਪਰਭਾਵ ਪੈਦਾ ਕੀਤਾ ਹੋਇਆ ਹੈ, ਉਹ ਕਮਜ਼ੋਰ ਹੁੰਦਾ ਜਾਏਗਾ। ਇਹਨਾਂ ਚਿੰਨ੍ਹਾਂ ਦੇ ਘਟਾਉਣ ਦਾ ਉਹਨਾਂ ਮਨੁੱਖਾਂ ਉਤੇ ਖ਼ਾਸ ਕਰਕੇ ਵਧੀਕ ਹਾਨੀਕਾਰਕ ਅਸਰ ਹੋਵੇਗਾ ਜਿਨ੍ਹਾਂ ਦਾ ਮਨ ਅਜੇ ਇਤਨਾ ਵਿਚਾਰਵਾਨ ਨਹੀਂ ਹੈ ਕਿ ਉਹ ਧਰਮ ਦੇ ਵਿਚਾਰਾਂ ਨੂੰ ਚੰਗੀ ਤਰ੍ਹਾਂ ਸਮਝ ਸਕਣ।

ਇਹ ਗੱਲ ਚੇਤੇ ਰੱਖਣ ਵਾਲੀ ਹੈ, ਜਦੋਂ ਕੋਈ ਕੌਮ ਮੁਰਦਾ ਹੋ ਜਾਏ ਤਦੋਂ ਇਹ ਧਾਰਮਿਕ 'ਚਿੰਨ੍ਹ' ਉਸ ਕੌਮ ਦੇ ਬੰਦਿਆਂ ਦੇ ਅੰਦਰ ਉੱਚਾ ਭਾਵ ਪੈਦਾ ਨਹੀਂ ਕਰਦੇ। ਇਹਨਾਂ 'ਚਿੰਨ੍ਹਾਂ' ਦੇ ਪਿੱਛੇ ਪਿਆਰ ਤੇ ਕੁਰਬਾਨੀ ਦਾ ਮੁਜੱਸਮ ਇਤਿਹਾਸ ਤਾਂ ਮੌਜੂਦ ਹੈ, ਉਸ ਇਤਿਹਾਸ ਨੂੰ ਮਿਟਾਉਣ ਦੀ ਲੋੜ ਨਹੀਂ, ਸਗੋਂ ਉਸ ਇਤਿਹਾਸ ਨੂੰ ਮੁਰਦਾ ਰੂਹਾਂ ਦੇ ਸਾਹਮਣੇ ਰੱਖ ਕੇ ਉਹਨਾਂ ਨੂੰ ਮੁੜ ਜ਼ਿੰਦਾ ਕਰਨ ਦੀ ਲੋੜ ਹੁੰਦੀ ਹੈ।

# ਅੰਮ੍ਰਿਤ

ਸੁਖੀ ਜੀਵਨ ਬਤੀਤ ਕਰਨ ਲਈ ਜਿਵੇਂ 'ਸਰੀਰ' ਨੂੰ ਰੋਗਾਂ ਤੋਂ ਬਚਾਉਣ ਦੀ ਲੋੜ ਹੈ ਤਿਵੇਂ 'ਮਨ' ਨੂੰ ਭੀ ਵਿਕਾਰ-ਰੋਗਾਂ ਤੋਂ ਬਚਾਉਣਾ ਜ਼ਰੂਰੀ ਹੈ। ਜੇ 'ਮਨ' ਵਿਕਾਰਾਂ ਵਿਚ ਫਸਿਆ ਰਿਹਾ, ਤਾਂ ਕਈ ਕਿਸਮ ਦੇ ਵਿਕਾਰਾਂ ਤੋਂ ਸਰੀਰਕ ਰੋਗ ਤੇ ਹੋਰ ਉਪਾਧੀਆਂ ਪੈਦਾ ਹੋ ਜਾਣਗੀਆਂ, ਜੋ ਜ਼ਿੰਦਗੀ ਨੂੰ ਦੁਖੀ ਬਣਾ ਦੇਣਗੀਆਂ।

ਪਰ, 'ਸਰੀਰ' ਨੂੰ ਨਿਰੋਆ ਰੱਖਣ ਲਈ ਇਹ ਜ਼ਰੂਰੀ ਹੈ ਕਿ ਇਸ ਨੂੰ (੧) ਖ਼ੁਰਾਕ ਚੰਗੀ ਮਿਲੇ; (੨) ਖ਼ੁਰਾਕ ਦੇ ਹਜ਼ਮ ਹੋਣ ਲਈ ਸਰੀਰ ਦੀ 'ਕਸਰਤ' ਭੀ ਹੋਵੇ; (੩) ਗੰਦੇ ਮੰਦੇ ਥਾਂ ਵਸੋਂ ਨਾ ਰੱਖੀ ਜਾਏ।

ਏਸੇ ਤਰ੍ਹਾਂ 'ਮਨ' ਵਾਸਤੇ ਭੀ (੧) ਪਵਿੱਤਰ ਖ਼ਿਆਲਾਂ ਦੀ ਚੰਗੀ ਖ਼ੁਰਾਕ ਚਾਹੀਦੀ ਹੈ; (੨) 'ਮਨ' ਨੂੰ ਬਲਵਾਨ ਕਰਨ ਲਈ 'ਮਨ' ਨੂੰ ਇਕਾਗਰ ਕਰਨ ਵਾਲੀ 'ਕਸਰਤ' ਭੀ ਲੋੜੀਂਦੀ ਹੈ; ਅਤੇ (੩) ਇਸ ਨੂੰ ਕੁਸੰਗ ਤੋਂ ਭੀ ਬਚਾਉਣ ਦੀ ਲੋੜ ਹੈ।

ਪਰ, ਜੋ ਲੋਕ 'ਵਰਜ਼ਸ਼' ਕਰਦੇ ਹਨ ਤੇ ਇਸ ਤੋਂ ਲਾਭ ਉਠਾਉਣ ਦੇ ਰਾਜ਼ ਨੂੰ ਜਾਣਦੇ ਹਨ, ਉਹਨਾਂ ਨੂੰ ਇਹ ਪਤਾ ਹੈ ਕਿ ਵਰਜ਼ਸ਼ ਖ਼ਾਸ ਮਿਥੇ ਹੋਏ ਨਿਯਤ ਸਮਿਆਂ 'ਤੇ ਕਰਨੀ ਚਾਹੀਦੀ ਹੈ। ਉਹ 'ਵਰਜ਼ਸ਼' ਲਾਭਦਾਇਕ ਹੋਣ ਦੇ ਥਾਂ ਸਗੋਂ ਕਈ ਵਾਰੀ ਹਾਨੀਕਾਰਕ ਹੋ ਸਕਦੀ ਹੈ ਜੋ ਕਦੇ ਸਵੇਰੇ, ਕਦੇ ਦੁਪਹਿਰ ਨੂੰ ਤੇ ਕਦੇ ਸ਼ਾਮ ਨੂੰ ਕੀਤੀ ਜਾਏ, ਤੇ ਕਈ ਵਾਰੀ ਉੱਕਾ ਵਿਸਾਰ ਹੀ ਦਿੱਤੀ ਜਾਵੇ।

ਦੂਜੇ ਲਫ਼ਜ਼ਾਂ ਵਿਚ ਇਉਂ ਕਹਿ ਲਵੋ ਕਿ 'ਅਰੋਗਤਾ' ਦੀ ਖ਼ਾਤਰ ਮਨੁੱਖ ਵਾਸਤੇ ਇਹ ਜ਼ਰੂਰੀ ਹੈ ਕਿ ਇਹ ਕਿਸੇ 'ਹੱਦ-ਬੰਦੀ' ਵਿਚ ਜੀਵਨ ਬਤੀਤ ਕਰ ਕੇ, ਕਿਸੇ ਐਸੀ 'ਮਰਯਾਦਾ' ਵਿਚ ਰਹੇ ਤੇ ਮਰਯਾਦਾ ਵਿਚ ਰਹਿਣਾ ਸੁਭਾਉ ਹੀ ਬਣ ਜਾਏ। ਬੇਥਵ੍ਹਾ ਤੇ ਮਰਯਾਦਾ-ਹੀਣ ਜੀਵਨ ਆਮ ਤੌਰ 'ਤੇ ਕਈ ਕਿਸਮ

ਦੇ ਸਰੀਰਕ ਤੇ ਮਾਨਸਿਕ ਰੋਗ ਪੈਦਾ ਕਰ ਦੇਂਦਾ ਹੈ।

ਏਥੇ ਇਹ ਪ੍ਰਸ਼ਨ ਉੱਠਦਾ ਹੈ ਕਿ ਮਨੁੱਖ ਦੀ ਆਪਣੇ ਮਨ ਉਤੇ ਆਪਣੀ ਹੀ ਲਾਈ ਹੋਈ ਪਾਬੰਦੀ ਕਾਫ਼ੀ ਹੈ ਕਿ ਨਹੀਂ। ਕੀ ਮਨੁੱਖ ਆਪਣੇ ਮਨ ਉਤੇ ਆਪ ਬੰਦਸ਼ ਲਗਾ ਸਕਦਾ ਹੈ ? ਕੀ ਬਾਹਰੋਂ ਕਿਸੇ ਹੋਰ ਦੀ ਬੰਦਸ਼ ਕੈਦ ਜਿਹੀ ਨਹੀਂ ਹੈ ?

ਜੋ ਜੋ ਕੰਮ ਮਨੁੱਖ ਕਰਦਾ ਹੈ ਉਨ੍ਹਾਂ ਦੇ 'ਸੰਸਕਾਰ' ਇਸ ਦੇ ਅੰਦਰ ਇਕੱਠੇ ਹੁੰਦੇ ਜਾਂਦੇ ਹਨ, ਇਹਨਾਂ ਦੇ ਚੰਗੇ ਤੇ ਮੰਦੇ ਸੰਸਕਾਰਾਂ ਦੇ ਇਕੱਠ ਦਾ ਨਾਂ ਹੀ 'ਮਨ' ਹੈ। ਜੇ ਤਾਂ ਮਨੁੱਖ ਦੀ ਜ਼ਿੰਦਗੀ ਵਿਚ ਭਲੇ ਸੰਸਕਾਰਾਂ ਦਾ ਜ਼ੋਰ ਹੈ ਤਾਂ ਤੇ ਕਿਸੇ ਹੱਦ ਤਕ ਇਹ ਆਸ ਹੋ ਸਕਦੀ ਹੈ ਕਿ ਆਪਣੀ ਲਾਈ ਹੋਈ ਪਾਬੰਦੀ ਨਿਭ ਸਕੇ, ਪਰ ਜੇ ਮਨੁੱਖ ਦੀਆਂ ਪਹਿਲੀਆਂ ਰੁਚੀਆਂ ਅਨੁਸਾਰ ਇਸ ਦੇ ਅੰਦਰ ਮੰਦੇ ਸੰਸਕਾਰ ਪ੍ਰਬਲ ਹਨ, ਤਾਂ ਇਹ 'ਮੰਦੇ ਸੰਸਕਾਰ' ਆਪਣੀ ਮੌਤ ਆਪ ਹੀ ਸਹੇੜਨ ਨੂੰ ਤਿਆਰ ਨਹੀਂ ਹੋ ਸਕਦੇ, ਇਹ ਆਪਣੇ ਵਲ ਹੀ ਜੀਵਨ ਦਾ ਝੁਕਾਉ ਚਾਹੁੰਦੇ ਹੋਏ ਬੁਰਾਈ ਵਲ ਹੀ ਪ੍ਰੇਰਨਗੇ।

ਫਿਰ ਮਨੁੱਖ ਦੇ ਅੰਦਰ ਮੰਦੀਆਂ ਵਾਸ਼ਨਾਂ ਪੈਦਾ ਕਰਨ ਲਈ ਜਗਤ ਵਿਚ ਕਈ ਕਿਸਮ ਦੇ ਰੰਗ-ਤਮਾਸ਼ੇ ਤੇ ਕੌਤਕ ਹਨ। ਪਤਾ ਨਹੀਂ ਹੁੰਦਾ ਕਿ ਕਿੱਥੇ ਕਿਸੇ ਦਾ ਕਦਮ ਤਿਲ੍ਹਕ ਜਾਵੇ। ਭਾਈ ਗੁਰਦਾਸ ਜੀ ਨੇ ਲਿਖਿਆ ਹੈ—"ਜੇ ਗੁਰ ਸਾਂਗੁ ਵਰਤਦਾ ਸਿਖੁ ਸਿਦਕੁ ਨ ਹਾਰੇ"; ਪਰ, ਇਤਿਹਾਸ ਅਨੁਸਾਰ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਨੇ ਕਾਬਲ ਘੋੜੇ ਖ਼ਰੀਦਣ ਭੇਜਿਆ, ਘੋੜੇ ਅੰਮ੍ਰਿਤਸਰ ਭੇਜੇ ਗਏ, ਰੁਪਏ ਦੇਣ ਲਗੇ, ਉਹ ਠੀਕਰੀਆਂ ਜਾਪੀਆਂ ਤੇ ਡੋਲ ਗਏ। ਇਹ ਸਾਖੀ ਸਿਖ-ਇਤਿਹਾਸ ਵਿਚ ਪਰਸਿੱਧ ਹੈ। ਇਤਨੀ ਉੱਚੀ ਚੋਟੀ ਦੇ ਗੁਰਸਿੱਖ ਨੇ ਭੀ ਜਦੋਂ ਨਿਰੀ ਆਪਣੀ ਸਮਝ 'ਤੇ ਟੇਕ ਰੱਖੀ ਤਾਂ ਉਕਾਈ ਖਾ ਗਏ। ਭਾਈ ਜੋਗਾ ਸਿੰਘ ਜੀ ਨੇ ਸ੍ਰੀ ਕਲਗੀਧਰ ਪਿਤਾ ਜੀ ਦੇ ਹੁਕਮ ਵਿਚ ਤੁਰਨ ਲਈ ਬੜੀ ਕੁਰਬਾਨੀ ਕੀਤੀ, ਵਿਆਹ ਦੀਆਂ ਲਾਵਾਂ ਅੱਧ-ਵਾਟੇ ਹੀ ਰਹਿ ਗਈਆਂ ਤੇ ਘਰੋਂ (ਪਿਸ਼ੌਰ ਤੋਂ) ਤੁਰ ਪਏ। ਪਰ ਇਸ ਕੁਰਬਾਨੀ ਦੀ ਖ਼ੁਸ਼ੀ ਵਿਚ ਮਸਤ ਹੋਏ ਹੋਏ ਹੁਸ਼ਿਆਰਪੁਰ ਆ ਕੇ ਉਕਾਈ ਖਾ ਚਲੇ ਸਨ, ਜਦੋਂ ਸਤਿਗੁਰੂ ਨੇ ਆ ਬਚਾਇਆ। ਭਾਈ ਡੱਲਾ ਸਿੰਘ ਨੇ ਆਪਣੀ ਜਿੰਦ ਧਨ ਮਾਲ ਇੱਜ਼ਤ ਆਦਿਕ ਸਭ ਕੁਝ ਖ਼ਤਰੇ ਵਿਚ ਪਾ ਕੇ ਸਰਹੰਦ ਦੇ ਸੂਬੇ ਦੇ ਡਰਾਵਿਆਂ ਦੀ ਪਰਵਾਹ ਨਾ ਕਰਦੇ ਹੋਏ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਕੀਤੀ, ਪਰ ਜੇ ਉਕਾਈ

ਖਾ ਗਿਆ ਤਾਂ ਨਿੱਕੀ ਜਿਹੀ ਗੱਲ 'ਤੇ, ਜਦੋਂ ਦੱਖਣ ਨੂੰ ਜਾਣ ਲੱਗਿਆਂ ਸਤਿਗੁਰੂ ਜੀ ਭਾਈ ਡੱਲਾ ਸਿੰਘ ਨੂੰ ਨਾਲ ਲੈ ਤੁਰੇ, ਤਾਂ ਇਹ ਇਸ ਖ਼ਿਆਲ ਨਾਲ ਕਿ ਕਿਤੇ ਮੇਰੇ ਪਿਛੇ ਘਰ ਦੀ ਤੰਦ-ਤਾਣੀ ਖ਼ਰਾਬ ਨਾ ਹੋ ਜਾਏ, ਰਾਤੋ ਰਾਤ ਖਿਸਕ ਆਇਆ। ਮਨੁੱਖਾ ਇਤਿਹਾਸ ਵਿਚ ਬੇਅੰਤ ਐਸੀਆਂ ਗਵਾਹੀਆਂ ਮਿਲਦੀਆਂ ਹਨ। ਸੋ, ਜੀਵਨ ਵਿਚ ਭਲੇ ਸੰਸਕਾਰਾਂ ਦੇ ਜ਼ੋਰ ਦੀ ਆਸ 'ਤੇ ਭੀ ਆਪਣੇ ਜੀਵਨ ਉਤੇ ਆਪਣੀ ਹੀ ਪਾਬੰਦੀ ਲਾਉਣੀ ਖ਼ਤਰੇ ਵਾਲੀ ਗੱਲ ਹੈ। ਕਿਸੇ ਇਕ ਲਿਸ਼ਕਾਰੇ ਨੂੰ ਹੀ ਵੇਖ ਕੇ ਕਮਜ਼ੋਰ ਭੈੜੀਆਂ ਵਾਦੀਆਂ ਪ੍ਰਬਲ ਹੋ ਸਕਦੀਆਂ ਹਨ।

ਫਿਰ, ਆਪਣੀ ਜ਼ਿੰਦਗੀ ਉਤੇ ਕੇਵਲ ਆਪਣੀ ਬੰਦਸ਼ ਅਸੀ ਉਤਨੀ ਹੀ ਲਗਾ ਸਕਦੇ ਹਾਂ, ਜਿਤਨਾ ਅਸਾਡਾ ਜ਼ਾਤੀ ਤਜਰਬਾ ਹੈ। ਜੇ ਅਸੀ ਦਸ-ਪੰਦਰ੍ਹਾਂ ਸਾਲ ਦੂਜਿਆਂ ਦੇ ਤਜਰਬੇ ਦੀਆਂ ਪੁਸਤਕਾਂ ਤੋਂ ਲਾਭ ਨਾ ਉਠਾਉਂਦੇ ਤਾਂ ਅਸਾਡਾ ਆਪਣਾ ਤਜਰਬਾ ਬਹੁਤ ਹੀ ਕਮਜ਼ੋਰ ਹੁੰਦਾ। ਤਾਹੀਏਂ ਆਪਣੇ ਤੋਂ ਚੰਗੇ ਤੇ ਤਜਰਬੇਕਾਰ ਦੀ ਬੰਦਸ਼ ਵਿਚ ਰਹਿਣ ਦੀ ਲੋੜ ਹੈ।

ਇਕ ਹੋਰ ਔਕੜ ਭੀ ਹੈ, ਆਪਣੇ ਦਿਲ ਵਿਚ ਆਪਣੇ ਆਪ ਨਾਲ ਕੀਤੇ ਹੋਏ 'ਪ੍ਰਣ' ਕਦੇ ਘਟ ਹੀ ਨਿਭਦੇ ਹਨ। ਅਸੀ ਕਈ ਵਾਰੀ ਜ਼ਿੰਦਗੀ ਦੇ ਪ੍ਰੋਗਰਾਮ ਬਣਾਉਂਦੇ ਹਾਂ, ਪਰ ਉਹ ਛੇਤੀ ਹੀ ਟੁਟ ਜਾਂਦੇ ਹਨ। ਕਾਲਜਾਂ ਸਕੂਲਾਂ ਵਿਚ ਪੜ੍ਹਦੇ ਮੁੰਡੇ ਪੜ੍ਹਾਈ ਵਿਚ ਮਿਹਨਤ ਕਰਨ ਲਈ ਕਈ ਵਾਰੀ ਟਾਈਮ-ਟੇਬਲ ਤਿਆਰ ਕਰਦੇ ਹਨ, ਪਰ ਉਹ ਇਕ ਦੋ ਹਫ਼ਤੇ ਭੀ ਨਹੀਂ ਨਿਭਦੇ। ਕਿਸੇ ਉੱਚੀ ਹਸਤੀ ਦੇ ਸਾਹਮਣੇ ਕੀਤਾ ਹੋਇਆ 'ਪ੍ਰਣ' ਵਜ਼ਨਦਾਰ ਹੁੰਦਾ ਹੈ, ਅਸੈਂਬਲੀਆਂ ਤੇ ਪਾਰਲੀਮੈਂਟਾਂ ਦੇ ਮੈਂਬਰ ਪਹਿਲਾਂ ਦੇਸ ਨਾਲ ਵਫ਼ਾਦਾਰੀ ਦਾ ਪ੍ਰਣ ਗਵਰਨਰ ਜਾਂ ਬਾਦਸ਼ਾਹ ਦੇ ਸਾਹਮਣੇ ਲੈਂਦੇ ਹਨ। 'ਪ੍ਰਣ' ਲੈਣ ਦੀ ਰਸਮ ਵੇਲੇ ਜੋ ਸਜਾਵਟ ਤੇ ਸ਼ਾਨ ਆਦਿਕ ਬਣਾਈ ਜਾਂਦੀ ਹੈ, ਉਹ ਪ੍ਰਣ ਲੈਣ ਵਾਲੇ ਮਨੁੱਖ ਦੇ ਮਨ ਨੂੰ ਅਦਬ, ਭਉ ਤੇ ਸਤਿਕਾਰ ਵਿਚ ਲਿਆਉਣ ਵਾਸਤੇ ਹੁੰਦੀ ਹੈ।

'ਅੰਮ੍ਰਿਤ' ਇਕ ਨਵੇਂ ਸੰਜਮੀ ਜੀਵਨ ਲਈ 'ਪ੍ਰਣ' ਹੈ, ਤੇ ਸਾਰੀ ਮਰਯਾਦਾ ਮਨ ਨੂੰ ਅਦਬ ਤੇ ਭਉ ਵਿਚ ਲਿਆਉਣ ਵਿਚ ਸਹਾਈ ਹੁੰਦੀ ਹੈ, ਤਾਂ ਜੁ ਸੰਜਮ ਵਿਚ ਰਹਿਣ ਲਈ ਜਿਹੜਾ ਇਹ 'ਪ੍ਰਣ' ਲਿਆ ਜਾ ਰਿਹਾ ਹੈ, ਇਸ ਦੇ ਨਿਭਣ ਲਈ ਮਨ ਉਤੇ ਡੂੰਘਾ ਅਸਰ ਪੈ ਸਕੇ।

ਇਹ ਪ੍ਰਣ ਵਿਕਾਰਾਂ ਤੋਂ ਬਚਣ ਲਈ ਮਨੁੱਖ ਦੀ ਉਵੇਂ ਹੀ ਸਹਾਇਤਾ ਕਰਦਾ ਹੈ ਜਿਵੇਂ ਜੰਗ ਵਿਚ ਗਏ ਸਿਪਾਹੀ ਨੂੰ ਉਸ ਦੀ ਵਰਦੀ ਰਣ-ਭੂਮੀ ਵਿਚੋਂ

ਭੱਜਣ ਤੋਂ ਬਚਾਉਂਦੀ ਹੈ। ਜੇ ਕਦੇ ਮਨੁੱਖ ਇਸ 'ਪ੍ਰਣ' ਤੋਂ ਡਿਗ ਭੀ ਪਏ ਤਾਂ ਉਸ ਭੁੱਲ ਨੂੰ 'ਪੰਜ ਪਿਆਰਿਆਂ' ਦੇ ਸਾਹਮਣੇ ਆ ਕੇ ਮੰਨ ਲੈਣ ਨਾਲ ਦਿਲ ਤੋਂ ਭਾਰ ਹਟ ਜਾਂਦਾ ਹੈ ਤੇ ਅੰਦਰ ਸ਼ਾਂਤੀ ਜਿਹੀ ਆ ਜਾਂਦੀ ਹੈ। ਚਿੰਤਾ, ਗ਼ਮ ਜਾਂ ਪਾਪ ਦਾ ਬੋਝ ਅਸੀ ਆਮ ਤੌਰ 'ਤੇ ਦੂਜਿਆਂ ਪਾਸ ਦੁੱਖ ਦੀ ਕਹਾਣੀ ਪਰਗਟ ਕਰ ਕੇ ਹੀ ਹਟਾਉਂਦੇ ਹਾਂ।

ਕੀ ਜੰਗਾਂ ਜੁੱਧਾਂ ਦੀ ਖ਼ਾਤਰ ਇਕ ਫ਼ੌਜੀ ਜਮਾਤ ਤਿਆਰ ਕਰਨ ਲਈ 'ਅੰਮ੍ਰਿਤ' ਛਕਾ ਕੇ 'ਖ਼ਾਲਸਾ' ਬਣਾਇਆ ਗਿਆ ਸੀ ?

ਕੀ ਸਿਖ ਕੌਮ ਨੂੰ ਇਕੋ ਕਿਸਮ ਦੀ 'ਵਰਦੀ' ਦੇਣ ਲਈ 'ਅੰਮ੍ਰਿਤ' ਛਕਾਇਆ ਗਿਆ ਸੀ ?

ਜੰਗਾਂ ਦੀ ਖ਼ਾਤਰ ਨਹੀਂ, ਜੰਗ 'ਅੰਮ੍ਰਿਤ' ਤੋਂ ਪਹਿਲਾਂ ਭੀ ਲੜੇ ਜਾ ਚੁਕੇ ਸਨ, ਜਿਥੇ ਸਿੱਖਾਂ ਦੀ ਜਿੱਤ ਹੀ ਹੁੰਦੀ ਰਹੀ ਸੀ। 'ਅੰਮ੍ਰਿਤ' ਸੰਨ ੧੬੯੯ ਵਿਚ ਛਕਾਇਆ ਗਿਆ; ਪਰ ਭੰਗਾਣੀ, ਨਦੌਣ ਤੇ ਹੁਸੈਣੀ ਜੁਧ ਇਸ ਤੋਂ ਕਈ ਸਾਲ ਪਹਿਲਾਂ ਹੋ ਚੁਕੇ ਸਨ ਤੇ ਤਿੰਨੀਂ ਹੀ ਥਾਈਂ ਵੈਰੀ ਨੂੰ ਤਕੜੀ ਹਾਰ ਹੁੰਦੀ ਰਹੀ।

ਸਾਂਝੀ 'ਵਰਦੀ' ਦੀ ਖ਼ਾਤਰ ਭੀ ਨਹੀਂ, ਇਹ ਵਰਦੀ ਪਹਿਲਾਂ ਹੀ ਮਿਲ ਚੁਕੀ ਸੀ।

(ੳ) ਕੇਸਾਂ ਵਾਸਤੇ ਹੁਕਮ ਤੇ ਗੱਦੀ 'ਤੇ ਬੈਠਦਿਆਂ ਹੀ ਕਰ ਦਿੱਤਾ ਸੀ, ਤਾਂ ਜੁ ਕੇਸਾਧਾਰੀ ਸਿਖ ਕਿਸੇ ਵੇਲੇ ਕਮਜ਼ੋਰੀ ਨਾ ਵਿਖਾ ਸਕੇ। 'ਬਾਣਾ' ਧਾਰਨ ਦੀ ਲਾਜ ਪਾਲਣੀ ਪੈ ਹੀ ਜਾਂਦੀ ਹੈ। ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਦਾ ਸਾਕਾ ਸੁਣ ਕੇ ਹੀ ਬਚਨ ਹੋ ਗਿਆ ਸੀ ਕਿ ਅਗਾਂਹ ਨੂੰ ਸਿਖ ਲੁਕ ਨਹੀਂ ਸਕੇਗਾ।

(ਅ) 'ਕੜਾ' ਭੀ ਭਰਮਾਂ ਵਹਿਮਾਂ ਨੂੰ ਜਿੱਤਣ ਦੀ ਯਾਦਗਾਰ ਪਹਿਲਾਂ ਹੀ ਕਾਇਮ ਹੋ ਚੁਕੀ ਸੀ, ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਦੇ ਸਿਦਕ ਨੂੰ ਪਰਖਣ ਵਾਸਤੇ ਇਕ ਡਕੌਂਤ ਨੂੰ ਸੱਦ ਕੇ ਛਨਿਛਰਵਾਰ ਛਨਿੱਛਰ ਦੇਵਤੇ ਦਾ ਧਾਨ: ਤੇਲ, ਮਾਂਹ ਤੇ ਲੋਹਾ ਦਿਤਾ ਸੀ।

(ੲ) ਸਿਖ ਕ੍ਰਿਪਾਨ-ਧਾਰੀ ਭੀ ਪਹਿਲਾਂ ਹੀ ਹੋ ਚੁਕੇ ਸਨ, ਗੁਜਰਾਂ ਦੀਆਂ ਵਧੀਕੀਆਂ ਦੀਆਂ ਖ਼ਬਰਾਂ ਆਉਣ 'ਤੇ ਹੁਕਮ ਹੋ ਚੁਕਾ ਸੀ ਕਿ ਹਰੇਕ ਸਿਖ ਸਿੱਖਣੀ ਕ੍ਰਿਪਾਨ-ਧਾਰੀ ਹੋਵੇ।

(ਸ) 'ਕਛਹਿਰਾ' ਫ਼ੌਜੀ ਵਰਦੀ ਹੈ, ਇਸ ਦਾ ਥਹੁ-ਪਤਾ ਸ੍ਰੀ ਰਾਮ ਚੰਦਰ ਜੀ ਦੇ ਵੇਲੇ ਤੋਂ ਹੀ ਮਿਲਦਾ ਹੈ। ਪਜਾਮਾ ਪੰਜਾਬੀ ਲਿਬਾਸ ਨਹੀਂ ਹੈ, ਮੁਗ਼ਲਾਂ ਵੇਲੇ ਆਇਆ ਸੀ। ਧੋਤੀ ਫ਼ੌਜੀ ਵਰਦੀ ਹੋ ਨਹੀਂ ਸੀ ਸਕਦੀ। ਮਹਾਭਾਰਤ ਦੇ ਸਮੇ ਇਕ ਸੰਸਕ੍ਰਿਤ ਦੀ ਪੁਸਤਕ *ਨਲਚੰਪੂ* ਲਿਖੀ ਗਈ, ਇਸ ਵਿਚ ਰਾਜਾ ਨਲ ਦੀ ਫ਼ੌਜ ਦਾ ਬਿਆਨ ਹੈ, 'ਕੱਛਾ' ਹਰੇਕ ਫ਼ੌਜੀ ਦੀ ਵਰਦੀ ਵਿਚ ਸ਼ਾਮਲ ਸੀ।

ਪਹਿਲੇ ਹੀ ਦਿਨ ਪੰਜੀ ਹਜ਼ਾਰ ਸਿੱਖਾਂ ਨੇ 'ਅੰਮ੍ਰਿਤ' ਛਕਿਆ ਸੀ, ਜੇ 'ਕਛਹਿਰਾ' ਇਸ ਤੋਂ ਪਹਿਲਾਂ ਸਿੱਖਾਂ ਪਾਸ ਨਾ ਹੁੰਦਾ, ਤਾਂ ਇਕੋ ਦਿਨ ਪੰਜਾਹ ਹਜ਼ਾਰ ਕਛਹਿਰੇ ਦੀ ਤਿਆਰੀ ਦਾ ਜ਼ਿਕਰ ਕਿਸੇ ਥਾਂ ਨਹੀਂ ਮਿਲਦਾ, ਨਾ ਹੀ ਕੋਈ ਐਸਾ ਹੁਕਮਨਾਮਾ ਮਿਲਦਾ ਹੈ ਜਿਥੇ ਸਿੱਖਾਂ ਨੂੰ ਹਦਾਇਤ ਹੋਵੇ ਕਿ ਹਰੇਕ ਸਿਖ ਘਰੋਂ ਦੋ ਦੋ ਕਛਹਿਰੇ ਲੈ ਕੇ ਆਵੇ।

..... ..... .....

ਉਹ ਕਿਹੜਾ ਸੰਜਮੀ ਜੀਵਨ ਹੈ ਜਿਸ ਦੀ ਖ਼ਾਤਰ 'ਅੰਮ੍ਰਿਤ' ਛਕਣ ਵੇਲੇ 'ਪ੍ਰਣ' ਕਰੀਦਾ ਹੈ—ਇਸ ਦੀ ਸਮਝ ਉਨ੍ਹਾਂ ਚਾਰ 'ਕੁਰਹਿਤਾਂ' ਤੋਂ ਪੈਂਦੀ ਹੈ ਜਿਨ੍ਹਾਂ ਵਲ ਅੰਮ੍ਰਿਤ ਪਾਨ ਕਰਨ ਵਾਲੇ ਸਿੰਘ ਦਾ ਧਿਆਨ ਦਿਵਾਇਆ ਜਾਂਦਾ ਹੈ। ਏਥੇ ਇਹ ਸ਼ੱਕ ਉੱਠਦਾ ਹੈ ਕਿ ਕੀ ਇਹ 'ਕੁਰਹਿਤਾਂ' ਪਹਿਲਾਂ ਵਰਜਿਤ ਨਹੀਂ ਸਨ, ਕੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇ ਸਿੱਖਾਂ ਦੇ ਜੀਵਨ ਵਿਚ ਕੋਈ ਅਜਿਹਾ ਘਾਟਾ ਆ ਪਿਆ ਸੀ ਜਿਸ ਕਰਕੇ ਸਤਿਗੁਰੂ ਜੀ ਨੂੰ ਇਹ ਉਚੇਚਾ ਉੱਦਮ ਕਰਨਾ ਪਿਆ ?

'ਗੁਰਬਾਣੀ' ਵਿਚ ਸਾਫ਼ ਐਸੇ ਹੁਕਮ ਮਿਲਦੇ ਹਨ, ਜਿਥੇ ਇਹਨਾਂ ਕੁਕਰਮਾਂ ਤੋਂ ਮਨਾਹੀ ਕੀਤੀ ਗਈ ਹੈ:

(ੳ) ਨਸ਼ੇ:

**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥੧॥੧੬॥** *(ਪੰਨਾ ੫੫੪)*

(ਅ) ਪਰ-ਇਸਤ੍ਰੀ:

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥੧॥੯॥** *(ਸੁਖਮਨੀ ਸਾਹਿਬ)*

**ਹਉ ਤਿਸੁ ਘੋਲਿ ਘੁਮਾਇਆ ਪਰ ਨਾਰੀ ਦੇ ਨੇੜਿ ਨਾ ਜਾਵੈ ॥੪॥ (੧੨)**
*(ਭਾਈ ਗੁਰਦਾਸ)*

**ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ ॥** *(ਭਾਈ ਗੁਰਦਾਸ)*

ਸੰਮਤ ੧੭੫੩ ਵਿਚ ਚਰਿਤ੍ਰ ਲਿਖੇ ਗਏ, ਉਥੇ ਜ਼ਿਕਰ ਹੈ:

**ਸੁਧਿ ਜਬ ਤੇ ਹਮ ਧਰੀ, ਬਚਨ ਗੁਰਿ ਦਏ ਹਮਾਰੇ ॥**
**ਪੂਤ ! ਇਹੈ ਪ੍ਰਣ ਤੁਹੈ, ਪ੍ਰਾਣ ਜਬ ਲਗ ਘਟਿ ਥਾਰੇ ॥**
**ਨਿਜ ਨਾਰੀ ਕੇ ਸਾਥ, ਨੇਹੁ ਤੁਮ ਨਿਤ ਬਢੈਯਹੁ ॥**
**ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ ॥੫੧॥**

ਸਿਖ ਕੌਮ ਦੇ ਕਿਸੇ ਵਿਰੋਧੀ ਨੇ ਭੀ ਕਦੇ ਇਹ ਨਹੀਂ ਲਿਖਿਆ ਕਿ ਸਿੱਖਾਂ ਦੇ ਆਚਰਨ ਵਿਚ ਕੋਈ ਉਕਾਈ ਜਾਪ ਰਹੀ ਸੀ, ਜਿਸ ਕਰਕੇ ਪਰ-ਇਸਤ੍ਰੀ ਵਿਕਾਰ ਦੇ ਵਿਰੁੱਧ ਇਹ ਇਕਰਾਰ ਲੈਣ ਦੀ ਲੋੜ ਪਈ ਹੋਵੇ।

ਫਿਰ, 'ਅੰਮ੍ਰਿਤ' ਦੇ ਇਸ 'ਪ੍ਰਣ' ਦਾ ਕੀ ਭਾਵ ਹੈ?

ਆਮ ਹਾਲਤਾਂ ਵਿਚ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿਤੇ ਹੁਕਮਾਂ ਅਨੁਸਾਰ 'ਸਿੱਖੀ ਜੀਵਨ' ਬਣਦਾ ਜਾ ਰਿਹਾ ਸੀ, ਪਰ ਜੰਗਾਂ ਜੁੱਧਾਂ ਦੇ ਸਮੇ ਵੈਰੀ ਦਾ ਨੀਤੀ-ਸ਼ਾਸਤ੍ਰ ਪਰਾਏ ਧਨ ਤੇ ਪਰਾਏ ਤਨ ਨੂੰ ਜਾਇਜ਼ ਕਰਾਰ ਦੇਂਦਾ ਹੈ, ਜੰਗ ਵੇਲੇ ਬਦਲੇ ਦੀ ਅੱਗ ਭੜਕ ਉੱਠਦੀ ਹੈ, ਜਿੱਤ ਦੇ ਨਸ਼ੇ ਵਿਚ ਆਚਰਨ ਦੀ ਸੰਭਾਲ ਨਹੀਂ ਰਹਿ ਜਾਂਦੀ। ਸਤਿਗੁਰੂ ਜੀ ਨੇ ਉਚੇਚਾ ਪ੍ਰਣ ਲਿਆ ਕਿ ਵੈਰ ਤੇ ਬਦਲੇ ਦੀ ਕ੍ਰੋਧ-ਅਗਨੀ ਵਿਚ ਭੀ ਫਸ ਕੇ ਪਰ-ਇਸਤ੍ਰੀ ਪਾਪ ਨਹੀਂ ਕਰਨਾ। ਰਹਿਤ-ਨਾਮਿਆਂ ਵਿਚ ਇਸ ਵਿਕਾਰ ਬਾਰੇ ਲਫ਼ਜ਼ ਭੀ 'ਤੁਰਕਣੀ' ਵਰਤਿਆ ਹੈ; 'ਪਰ-ਇਸਤ੍ਰੀ' ਤੋਂ ਤਾਂ ਪਹਿਲਾਂ ਹੀ ਕਾਫ਼ੀ ਰੋਕਿਆ ਜਾ ਚੁਕਾ ਸੀ, ਹੁਣ ਇਹ ਨਵਾਂ ਖ਼ਤਰਾ ਆ ਪਿਆ ਸੀ ਕਿ ਜੋ ਲੋਕ ਸਿਖ ਕੌਮ ਦੇ ਵਿਰੁੱਧ 'ਜਹਾਦ' ਖੜਾ ਕਰੀ ਬੈਠੇ ਹਨ ਤੇ ਇਸ ਦੀ ਓਟ ਲੈ ਕੇ ਜੋ ਜੋ ਕੁਕਰਮ ਉਹ ਲੋਕ ਜਾਇਜ਼ ਸਮਝ ਰਹੇ ਹਨ, ਕਿਤੇ ਸਿਖ ਭੀ ਬਦਲਾ ਲੈਣ ਦੀ ਖ਼ਾਤਰ ਉਹ ਕੁਕਰਮ ਨਾ ਕਰ ਬੈਠਣ। ਖ਼ਾਸ ਕਰੜਾਈ ਕਰਨ ਦੀ ਲੋੜ ਭੀ ਤਾਹੀਏਂ ਹੀ ਪਈ ਕਿ ਇਕ ਐਸਾ ਵਾਕਿਆ ਸੱਚ-ਮੁੱਚ ਪੇਸ਼ ਆ ਚੁਕਿਆ ਸੀ। ਜੰਗ ਵਿਚ ਇਕ ਅਮੀਰ ਤੁਰਕ ਦਾ ਡੋਲਾ ਸਿੱਖਾਂ ਦੇ ਹੱਥ ਲੱਗਾ, ਉਸ ਜੁਆਨ ਬੀਬੀ ਨੂੰ ਗੁਰੂ ਦੀ ਹਜ਼ੂਰੀ ਵਿਚ ਲਿਆ ਕੇ ਸਿੱਖਾਂ ਨੇ ਉਹੀ ਸਲੂਕ ਕਰਨ ਦੀ ਇਜਾਜ਼ਤ ਮੰਗੀ ਜੋ ਤੁਰਕ ਲੋਕ ਹਿੰਦੂ ਤ੍ਰੀਮਤਾਂ ਨਾਲ ਕਰਦੇ ਸਨ। ਪਰ ਸਤਿਗੁਰੂ ਜੀ ਨੇ ਬੜੀ ਕਰੜਾਈ ਨਾਲ ਇਸ ਘੋਰ ਪਾਪ ਤੋਂ ਸਿੱਖਾਂ ਨੂੰ ਵਰਜਿਆ। ਇਤਿਹਾਸਕ ਗਵਾਹੀ ਇਉਂ ਹੈ:

**ਪੁਨਿ ਸਿੰਘਣ ਬੂਝੈ ਗੁਣ-ਖਾਨੀ। ਸਕਲ ਤੁਰਕ ਭੁਗਵੈਂ ਹਿੰਦਵਾਨੀ।**
**ਸਿਖ ਬਦਲਾ ਲੇ ਭਲਾ ਜਨਾਵੈ। ਗੁਰ-ਸ਼ਾਸਤ੍ਰ ਕਿਉਂ ਵਰਜਿ ਹਟਾਵੈ।**
**ਸੁਣਿ ਸਤਿਗੁਰੁ ਬੋਲੇ ਤਿਸੁ ਬੇਰੇ। ਹਮ ਲੇ ਜਾਣੋ ਪੰਥ ਉਚੇਰੇ।**
**ਨਹੀ ਅਧੋਗਤਿ ਬਿਖੇ ਪੁਚਾਵੈਂ। ਯਾ ਤੇ ਕਲਮਲ ਕਰਨ ਹਟਾਵੈਂ।**

ਇਹ ਵਾਕਿਆ 'ਅੰਮ੍ਰਿਤ' ਤੋਂ ਪਹਿਲਾਂ ਦਾ ਹੀ ਹੋ ਸਕਦਾ ਹੈ। 'ਪ੍ਰਣ' ਲੈਣ ਤੋਂ ਪਿਛੋਂ ਸਿੰਘ ਇਹ ਗੱਲ ਆਖ ਹੀ ਨਹੀਂ ਸਨ ਸਕਦੇ, ਕਿਉਂਕਿ 'ਪ੍ਰਣ' ਵਿਚ 'ਪਰ-ਇਸਤ੍ਰੀ' ਦੇ ਥਾਂ ਲਫ਼ਜ਼ 'ਤੁਰਕਣੀ' ਵਰਤਿਆ ਗਿਆ ਹੈ।

ਸ਼ਰਾਬ ਅੱਗੇ ਹੀ ਮਨ੍ਹਾ ਸੀ, ਇਸ ਨੂੰ ਆਮ ਜਨਤਾ ਨਫ਼ਰਤ ਭੀ ਕਰਦੀ ਸੀ, ਬਰਾਦਰੀ ਵਿਚ ਬੈਠ ਕੇ ਖੁਲ੍ਹੇ ਤੌਰ 'ਤੇ ਕੋਈ ਭਲਾ ਪੁਰਸ਼ ਸ਼ਰਾਬ ਵਰਤਣ ਦੀ ਦਲੇਰੀ ਨਹੀਂ ਸੀ ਕਰ ਸਕਦਾ। ਪਰ, ਤਮਾਕੂ ਦਾ ਨਸ਼ਾ ਨਵਾਂ ਹੀ ਭਾਰਤ ਵਿਚ ਆਇਆ ਸੀ, ਜਹਾਂਗੀਰ ਬਾਦਸ਼ਾਹ ਨੇ ਇਸ ਦੇ ਵਰਤਣ ਵਿਰੁੱਧ ਹੁਕਮ ਭੀ ਜਾਰੀ ਕੀਤੇ। ਇਕ ਤਾਂ ਇਹ ਸਸਤੀ ਚੀਜ਼, ਨਸ਼ਾ ਭੀ ਥੋੜਾ ਚਿਰ ਰਹਿਣ ਵਾਲਾ। ਸੋ, ਇਹ ਆਮ ਪ੍ਰਚਲਤ ਹੋ ਗਿਆ, ਬਰਾਦਰੀ ਭਾਈਚਾਰੇ ਵਿਚ ਖੁਲ੍ਹਮ-ਖੁਲ੍ਹਾ ਵਰਤਿਆ ਜਾਣ ਲੱਗ ਪਿਆ। ਇਸ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨਸ਼ੇ ਤੋਂ ਬਚਾਉਣ ਲਈ ਸਿੱਖਾਂ ਤੋਂ ਖ਼ਾਸ ਉਚੇਚਾ ਇਕਰਾਰ ਲਿਆ। ਪਰ ਭਾਗਾਂ ਦੇ ਗ਼ੇੜ ਵੇਖੋ ਕਿ ਨਿਰੇ ਲਫ਼ਜ਼ਾਂ ਦੀ ਓਟ ਲੈ ਕੇ ਸਿਖ ਸ਼ਰਾਬ ਵਿਚ ਰੁੜ੍ਹੇ ਜਾ ਰਹੇ ਹਨ, ਜਿਵੇਂ ਇਸ ਦੇ ਵਰਤਣ ਨੂੰ ਇਹਨਾਂ ਨੂੰ ਖੁਲ੍ਹੀ ਇਜਾਜ਼ਤ ਮਿਲ ਚੁਕੀ ਹੈ।

ਸੋ, ਇਹ 'ਪ੍ਰਣ' ਹੈ:

(੧) ਸ਼ੁੱਧ ਆਚਰਨ ਵਾਸਤੇ।

(੨) ਜਥੇਬੰਦੀ ਦੀ ਵਰਦੀ ਕਾਇਮ ਰੱਖਣ ਵਾਸਤੇ।

(੩) ਊਚ-ਨੀਚ ਦਾ ਭੇਦ ਮਿਟਾਉਣ ਲਈ।

(੪) ਤਮਾਕੂ ਵਰਗੇ ਨਸ਼ੇ ਤੋਂ ਵੀ ਬਚੇ ਰਹਿਣ ਲਈ, ਜਿਸ ਨੂੰ ਭਲੀਆਂ ਬਰਾਦਰੀਆਂ ਨੇ ਵੀ ਗ਼ਲਤੀ ਖਾ ਕੇ ਵਰਤਣਾ ਸ਼ੁਰੂ ਕਰ ਦਿੱਤਾ।

(੫) ਕੁੱਠਾ ਨਾ ਖਾਣ ਲਈ, ਕਿਉਂਕਿ ਇਸ ਨਜਾਇਜ਼ ਦਬਾਉ ਦੀ ਰਾਹੀਂ ਗ਼ੈਰ-ਮੁਸਲਿਮ ਜਨਤਾ ਦੇ ਅੰਦਰੋਂ ਬੀਰ-ਰਸ ਦੂਰ ਕਰਨ ਦਾ ਜਤਨ ਸੀ।

ਇਨਸਾਨੀਅਤ ਦੇ ਦੋ ਹੀ ਅੰਗ ਹਨ—ਨਾ ਕਿਸੇ ਨੂੰ ਡਰਾਉਣਾ ਤੇ ਨਾ ਕਿਸੇ ਤੋਂ ਡਰਨਾ।

..... ..... .....

ਗੁਰੂ ਗੋਬਿੰਦ ਸਿੰਘ ਜੀ ਦੀਆਂ ਨਜ਼ਰਾਂ ਵਿਚ ਇਸ 'ਪ੍ਰਣ' ਦਾ ਕੀ ਮੁੱਲ ਸੀ, ਇਸ ਗੱਲ ਦਾ ਅੰਦਾਜ਼ਾ ਏਥੋਂ ਲੱਗ ਸਕਦਾ ਹੈ ਕਿ ਸੰਗਤਿ ਦੀ ਹਾਜ਼ਰੀ ਵਿਚ ਤਖ਼ਤ ਸ੍ਰੀ ਕੇਸਗੜ੍ਹ ਦੇ ਸਾਹਮਣੇ ਖਲੋ ਕੇ ਪੰਜ ਪਿਆਰਿਆਂ ਦੇ ਅੱਗੇ ਇਹਨਾਂ ਚਹੁੰਆਂ 'ਕੁਰਹਿਤਾਂ' ਤੋਂ ਬਚੇ ਰਹਿਣ ਦਾ ਉਹਨਾਂ ਆਪ ਭੀ ਇਕਰਾਰ ਕੀਤਾ।

ਸਾਬ੍ਹੋ ਕੀ ਤਲਵੰਡੀ ਵਾਲੇ ਭਾਈ ਡੱਲੇ ਨੇ ਆਪਣੀ ਜਾਨ, ਜਾਇਦਾਦ ਤੇ ਇੱਜ਼ਤ ਸਭ ਕੁਝ ਖ਼ਤਰੇ ਵਿਚ ਪਾ ਕੇ ਸੇਵਾ ਕੀਤੀ, ਭਾਵੇਂ ਸਰਹੰਦ ਦਾ ਸੂਬਾ ਇਕ ਵਾਰੀ ਖਿਦਰਾਣੇ ਦੀ ਢਾਬ ਤਕ ਆ ਕੇ ਪਾਣੀ ਖੁਣੋਂ ਔਖਾ ਹੋ ਕੇ ਮੁੜ ਗਿਆ ਸੀ, ਪਰ ਇਹ ਖ਼ਤਰਾ ਮੁੱਕਾ ਨਹੀਂ ਸੀ, ਕਿਉਂਕਿ ਸਰਹੰਦ ਤੇ ਤਲਵੰਡੀ ਦੀ ਵਿੱਥ ਕੁਲ ੯੦ ਮੀਲ ਦੇ ਕਰੀਬ ਸੀ। ਫਿਰ ਭੀ ਜਦੋਂ ਭਾਈ ਡੱਲੇ ਨੇ ਇਕ ਵਾਰੀ ਚਰਨਾਂ ਵਿਚ ਰਹਿਣ ਲਈ ਸਤਿਗੁਰੂ ਜੀ ਤੋਂ ਪੀੜ੍ਹੀ ਜਿਤਨਾ ਥਾਂ ਮੰਗਿਆ, ਤਾਂ ਬਚਨ ਹੋਇਆ ਕਿ ਜਗਤ ਦੇ ਸਾਰੇ ਸੁਖ ਦਿੱਤੇ ਜਾ ਸਕਦੇ ਹਨ, ਪਰ ਗੁਰੂ ਨਾਲ ਸਾਂਝ ਤਦੋਂ ਹੀ ਹੋ ਸਕਦੀ ਹੈ, ਜਦੋਂ ਅੰਮ੍ਰਿਤ ਦੀ ਰਾਹੀਂ ਉੱਚੇ ਜੀਵਨ ਵਾਲਾ 'ਪ੍ਰਣ' ਲਿਆ ਜਾਏ। ਤਾਹੀਏਂ ਅਗਲੇ ਦਿਨ ਭਾਈ ਡੱਲੇ ਨੇ ਸਾਰੇ ਪਰਵਾਰ ਸਮੇਤ 'ਅੰਮ੍ਰਿਤ' ਛਕਿਆ ਸੀ।

# ਕਲਜੁਗ ਅਤੇ ਮਨੁੱਖ

**ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ॥**
**ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ॥੧੫੩॥**

ਕਿਸੇ ਦੇਸ਼ ਵਿਚ ਜਦੋਂ ਕਦੇ ਭੀ ਕੋਈ ਭਲਾ ਕੰਮ ਕਰਨ ਦੀ ਜਾਂ ਕੋਈ ਸੇਵਾ ਕੁਰਬਾਨੀ ਦੀ ਲਹਿਰ ਚੱਲੇ, ਤਾਂ ਪਹਿਲਾਂ ਪਹਿਲ ਲੋਕ ਉਸ ਵਿਚ ਬੜੇ ਸ਼ੌਕ ਤੇ ਚਾਉ ਨਾਲ ਸ਼ਾਮਲ ਹੁੰਦੇ ਹਨ ਤੇ ਲੋੜ ਅਨੁਸਾਰ ਹੱਸ ਹੱਸ ਕੇ ਦੁੱਖ ਕਸ਼ਟ ਭੀ ਝੱਲਦੇ ਹਨ। ਜਿਉਂ ਜਿਉਂ ਸਮਾ ਲੰਘਦਾ ਹੈ, ਕਈ ਰੁਕਾਵਟਾਂ ਰਾਹ ਵਿਚ ਆਉਂਦੀਆਂ ਹਨ। ਸੇਵਾ ਤੇ ਕੁਰਬਾਨੀ ਲਈ ਮੈਦਾਨ ਵਿਚ ਆਏ ਬੰਦਿਆਂ ਦੇ ਰਸਤੇ ਵਿਚ ਕਈ ਕਿਸਮ ਦੇ ਲਾਲਚ ਭੀ ਖਿਲਾਰੇ ਜਾਂਦੇ ਹਨ, ਜਿਸ ਦਾ ਨਤੀਜਾ ਇਹ ਨਿਕਲਦਾ ਹੈ ਕਿ ਕੋਈ ਵਿਰਲੇ ਹੀ ਐਸੇ ਮਨੁੱਖ ਨਿੱਤਰਦੇ ਹਨ ਜਿਨ੍ਹਾਂ ਦੀ ਘਾਲ ਸਿਰੇ ਚੜ੍ਹਦੀ ਹੈ। ਰੁਕਾਵਟਾਂ ਤੇ ਲਾਲਚ ਦੇ ਕਾਰਨ ਬਹੁਤਿਆਂ ਦਾ ਮਨ ਹੌਸਲਾ ਢਾਹ ਬਹਿੰਦਾ ਹੈ। ਇਸ ਜਗਤ-ਰੰਗ-ਭੂਮੀ ਵਿਚ ਪੈਗ਼ੰਬਰਾਂ ਅਵਤਾਰਾਂ ਤੋਂ ਲੈ ਕੇ ਸਾਧਾਰਨ ਮਨੁੱਖ ਤਕ ਹਰੇਕ ਜੀਵ-ਖਿਲਾੜੀ ਨੇ ਆਪਣੀ ਆਪਣੀ ਹਿੱਸੇ ਆਈ ਖੇਡ ਖੇਡਣੀ ਹੈ, ਤੇ ਕੁਦਰਤ ਦੇ ਨਿਯਮ ਅਨੁਸਾਰ ਹਰੇਕ ਦੇ ਰਾਹ ਵਿਚ ਇਹ ਰੁਕਾਵਟਾਂ ਤੇ ਲਾਲਚ ਆਉਂਦੇ ਹਨ, ਕਿਉਂਕਿ ਤਰੱਕੀ ਦਾ ਰਾਜ਼ ਹੀ ਰੁਕਾਵਟਾਂ ਵਿਚ ਲੁਕਿਆ ਪਿਆ ਹੈ। ਸਾਧਾਰਨ ਬੰਦਿਆਂ ਨਾਲੋਂ ਮਹਾਂ ਪੁਰਖਾਂ ਦੇ ਹਿੱਸੇ ਆਇਆ ਕਰਤੱਬ ਬਹੁਤ ਕਠਨ ਹੋਇਆ ਕਰਦਾ ਹੈ, ਇਸ ਵਾਸਤੇ ਉਹਨਾਂ ਦੇ ਰਾਹ ਵਿਚ ਰੁਕਾਵਟਾਂ ਦੇ ਭੀ ਪਹਾੜ ਹੀ ਆਇਆ ਕਰਦੇ ਹਨ। ਮਹਾਂ ਪੁਰਖਾਂ ਦੇ ਆਤਮਾ ਨਾਲ ਰੁਕਾਵਟਾਂ ਦੀ ਇਸ ਟੱਕਰ ਦਾ ਨਾਂ ਕਿਸੇ ਮਨ ਨੇ ਸ਼ੈਤਾਨ ਦੀ ਅਜ਼ਮਾਇਸ਼ ਤੇ ਕਿਸੇ ਨੇ ਕਲਜੁਗ ਦੀ ਪਰਖ ਰੱਖ ਲਿਆ ਹੈ।

ਰਾਜਕੁਮਾਰ ਸਿੱਧਾਰਥ ਦੁਨੀਆ ਵਿਚ ਰੋਗ, ਬੁਢੇਪਾ ਤੇ ਮੌਤ ਵੇਖ ਕੇ ਜਗਤ ਵਲੋਂ ਉਦਾਸ ਹੋਇਆ, ਛੇ ਸਾਲ ਕਠਨ ਤਪ ਕੀਤੇ, ਇਸ਼ਨਾਨ ਤਕ ਨਹੀਂ ਕੀਤਾ, ਭੁੱਖਾਂ ਇਤਨੀਆਂ ਜਰੀਆਂ ਕਿ ਤੁਰਨ ਫਿਰਨ ਦੀ ਸੱਤਿਆ ਨਾ ਰਹੀ। ਰਾਜਕੁਮਾਰ ਨੇ ਇਕ ਪਾਸੇ ਮਹਿਲਾਂ ਦੇ ਸੁਖ ਤੇ ਦੂਜੇ ਪਾਸੇ ਕਠਨ ਤਪਾਂ ਦੀ ਔਖਿਆਈ

ਅਮਲੀ ਜੀਵਨ ਵਿਚ ਵੇਖ ਲਏ, ਦੋਹਾਂ ਪਾਸਿਆਂ ਨੂੰ ਤੋਲਣਾ ਇਨਸਾਨੀ ਮਨ ਵਾਸਤੇ ਕੁਦਰਤੀ ਗੱਲ ਹੈ। ਮਨ ਆਪਣੇ ਸੁਭਾਵ-ਅਨੁਸਾਰ ਸੁਖਾਂ ਵਾਲੇ ਪਾਸੇ ਲੈ ਜਾਣਾ ਚਾਹੁੰਦਾ ਹੈ, ਤੇ ਇਹ ਹੈ ਭੀ ਬੜਾ ਬਲਵਾਨ। ਪੰਚਮ ਪਾਤਿਸ਼ਾਹ ਇਸ ਦਾ ਹਾਲ ਇਉਂ ਬਿਆਨ ਕਰਦੇ ਹਨ:

**ਕਵਨੁ ਕਵਨੁ ਨਹੀ ਪਤਰਿਆ, ਤੁਮ੍ਰੀ ਪਰਤੀਤਿ ॥**
**ਮਹਾ ਮੋਹਨੀ ਮੋਹਿਆ, ਨਰਕ ਕੀ ਰੀਤਿ ॥੧॥**
**ਮਨ ਖੁਟਹਰ ਤੇਰਾ ਨਹੀ ਬਿਸਾਸੁ, ਤੂ ਮਹਾ ਉਦਮਾਦਾ ॥**
**ਖਰ ਕਾ ਪੈਖਰੁ ਤਉ ਛੁਟੈ, ਜਉ ਊਪਰਿ ਲਾਦਾ ॥੧॥ਰਹਾਉ॥**
**ਜਪ ਤਪ ਸੰਜਮ ਤੁਮ੍ ਖੰਡੇ, ਜਮ ਕੇ ਦੁਖ ਡਾਂਡ ॥**
**ਸਿਮਰਹਿ ਨਾਹੀ ਜੋਨਿ ਦੁਖ, ਨਿਰਲਜੇ ਭਾਂਡ ॥੨॥**
**ਹਰਿ ਸੰਗਿ ਸਹਾਈ ਮਹਾ ਮੀਤੁ, ਤਿਸ ਸਿਉ ਤੇਰਾ ਭੇਦੁ ॥**
**ਬੀਧਾ ਪੰਚ ਬਟਵਾਰਈ, ਉਪਜਿਓ ਮਹਾ ਖੇਦੁ ॥੩॥**
**ਨਾਨਕ ਤਿਨ ਸੰਤਨ ਸਰਣਾਗਤੀ, ਜਿਨ੍ ਮਨੁ ਵਸਿ ਕੀਨਾ ॥**
**ਤਨੁ ਧਨੁ ਸਰਬਸੁ ਆਪਣਾ, ਪ੍ਰਭ ਜਨ ਕਉ ਦੀਨਾ ॥੪॥੨੮॥੫੮॥**

*(ਬਿਲਾਵਲੁ ਮਹਲਾ ੫, ਪੰਨਾ ੮੧੫)*

ਮਹਾਂ ਪੁਰਖ ਸਿੱਧਾਰਥ ਦੀਆਂ ਅੱਖਾਂ ਅਗੇ ਮਨ ਨੇ ਉਸ ਦਾ ਪਿਛਲਾ ਰਾਜ-ਮਹਿਲਾਂ ਵਾਲਾ ਸੁਖੀ ਜੀਵਨ ਲਿਆਉਣਾ ਸ਼ੁਰੂ ਕੀਤਾ, ਜਦੋਂ ਉਹ ਤਿਤਿੱਖਿਆ ਨਾਲ ਸਰੀਰ ਨੂੰ ਕਸ਼ਟ ਦੇ ਰਿਹਾ ਸੀ। ਪਰ ਝੱਖੜ ਪਰਬਤਾਂ ਨੂੰ ਹਿਲਾ ਨਹੀਂ ਸਕਦੇ। ਇਸ ਅੰਦਰਲੀ ਮਾਨਸਕ ਟੱਕਰ ਨੂੰ ਸਾਧਾਰਨ ਮਨੁੱਖ ਮਾਤਰ ਦੇ ਸਾਹਮਣੇ ਨਿੱਗਰ ਸ਼ਕਲ ਵਿਚ ਪੇਸ਼ ਕਰਨ ਲਈ ਉਨ੍ਹਾਂ ਦੇ ਜੀਵਨ-ਲਿਖਾਰੀਆਂ ਨੇ ਲਿਖਿਆ ਹੈ ਕਿ ਜਦੋਂ ਰਾਜਕੁਮਾਰ ਸਰੀਰਕ ਤੌਰ 'ਤੇ ਬਹੁਤ ਨਿਰਬਲ ਹੋ ਗਿਆ ਤਾਂ ('ਮਾਰ') ਸ਼ੈਤਾਨ ਨੇ ਆ ਕੇ ਮੁੜ ਰਾਜ-ਮਹਿਲਾਂ ਵਲ ਪਰਤਣ ਲਈ ਪ੍ਰੇਰਿਆ, ਪਰ ਸ਼ੈਤਾਨ ਕਾਮਯਾਬ ਨਾ ਹੋ ਸਕਿਆ।

ਹਜ਼ਰਤ ਈਸਾ ਤੀਹ ਸਾਲ ਦੀ ਉਮਰ ਦੇ ਸਨ, ਜਦੋਂ ਉਹ ਆਪਣੇ ਵਤਨ ਦੀ ਨਿੱਘਰਦੀ ਹੋਈ ਹਾਲਤ ਵੇਖ ਕੇ ਦੇਸ-ਵਾਸੀਆਂ ਦੇ ਉੱਧਾਰ ਲਈ ਆਪਣੇ ਨਿੱਜੀ ਸੁਖ ਛੱਡ ਕੇ ਘਰੋਂ ਤੁਰ ਪਏ। ਇਨ੍ਹਾਂ ਦੇ ਜੀਵਨ-ਲਿਖਾਰੀ ਲਿਖਦੇ ਹਨ ਕਿ ਹਜ਼ਰਤ ਨੇ ਯੂਹੰਨਾ ਪਾਸੋਂ ਦੀਖਿਆ ਲਈ ਤੇ ਦੇਸ਼-ਉੱਧਾਰ ਦੇ ਕਠਨ ਕੰਮ ਨੂੰ ਸਿਰੇ ਚਾੜ੍ਹਨ ਲਈ ਜਿਸ ਆਤਮਕ ਤਿਆਰੀ ਦੀ ਲੋੜ ਸੀ, ਉਸ ਦੀ ਖ਼ਾਤਰ ਜੰਗਲ ਨੂੰ ਤੁਰ ਪਏ। ਮੁੱਢ ਤੋਂ ਹੀ ਕੁਦਰਤ ਦਾ ਨਿਯਮ ਚਲਿਆ ਆ ਰਿਹਾ

ਹੈ ਕਿ ਉੱਚੇ ਜੀਵਨ ਵਾਲੇ ਮਹਾਂ ਪੁਰਖਾਂ ਤੋਂ ਹੀ ਸੋਹਣੇ ਇਨਸਾਨੀ ਜੀਵਨ ਬਣ ਸਕਦੇ ਹਨ। ਜਿਨ੍ਹਾਂ ਪਹਿਲਾਂ ਆਪਣੇ ਮਨ ਨੂੰ ਵੱਸ ਵਿਚ ਲਿਆਂਦਾ ਹੈ, ਉਹੀ ਦੂਜਿਆਂ ਨੂੰ ਸਤ ਸੰਤੋਖ ਪਵਿੱਤਰਤਾ ਵਾਲੇ ਜੀਵਨ ਦਾ ਉਪਦੇਸ਼ ਸਫਲਤਾ ਨਾਲ ਕਰ ਸਕਦੇ ਹਨ। ਜਿਹੜੇ ਆਪ ਪ੍ਰਭੂ-ਚਰਨਾਂ ਵਿਚ ਜੁੜਨਾ ਜਾਣਦੇ ਹਨ ਤੇ ਜੁੜਦੇ ਹਨ, ਉਹੀ ਦੂਜਿਆਂ ਨੂੰ ਉਸ ਪਾਸੇ ਪ੍ਰੇਰ ਸਕਦੇ ਹਨ। ਸਾਹਿਬ ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਵਿਚ ਇਉਂ ਫ਼ੁਰਮਾਉਂਦੇ ਹਨ:

**ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ॥**
**ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥**
**ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥**
**ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥**
**ਵਡਿਆਈ ਵਡਾ ਪਾਇਆ॥੭॥**

ਸੋ, ਹਜ਼ਰਤ ਈਸਾ ਇਸ ਕੁਠਾਲੀ ਵਿਚ ਢਲਣ ਲਈ ਤੁਰ ਪਏ। ਪਰ, ਘਰ ਦੇ ਜੀਵਨ ਤੇ ਜੰਗਲ ਦੇ ਵਾਸ ਦਾ ਆਪੋ ਵਿਚ ਬੜਾ ਫ਼ਰਕ ਸੀ। ਭੁੰਜੇ ਸੌਣਾ ਤੇ ਭੁੱਖਾਂ ਕੱਟਣੀਆਂ ਤੇ ਹੋਰ ਕਈ ਔਖਿਆਈਆਂ। ਕੁਦਰਤੀ ਤੌਰ 'ਤੇ ਮਨ ਨੇ ਇਹ ਦੋਵੇਂ ਛਾਬੇ ਜਾਚਣੇ ਸਨ, ਭਰਮਾਂ ਵਹਿਮਾਂ ਵਿਚ ਫਸੇ ਹੋਏ ਆਮ ਬੰਦੇ, ਧਰਮ-ਅਸਥਾਨਾਂ ਦੇ ਪ੍ਰਬੰਧਕਾਂ ਨੇ ਧਰਮ ਤੇ ਧਰਮ-ਅਸਥਾਨਾਂ ਨੂੰ ਦੁਕਾਨਾਂ ਬਣਾਇਆ ਹੋਇਆ ਸੀ, ਸੋ ਦੋਹਾਂ ਧਿਰਾਂ ਵਲੋਂ ਵਿਰੋਧਤਾ ਹੋਣੀ ਕੁਦਰਤੀ ਸੀ। ਹਜ਼ਰਤ ਦੇ ਅੰਦਰ ਹੋ ਰਹੀ ਇਸ ਮਾਨਸਕ ਟੱਕਰ ਨੂੰ ਉਹਨਾਂ ਦੇ ਨਾਮ-ਲੇਵਾ ਲਿਖਾਰੀਆਂ ਨੇ ਇਉਂ ਬਿਆਨ ਕੀਤਾ ਕਿ ਜੰਗਲ ਵਿਚ ਬੈਠੇ ਹਜ਼ਰਤ ਸਾਹਿਬ ਨੂੰ ਸ਼ੈਤਾਨ ਨੇ ਆ ਕੇ ਅਜ਼ਮਾਉਣਾ ਸ਼ੁਰੂ ਕੀਤਾ, ਪਰ ਉਸ ਦੀ ਪੇਸ਼ ਨਾ ਗਈ।

ਕੁਰਾਨ ਸ਼ਰੀਫ਼ ਵਿਚ ਆਦਮ ਤੇ ਹਵਾ ਦੀ ਸਾਖੀ ਆਉਂਦੀ ਹੈ। ਬਹਿਸ਼ਤ ਵਿਚ ਸੁਖੀ ਰਹਿੰਦੇ ਇਸ ਪਹਿਲੇ ਮਨੁੱਖੀ ਜੋੜੇ ਪਾਸ ਭੀ ਸ਼ੈਤਾਨ ਆ ਅੱਪੜਿਆ, ਹਵਾ ਨੂੰ ਪ੍ਰੇਰਿਆ, ਜਿਸ ਨੇ ਆਦਮ ਪਾਸੋਂ ਗ਼ਲਤੀ ਕਰਾ ਦਿਤੀ ਤੇ ਦੋਵੇਂ ਬਹਿਸ਼ਤੋਂ ਧੱਕੇ ਗਏ। ਤਾਹੀਏਂ ਕੁਰਾਨ ਸ਼ਰੀਫ਼ ਵਿਚ ਹੁਕਮ ਹੈ: "ਲਾ ਤੱਤਾ ਬਿ ਊ ਖ਼ੁਤਵਾਤਿੱਸ਼ੈਤਾਨਿ"; ਭਾਵ, (ਹੇ ਮਨੁੱਖ!) ਸ਼ੈਤਾਨ ਦੇ ਪੂਰਨਿਆਂ 'ਤੇ ਨਾ ਤੁਰ। ਬੱਸ! ਜਿਸ ਭੀ ਮਨੁੱਖ ਨੇ ਆਪਣਾ ਰੁਖ਼ ਮਨ ਵਲ ਕਰ ਲਿਆ, ਜਿਸ ਨੇ ਭੀ ਪ੍ਰਭੂ-ਚਰਨਾਂ ਵਿਚ ਜੁੜੀ ਹੋਈ ਮਤ ਦੀ ਅਗਵਾਈ ਛੱਡ ਕੇ ਮਨ ਨੂੰ ਰਹਿਬਰ ਬਣਾ ਲਿਆ, ਉਹ ਸ਼ੈਤਾਨ ਦੇ ਢਹੇ ਚੜ੍ਹ ਗਿਆ, ਤੇ ਮਨੁੱਖਾ-ਜਨਮ ਦੀ ਬਾਜ਼ੀ

ਹਾਰ ਗਿਆ।

ਇਸ ਜਗਤ-ਬਾਗ਼ ਦਾ ਮਾਲਕ-ਪ੍ਰਭੂ ਇਸ ਫੁਲਵਾੜੀ ਦੀ ਰਾਖੀ ਤੇ ਪਰਵਰਿਸ਼ ਲਈ ਸਦਾ ਹੀ ਲੋੜ-ਅਨੁਸਾਰ ਆਪਣੇ ਪਿਆਰੇ ਸੁਚੱਜੇ ਮਾਲੀ ਭੇਜਦਾ ਹੀ ਰਹਿੰਦਾ ਹੈ। ਫਿਰ, ਇਸ ਬੇਅੰਤ ਵੱਡੇ ਬਾਗ਼ ਵਿਚ ਰੰਗਾ-ਰੰਗ ਦੇ ਪੰਛੀ ਤੇ ਉਹਨਾਂ ਦੀਆਂ ਵੰਨੋ-ਵੰਨ ਦੀਆਂ ਬੋਲੀਆਂ। ਸਾਰੇ ਜਗਤ ਦਾ ਅੰਦਾਜ਼ਾ ਕੌਣ ਲਾ ਸਕਦਾ ਹੈ ? ਇਸ ਆਪਣੀ ਹੀ ਧਰਤੀ ਵਲ ਵੇਖੋ, ਏਥੇ ਹੀ ਹਜ਼ਾਰਾਂ ਬੋਲੀਆਂ ਹਨ। ਸੋ, ਉਹ ਸਭ ਜੀਵਾਂ ਦੀ ਸੰਭਾਲ ਤੇ ਅਗਵਾਈ ਲਈ ਸਮੇ ਸਮੇ ਹਰੇਕ ਦੇਸ ਵਿਚ ਆਪਣੇ ਪਿਆਰੇ ਭੇਜਦਾ ਰਹਿੰਦਾ ਹੈ। ਜਦੋਂ ਭਾਰਤ ਵਿਚ ਭੁਲੇਖਿਆਂ ਦੀ ਅੱਤ ਹੋ ਗਈ, ਤਾਂ ਏਥੇ ਭੀ 'ਸਤਿਗੁਰ ਨਾਨਕੁ ਪ੍ਰਗਟਿਆ'।

ਹਜ਼ੂਰ ਦੀ ਉਮਰ ੩੧ ਕੁ ਸਾਲ ਦੀ ਸੀ, ਹਿੰਦੁਸਤਾਨ ਦੀ ਦਰਦਨਾਕ ਹਾਲਤ ਵੇਖ ਕੇ ਝੱਲ ਨਾ ਸਕੇ ਕਿ ਰੱਬ ਦੇ ਕਰੋੜਾਂ ਬੰਦੇ ਆਪਣੇ ਹੀ ਪੈਦਾ ਕੀਤੇ ਭਰਮ ਭੁਲੇਖਿਆਂ ਦੇ ਹਨੇਰੇ ਵਿਚ ਠੇਡੇ ਖਾਈ ਜਾਣ ਤੇ ਆਪ ਆਪਣੇ ਘਰ ਦੇ ਸੁਖ ਵਿਚ ਬੈਠੇ ਰਹਿਣ। ਸੋ, ਘਰ ਦੇ ਸੁਖ ਛੱਡ ਕੇ, ਲੋਕਾਂ ਨੂੰ ਭਾਈਚਾਰਕ, ਆਤਮਕ ਤੇ ਰਾਜਨੀਤਕ ਤੌਰ 'ਤੇ ਉੱਚਾ ਕਰਨ ਲਈ ਚੱਲ ਪਏ। ਭਾਈ ਗੁਰਦਾਸ ਜੀ ਲਿਖਦੇ ਹਨ :

**ਬਾਬਾ ਦੇਖੈ ਧਿਆਨੁ ਧਰਿ, ਜਲਤੀ ਸਭ ਪ੍ਰਿਥਮੀ ਦਿਸਿ ਆਈ॥**
**ਬਾਝਹੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ॥**
**ਚੜ੍ਹਿਆ ਸੋਧਣ ਧਰਤਿ ਲੁਕਾਈ॥੨੪॥** (੧)

ਪਰ, ਇਹ ਕੋਈ ਸੌਖਾ ਕੰਮ ਨਹੀਂ ਸੀ, ਪੈਰੀਂ ਤੁਰ ਕੇ ਸਾਰੇ ਭਾਰਤ, ਅਰਬ, ਫ਼ਾਰਸ ਤੇ ਅਫ਼ਗਾਨਿਸਤਾਨ ਦੇ ਪੈਂਡੇ ਝਾਗਣੇ—ਇਹ ਤਕਲੀਫ਼ਾਂ ਉਹੀ ਸਮਝ ਸਕਦੇ ਹਨ ਜਿਨ੍ਹਾਂ ਨੂੰ ਸਾਲਾਂ-ਬੱਧੀ ਪੈਂਡੇ ਝਾਗਣੇ ਪੈਂਦੇ ਹੋਣ। ਕਿਤੇ ਮੀਲਾਂ ਤਕ ਰੇਤਾ ਹੀ ਰੇਤਾ, ਕਿਤੇ ਕੋਹਾਂ ਵਿਚ ਅੱਕ ਤੇ ਰੋੜ, ਕਈ ਕਈ ਦਿਨ ਭੁੱਖ ਤ੍ਰੇਹ ਵਿਚ ਹੀ ਲੰਘਣੇ। ਇਹਨਾਂ ਸਰੀਰਕ ਕਸ਼ਟਾਂ ਤੋਂ ਘਾਬਰ ਕੇ ਭਾਈ ਮਰਦਾਨਾ ਕਈ ਵਾਰੀ ਆਖ ਹੀ ਦਿਆ ਕਰਦਾ ਸੀ ਕਿ ਮੈਨੂੰ ਵਾਪਸ ਘਰ ਮੁੜ ਜਾਣ ਦਿਉ, ਮੈਂ ਕਿਤੇ ਅਣ-ਆਈ ਮੌਤੇ ਹੀ ਨਾ ਮਰ ਜਾਵਾਂ। ਫਿਰ, ਰਸਤੇ ਕਈ ਵਾਰੀ ਇਤਨੇ ਬਿਖੜੇ ਆ ਜਾਣੇ ਕਿ ਠੱਗਾਂ ਤੇ ਮਾਣਸ-ਖਾਣਿਆਂ ਦੇ ਢਹੇ ਚੜ੍ਹ ਜਾਣਾ। ਘਰ ਦੇ ਸੁਖੀ ਜੀਵਨ ਤੇ ਇਸ ਖਰ੍ਹਵੇ ਭਿਆਨਕ ਜੀਵਨ ਵਿਚ ਕੋਹਾਂ ਦੀ ਵਿੱਥ ਸੀ। ਇਸ ਅੰਦਰਲੀ ਮਾਨਸਕ ਟੱਕਰ ਨੂੰ ਭੀ ਸਤਿਗੁਰੂ ਜੀ ਦੇ ਨਾਮ-ਲੇਵਾ

ਜੀਵਨ-ਲਿਖਾਰੀਆਂ ਨੇ 'ਕਲਜੁਗ ਦੀ ਪਰਖ' ਦੇ ਨਾਮ ਨਾਲ ਪੁਕਾਰਿਆ ਹੈ। ਲਿਖਦੇ ਹਨ ਕਿ ਹਜ਼ੂਰ ਨੂੰ ਕਲਜੁਗ ਨੇ ਆ ਕੇ ਭਰਮਾਉਣ ਦੇ ਜਤਨ ਕੀਤੇ। ਪ੍ਰਭੂ-ਨਾਮ ਤੋਂ ਖੁੰਝਿਆ ਹੋਇਆ ਜਗਤ ਵਿਕਾਰਾਂ ਤੇ ਖਹਿ-ਖਹਿ ਵਿਚ ਸੜ ਰਿਹਾ ਸੀ, ਪ੍ਰੀਤਮ ਸਤਿਗੁਰੂ ਜੀ 'ਖੁਨਕ ਨਾਮੁ ਖੁਦਾਇਆ' ਦੀ ਯਾਦ ਦਾ ਆਪ ਅਨੰਦ ਮਾਣ ਰਹੇ ਸਨ ਤੇ ਭੁੱਲਿਆਂ ਨੂੰ ਇਕ ਰਸ ਵਿਚ ਜੋੜਨ ਲਈ ਇਹ ਲੰਮੇ ਦੂਰ-ਦੁਰੇਡੇ ਪੈਂਡਿਆਂ ਦੇ ਕਸ਼ਟ ਸਹਾਰ ਰਹੇ ਸਨ। ਜੀਵਨ-ਲਿਖਾਰੀ ਉਸ ਮਾਨਸਕ ਟੱਕਰ ਨੂੰ ਨਿੱਗਰ ਸ਼ਕਲ ਵਿਚ ਪੇਸ਼ ਕਰਨ ਲਈ ਲਿਖਦੇ ਹਨ ਕਿ ਕਲਜੁਗ ਨੇ ਇਸ ਇਰਾਦੇ ਤੋਂ ਰੋਕਣ ਦੀ ਕੋਸ਼ਸ਼ ਕੀਤੀ, ਕਦੇ ਸੋਹਣੇ ਘਰ ਦੇ ਵਸੇਬੇ ਦਾ ਚੇਤਾ ਕਰਾਏ, ਕਦੇ ਇਸਤ੍ਰੀ ਬੱਚੇ ਯਾਦ ਕਰਾਏ, ਕਦੇ ਘਰ ਦੇ ਆਗਿਆਕਾਰੀ ਨੌਕਰਾਂ ਦਾ ਖ਼ਿਆਲ ਦਿਵਾਏ, ਪਰ ਹਜ਼ੂਰ ਉੱਤੇ ਇਹਨਾਂ ਸੁਖਾਂ ਦਾ ਅਸਰ ਨਾ ਪੈ ਸਕਿਆ, ਫੁਰਮਾਇਓ ਨੇ:

**ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਹਿ ਜੜਾਉ॥**
**ਕਸਤੂਰਿ ਕੁੰਗੂ ਅਗਰਿ ਚੰਦਨਿ, ਲੀਪਿ ਆਵੈ ਚਾਉ॥**
**ਮਤਿ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥੧॥**
**ਹਰਿ ਬਿਨੁ ਜੀਉ ਜਲਿ ਬਲਿ ਜਾਉ॥**
**ਮੈ ਆਪਣਾ ਗੁਰੁ ਪੂਛਿ ਦੇਖਿਆ, ਅਵਰੁ ਨਾਹੀ ਥਾਉ॥੧॥ਰਹਾਉ॥.....**
**ਸੁਲਤਾਨੁ ਹੋਵਾ ਮੇਲਿ ਲਸਕਰੁ, ਤਖਤਿ ਰਾਖਾ ਪਾਉ॥**
**ਹੁਕਮੁ ਹਾਸਲੁ ਕਰੀ ਬੈਠਾ, ਨਾਨਕਾ ਸਭ ਵਾਉ॥**
**ਮਤਿ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥੪॥੧॥**

*(ਸਿਰੀਰਾਗੁ ਮਹਲਾ ੧, ਪੰਨਾ ੧੪)*

ਇਸ ਮਨ-ਕਲਜੁਗ ਦੀਆਂ ਚੋਟਾਂ ਦਾ ਟਾਕਰਾ ਕਰਨਾ ਹਰ ਇਕ ਬੰਦੇ ਦਾ ਕੰਮ ਨਹੀਂ ਹੈ, ਕੋਈ ਵਿਰਲੇ ਸੂਰਮੇ ਸਾਬਤ-ਕਦਮ ਰਹਿੰਦੇ ਹਨ ਜਿਨ੍ਹਾਂ ਦੇ ਅੰਦਰ ਪ੍ਰਭੂ ਨਾਮ ਦੀ ਟੇਕ ਹੈ। ਆਮ ਤੌਰ 'ਤੇ ਸਾਰੀ ਲੋਕਾਈ ਇਸੇ ਦੇ ਹੀ ਪੈਰ ਚੁੰਮ ਰਹੀ ਹੈ। ਪਰ ਮਨੁੱਖ ਦੀ ਢੀਠਤਾ ਭੀ ਕਮਾਲ ਦਰਜੇ 'ਤੇ ਅੱਪੜੀ ਹੋਈ ਹੈ, ਮਨ ਦੇ ਢਹੇ ਚੜ੍ਹ ਕੇ ਠੇਡੇ ਖਾਂਦਾ ਹੈ, ਭੁੱਲਾਂ ਕਰਦਾ ਹੈ ਤੇ ਆਪਣਾ ਨਮੂਜ ਬਣਾਈ ਰੱਖਣ ਲਈ ਇਹਨਾਂ ਭੁੱਲਾਂ ਵਿਕਾਰਾਂ ਦੀ ਜ਼ਿੰਮੇਵਾਰੀ ਆਪਣੇ ਉਤੇ ਨਹੀਂ ਆਉਣ ਦੇਣੀ ਚਾਹੁੰਦਾ। ਸਾਹਿਬ ਗੁਰੂ ਨਾਨਕ ਦੇਵ ਜੀ ਪਹਿਲੀ ਉਦਾਸੀ ਵਿਚ ਹਿੰਦੂ ਤੀਰਥਾਂ ਤੋਂ ਮਥਰਾ ਅੱਪੜੇ। ਭਾਈ ਮਰਦਾਨਾ ਨਾਲ ਹੀ ਸੀ; ਜੋ ਇਹਨਾਂ ਤੀਰਥਾਂ ਉੱਤੇ ਵਸਦੇ ਲੋਕਾਂ ਦੇ ਚਾਲੇ ਵੇਖਦਾ ਆਇਆ ਸੀ।

ਏਥੇ ਅੱਪੜ ਕੇ ਭੀ ਉਹੀ ਭੈੜਾ ਹਾਲ ਵੇਖਿਓਸੁ, ਨਾ ਰਹਿ ਸਕਿਆ ਤੇ ਪੁੱਛਣ ਲੱਗਾ : ਪਾਤਿਸ਼ਾਹ! ਇਹ ਅਜਬ ਖੇਡ ਹੈ ਕਿ ਆਮ ਲੋਕ ਤਾਂ ਦੂਰੋਂ ਦੂਰੋਂ ਚੱਲ ਕੇ ਤੀਰਥਾਂ ਨੂੰ ਪਵਿੱਤ੍ਰ ਸਮਝ ਕੇ ਏਥੇ ਦਰਸ਼ਨ ਲਈ ਆਉਂਦੇ ਹਨ ਤੇ ਇਸ ਨੂੰ ਵੱਡਾ ਪੁੰਨ ਮੰਨਦੇ ਹਨ, ਪਰ ਤੀਰਥਾਂ ਉੱਤੇ ਵੱਸਣ ਵਾਲੇ ਬੰਦੇ ਮੈਲੇ ਆਚਰਨ ਵਾਲੇ ਦਿੱਸ ਰਹੇ ਹਨ। ਅਜੇ ਸਤਿਗੁਰੂ ਜੀ ਨੇ ਭਾਈ ਮਰਦਾਨੇ ਨੂੰ ਇਸ ਦਾ ਕੋਈ ਉੱਤਰ ਦਿੱਤਾ ਨਹੀਂ ਸੀ ਕਿ ਪਾਸ ਖਲੋਤਾ ਹੋਇਆ ਓਥੋਂ ਦਾ ਵਸਨੀਕ ਇਕ ਪੰਡਿਤ ਬੋਲਿਆ ਕਿ ਭਾਈ! ਤੈਨੂੰ ਪਤਾ ਨਹੀਂ? ਅੱਜ-ਕੱਲ੍ਹ ਕਲਜੁਗ ਦਾ ਪਹਿਰਾ ਹੈ, ਜੋ ਖ਼ਾਸ ਤੌਰ 'ਤੇ ਤੀਰਥਾਂ ਉੱਤੇ ਡੇਰਾ ਲਾਈ ਬੈਠਾ ਹੈ, ਇਸ ਵਾਸਤੇ ਤੀਰਥਾਂ 'ਤੇ ਵੱਸਣ ਵਾਲੇ ਲੋਕ ਕੀ ਕਰਨ?

ਜਦੋਂ ਕੋਈ ਮਨੁੱਖ ਆਪਣੇ ਚਲਨ ਨੂੰ ਸ਼ੁੱਧ ਕਰਨ ਦੇ ਥਾਂ ਆਪਣੇ ਐਬਾਂ ਦੀ ਮਜਬੂਰੀ ਵਾਸਤੇ ਕੋਈ ਹੋਰ ਢੁੱਚਰ ਭਾਲਣ ਲੱਗ ਪਏ ਤਾਂ ਇਹ ਸਮਝ ਲਵੋ ਕਿ ਇਸ ਦੇ ਭਾਗ ਹਰ ਗਏ, ਉਸ ਦੀ ਜੀਵਨ-ਤਰੱਕੀ ਦਾ ਰਾਹ ਬੰਦ ਹੋ ਗਿਆ। ਇਸੇ ਤਰ੍ਹਾਂ ਉਹ ਕੌਮਾਂ ਭੀ ਦਿਨੋ-ਦਿਨ ਨਿੱਘਰਦੀਆਂ ਜਾਂਦੀਆਂ ਹਨ, ਜਿਨ੍ਹਾਂ ਵਿਚ ਅਜਿਹੇ ਖ਼ਿਆਲ ਆਮ ਤੌਰ 'ਤੇ ਘਰ ਕਰ ਜਾਣ।

ਉਸ ਪੰਡਿਤ ਦਾ ਇਹ ਢੁੱਚਰ ਸੁਣ ਕੇ ਹਜ਼ੂਰ ਨੇ ਕਿਹਾ, ਜਦ ਤੋਂ ਜਗਤ ਬਣਿਆ ਹੈ, ਪਉਣ ਧਰਤੀ ਸੂਰਜ ਚੰਦ ਆਦਿਕ ਸਾਰੇ ਵੈਸਾ ਹੀ ਕੰਮ ਕਰਦੇ ਚਲੇ ਆ ਰਹੇ ਹਨ, ਇਹਨਾਂ ਵਿਚ ਕਿਤੇ ਫ਼ਰਕ ਨਹੀਂ ਪਿਆ ਜਾਪਦਾ। ਅਸਲ ਗੱਲ ਇਹ ਹੈ ਕਿ ਮਨੁੱਖ ਆਪਣੀਆਂ ਵਾਸ਼ਨਾਂ ਵਧਾਈ ਜਾ ਰਿਹਾ ਹੈ, ਮਨ ਦਾ ਚਾਕਰ ਬਣਦਾ ਜਾ ਰਿਹਾ ਹੈ, ਇਸ ਮਿੱਠੀ-ਲੱਗਦੀ ਮਾਇਆ ਦਾ ਮੋਹ ਤਾਂ ਛੱਡਣਾ ਨਹੀਂ ਚਾਹੁੰਦਾ, ਪਰ ਦੋਸ਼ ਕਿਸੇ ਹੋਰ ਥਾਂ ਥੱਪਣ ਦੇ ਜਤਨ ਕਰਦਾ ਹੈ। ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਦਿਨੋ-ਦਿਨ ਵਧੀਕ ਖ਼ੁਆਰ ਹੁੰਦਾ ਹੈ। ਹਜ਼ੂਰ ਨੇ ਰਾਮਕਲੀ ਰਾਗ ਵਿਚ ਸ਼ਬਦ ਉਚਾਰਿਆ :

> ਸੋਈ ਚੰਦੁ, ਚੜਹਿ ਸੇ ਤਾਰੇ, ਸੋਈ ਦਿਨੀਅਰੁ ਤਪਤ ਰਹੈ॥
> ਸਾ ਧਰਤੀ ਸੋ ਪਉਣੁ ਝੁਲਾਰੇ, ਜੁਗ ਜੀਅ ਖੇਲੇ ਥਾਵ ਕੈਸੇ॥੧॥
> ਜੀਵਨ ਤਲਬ ਨਿਵਾਰਿ॥
> ਹੋਵੈ ਪਰਵਾਣਾ ਕਰਹਿ ਧਿਙਾਣਾ, ਕਲਿ ਲਖਣ ਵੀਚਾਰਿ॥੧॥ਰਹਾਉ॥
> ਕਿਤੈ ਦੇਸਿ ਨ ਆਇਆ ਸੁਣੀਐ, ਤੀਰਥ ਪਾਸਿ ਨ ਬੈਠਾ॥
> ਦਾਤਾ ਦਾਨੁ ਕਰੇ ਤਹ ਨਾਹੀ, ਮਹਲ ਉਸਾਰਿ ਨ ਬੈਠਾ॥੨॥

ਜੇ ਕੋ ਸਤੁ ਕਰੇ ਸੋ ਛੀਜੈ, ਤਪ ਘਰਿ ਤਪੁ ਨ ਹੋਈ॥
ਜੇ ਕੋ ਨਾਉ ਲਏ ਬਦਨਾਵੀ, ਕਲਿ ਕੇ ਲਖਣ ਏਈ॥੩॥
ਜਿਸੁ ਸਿਕਦਾਰੀ ਤਿਸਹਿ ਖੁਆਰੀ, ਚਾਕਰ ਕੇਹੇ ਡਰਣਾ॥
ਜਾ ਸਿਕਦਾਰੈ ਪਵੈ ਜੰਜੀਰੀ, ਤਾ ਚਾਕਰ ਹਥਹੁ ਮਰਣਾ॥੪॥
ਆਖੁ ਗੁਣਾ ਕਲਿ ਆਈਐ॥
ਤਿਹੁ ਜੁਗ ਕੇਰਾ ਰਹਿਆ ਤਪਾਵਸੁ, ਜੇ ਗੁਣ ਦੇਹਿ ਤ ਪਾਈਐ॥੧॥ਰਹਾਉ॥

ਪਰ, ਕਰਤਾਰ ਦੇ ਰੰਗ! ਜਿਸ ਭੁਲੇਖੇ ਵਿਚੋਂ ਸੋਹਣੇ ਸਤਿਗੁਰੂ ਨੇ ਸਾਨੂੰ ਕੱਢਣ ਦਾ ਜਤਨ ਕੀਤਾ, ਅਸੀ ਉਸੇ ਗ਼ਲਤੀ ਵਿਚ ਮੁੜ ਡਿੱਗ ਰਹੇ ਹਾਂ ਤੇ ਇਸ ਦੀ ਜ਼ਿੰਮੇਵਾਰੀ ਭੀ ਇਕ ਅਜੀਬ ਤਰੀਕੇ ਨਾਲ ਆਪਣੇ ਦੋ ਜਹਾਨ ਦੇ ਵਾਲੀ ਉੱਤੇ ਹੀ ਸੁਟ ਰਹੇ ਹਾਂ। ਕਲਜੁਗ ਦੀ ਸਾਖੀ ਬਾਰੇ ਇਕ ਅਨੋਖੀ ਗੱਲ ਹੋਰ ਭੀ ਸੁਣਨ ਵਿਚ ਆਇਆ ਕਰਦੀ ਹੈ। ਸਤਿਗੁਰੂ ਜੀ ਨੂੰ ਕਲਜੁਗ ਆਖਣ ਲੱਗਾ—"ਹਜ਼ੂਰ! ਇਹ ਤਾਂ ਮੇਰਾ ਪਹਿਰਾ ਹੈ, ਹੁਣ ਤੁਸੀ ਆ ਗਏ, ਮੈਂ ਕਿੱਥੇ ਜਾਵਾਂ ?" ਉੱਤਰ ਮਿਲਿਆ ਕਿ ਜਿਸ ਵਕਤ ਤਕ ਸੰਗਤਿ ਵਿਚ ਕਥਾ ਕੀਰਤਨ ਹੋ ਰਿਹਾ ਹੋਵੇ, ਤਦ ਤਕ ਤੂੰ ਬਾਹਰ ਜੋੜਿਆਂ ਵਿਚ ਖੜਾ ਰਹੁ, ਪਰਸ਼ਾਦ ਵਰਤਣ ਵੇਲੇ ਤੈਨੂੰ ਅੰਦਰ ਆਉਣ ਦੀ ਆਗਿਆ ਹੈ। ਤਾਹੀਏਂ ਜਦੋਂ ਦੀਵਾਨ ਦੀ ਸਮਾਪਤੀ 'ਤੇ ਪਰਸ਼ਾਦ ਵਰਤੀਂਦਾ ਹੈ ਤੇ ਬੱਚੇ ਤਾਂ ਕਿਤੇ ਰਹੇ, ਕਈ ਸਿਆਣੇ ਬਿਆਣੇ ਭੀ ਸੰਤੋਖ-ਹੀਣ ਹੋ ਜਾਂਦੇ ਹਨ, ਤਾਂ ਪ੍ਰਬੰਧਕ ਤੇ ਵਰਤਾਵੇ ਹੱਸ ਕੇ ਕਹਿ ਦਿਆ ਕਰਦੇ ਹਨ ਕਿ ਹੁਣ ਕਲਜੁਗ, ਜੋ ਪਹਿਲਾਂ ਜੋੜਿਆਂ ਵਿਚ ਖੜਾ ਸੀ, ਅੰਦਰ ਆ ਗਿਆ ਹੈ। ਇਸ ਦਾ ਨਤੀਜਾ ਕੀ ਨਿਕਲ ਰਿਹਾ ਹੈ ? ਅਸੀ ਆਪਣੇ ਦੀਵਾਨਾਂ ਵਿਚ ਆਪਣੀ ਇਸ ਹਾਸੋਹੀਣੀ ਹਾਲਤ ਨੂੰ ਠੀਕ ਤਰ੍ਹਾਂ ਮਹਿਸੂਸ ਕਰਨ ਦੀ ਕੋਸ਼ਿਸ਼ ਨਹੀਂ ਕਰ ਰਹੇ, ਜਿਹੜੇ ਸਤ ਸੰਤੋਖ ਦਾ ਜੀਵਨ ਬਣਾਉਣ ਲਈ ਸਤਸੰਗ ਦੇ ਸਾਰੇ ਸਮੇ ਵਿਚ ਉਪਦੇਸ਼ ਹੁੰਦਾ ਰਹਿੰਦਾ ਹੈ, ਅਸੀ ਉਸ ਨੂੰ ਨਿੱਕੀ ਜਿਹੀ ਗੱਲ ਪਿੱਛੇ ਉਥੇ ਬੈਠੇ ਹੀ ਭੁਲਾ ਦੇਂਦੇ ਹਾਂ।

ਸਾਹਿਬ ਕਲਗੀਧਰ ਜੀ ਕਈ ਵਾਰੀ ਬੜੇ ਹਾਸ-ਰਸ ਦੇ ਤਰੀਕੇ ਨਾਲ ਆਪਣੇ ਸਿੱਖਾਂ-ਪੁੱਤਰਾਂ ਨੂੰ ਜੀਵਨ ਦੀ ਰਮਜ਼ ਸਮਝਾਇਆ ਕਰਦੇ ਸਨ। ਇਕ ਦਿਨ ਦੀਵਾਨ ਦੀ ਸਮਾਪਤੀ 'ਤੇ ਪਰਸ਼ਾਦ ਵਰਤਣ ਵੇਲੇ ਹੁਕਮ ਕੀਤੋ ਨੇ ਕਿ ਅੱਜ ਪਰਸ਼ਾਦ ਵਰਤਾਉਣਾ ਨਹੀਂ ਹੈ। ਖ਼ਾਲਸਾ ਜੀ! ਤੁਸੀ ਆਪ ਹੀ ਪਰਸ਼ਾਦ ਲੁੱਟ ਲਵੋ। ਬੱਸ ਫਿਰ ਕੀ ਸੀ ? ਗੁਰੂ ਵੱਲੋਂ ਹੁਕਮ ਅਤੇ ਖੁੱਲ੍ਹੇ ਗੱਫੇ। ਜਿਹੜੇ ਸਿਖ ਹੁਣ ਤਕ ਸ਼ਾਂਤੀ ਤੇ ਸੰਤੋਖ ਨਾਲ ਬਾਣੀ ਦਾ ਰਸ ਮਾਣ ਰਹੇ ਸਨ, ਉਹ

ਤ੍ਰਿਸ਼ਨਾਲੂਆਂ ਵਾਂਗ ਭਰੇ ਕੜਾਹਿਆਂ 'ਤੇ ਟੁੱਟ ਪਏ। ਬੜੀ ਬੇ-ਰਸੀ ਹੋਈ, ਪਰਸ਼ਾਦ ਪੈਰਾਂ ਵਿਚ ਭੀ ਰੁਲਿਆ। ਕਲਗੀਧਰ ਪਾਤਿਸ਼ਾਹ ਜੀ ਕੁਝ ਅਜੀਬ ਰੰਗ ਵਿਚ ਇਹ ਘਟਨਾ ਵੇਖਦੇ ਰਹੇ, ਕੁਝ ਸਿੰਘ ਭੀ ਬੈਠੇ ਇਹ ਗੱਲ ਤੱਕਦੇ ਰਹੇ ਤੇ ਉਸ ਲੁੱਟ ਵਿਚ ਸ਼ਾਮਲ ਨਾ ਹੋਏ। ਸਤਿਗੁਰੂ ਜੀ ਨੇ ਉਨ੍ਹਾਂ ਸਿੰਘਾਂ ਨੂੰ ਭੀ ਮੁੜ ਆਖਿਆ ਕਿ ਤੁਸੀ ਭੀ ਉੱਠ ਕੇ ਪਰਸ਼ਾਦ ਲੁਟੋ, ਪਰ ਉਹ ਨਾ ਉੱਠੇ। ਜਦੋਂ ਇਹ ਖੇਡ ਖ਼ਤਮ ਹੋਈ, ਤਾਂ ਸਤਿਗੁਰੂ ਜੀ ਨੇ ਭਰੇ ਦੀਵਾਨ ਵਿਚ ਅਕਾਲ-ਪੁਰਖ ਦਾ ਧੰਨਵਾਦ ਕਰਦਿਆਂ ਆਖਿਆ ਕਿ ਗੁਰੂ ਨਾਨਕ ਦੇਵ ਜੀ ਦਾ ਬੀਜਿਆ ਹੋਇਆ ਸੰਤੋਖ ਦਾ ਬੀਜ ਵੱਧ ਫੁਲ ਰਿਹਾ ਹੈ, ਕਿਉਂਕਿ ਸੰਗਤਿ ਵਿਚ ਵਧੇਰੇ ਸਿੰਘ ਐਸੇ ਨਿਤਰੇ ਹਨ ਜੋ ਸੰਤੋਖ ਛਡ ਕੇ ਲੁੱਟ ਵਿਚ ਸ਼ਾਮਲ ਨਹੀਂ ਹੋਏ। ਇਹੀ ਕੌਤਕ ਦੱਸਦਾ ਹੈ ਕਿ ਕਿਸੇ ਕਲਜੁਗ ਨੂੰ ਸਤਿਗੁਰ ਨਾਨਕ ਦੇਵ ਜੀ ਨੇ ਕੜਾਹ ਪਰਸ਼ਾਦ ਵਰਤਣ ਵੇਲੇ ਗੁਰਦੁਆਰੇ ਦੇ ਅੰਦਰ ਆਉਣ ਦੀ ਆਗਿਆ ਨਹੀਂ ਦਿੱਤੀ।

ਸਾਖੀਆਂ ਤੇ ਕਹਾਣੀਆਂ ਤਾਂ ਭਲਾ ਜੀਵਨ 'ਤੇ ਅਸਰ ਕਰਿਆ ਹੀ ਕਰਦੀਆਂ ਹਨ, ਲਫ਼ਜ਼ ਭੀ ਸਮੇ ਅਨੁਸਾਰ ਪਹਿਲੇ ਅਰਥ ਵਟਾ ਕੇ ਜੀਵਨ ਉਤੇ ਚੰਗਾ ਜਾਂ ਮੰਦਾ ਪਰਭਾਵ ਪਾ ਦੇਂਦੇ ਹਨ। ਸੰਸਕ੍ਰਿਤ ਦਾ ਲਫ਼ਜ਼ 'ਕੁਮਾਰੀ' ਬੜੇ ਪੁਰਾਣੇ ਸਮੇ ਤੋਂ ਆ ਰਿਹਾ ਹੈ, ਲਤਾ ਕੁਮਾਰੀ, ਰਾਜ ਕੁਮਾਰੀ ਆਦਿਕ ਲਫ਼ਜ਼ ਸਹਿਜ ਸੁਭਾਇ ਸੁਣਨ ਵਾਲੇ ਮਨੁੱਖ ਦੇ ਸਾਹਮਣੇ ਕਿਸੇ ਸੁੰਦਰੀ ਦੀ ਕੋਮਲਤਾ ਦਾ ਖ਼ਿਆਲ ਲੈ ਆਉਂਦੇ ਹਨ। ਪਰ, ਜਦੋਂ ਇਸੇ ਲਫ਼ਜ਼ ਨੂੰ ਇਸ ਦੇ ਪ੍ਰਾਕ੍ਰਿਤ ਦੇ ਰੂਪ 'ਕੁਆਰਿ' ਵਿਚੋਂ ਲੈ ਕੇ ਸਾਹਿਬ ਕਲਗੀਧਰ ਜੀ ਨੇ 'ਕੌਰ' ਰੂਪ ਵਿਚ ਵਰਤਿਆ, ਤਾਂ ਰਾਮ ਕੌਰ ਆਦਿਕ ਲਫ਼ਜ਼ ਕਿਸੇ ਸ਼ੇਰਨੀ ਦਲੇਰ ਇਸਤ੍ਰੀ ਦਾ ਪਰਭਾਵ ਪਾਉਣ ਲੱਗ ਪਿਆ। ਸੰਸਕ੍ਰਿਤ ਦਾ ਲਫ਼ਜ਼ 'ਸਾਧੂ' ਭਲਾਈ ਜਾਂ ਭਲੇ ਮਨੁੱਖ ਵਾਸਤੇ ਵਰਤੀਂਦਾ ਆ ਰਿਹਾ ਹੈ, ਕਦੇ ਸਾਧੂਕਾਰ ਉਸ ਭਲੇ ਮਨੁੱਖ ਨੂੰ ਕਹੀਦਾ ਸੀ ਜੋ ਖ਼ਲਕਤਿ ਦੀ ਸੇਵਾ ਵਾਸਤੇ ਖੂਹ, ਬਾਉਲੀ, ਸਰਾਂ ਆਦਿਕ ਬਣਵਾਏ। ਪਰ, ਸਮਾ ਪੈਣ 'ਤੇ ਇਸੇ ਲਫ਼ਜ਼ ਦਾ ਪ੍ਰਾਕ੍ਰਿਤ-ਰੂਪ 'ਸ਼ਾਹੂਕਾਰ' ਅੱਜ ਉਸ ਮਨੁੱਖ ਦਾ ਨਕਸ਼ਾ ਪੇਸ਼ ਕਰਦਾ ਹੈ ਜਿਸ ਨੇ ਵਿਆਜ ਲੈ ਲੈ ਕੇ ਗ਼ਰੀਬਾਂ ਦਾ ਲਹੂ ਪੀਤਾ ਹੋਇਆ ਹੋਵੇ। ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੀ ਚਲਾਈ ਹੋਈ 'ਦੇਗ' ਸਾਰੀ ਧਰਤੀ 'ਤੇ ਰੌਸ਼ਨ ਹੋ ਚੁਕੀ ਹੈ, ਹਰੇਕ ਸਿਖ ਅਰਦਾਸ ਵੇਲੇ ਉਹਨਾਂ ਗੁਰਮੁਖਾਂ ਦਾ ਨਾਮ ਫ਼ਖ਼ਰ ਨਾਲ ਚੇਤੇ ਕਰਦਾ ਹੈ, ਜਿਹੜੇ 'ਦੇਗ' ਚਲਾਉਂਦੇ ਆਏ ਹਨ। ਅੱਜ ਕਿਤੇ ਕਿਤੇ ਭੰਗ ਦੇ ਮਤਵਾਲੇ ਸਿਖ ਭੰਗ ਘੋਟ ਕੇ ਸਰਦਾਈ ਤਿਆਰ ਕਰ ਕੇ 'ਅਰਦਾਸ' ਕਰਦੇ ਹਨ ਤੇ ਇਸ ਸਰਦਾਈ ਨੂੰ 'ਦੇਗ' ਆਖ

ਕੇ ਸਿਖ ਚਲਨ ਦੇ ਉੱਚੇ ਨਿਸ਼ਾਨੇ ਨਾਲ ਸੰਬੰਧ ਰੱਖਣ ਵਾਲੇ ਇਸ ਲਫ਼ਜ਼ ਨੂੰ ਅੰਞਾਣ-ਪੁਣੇ ਵਿਚ ਨੀਵਾਂ ਕਰਨ ਦੇ ਭਾਗੀ ਬਣ ਰਹੇ ਹਨ। ਅਜਿਹਾ ਹੀ ਭੁਲੇਖਾ ਚੋਟੀ ਦੇ ਇਕ ਸਿਖ ਅਖ਼ਬਾਰ ਨੇ ਖਾਧਾ, ਜਿਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਅਨੇਕਾਂ ਵ੍ਰਾਗੀ ਵਰਤੇ ਹੋਏ ਮਹਾਂਵਾਕ 'ਸੁਖਨਿਧਾਨੁ' ਨੂੰ 'ਭੰਗ' ਦੇ ਅਰਥ ਵਿਚ ਵਰਤਣਾ ਸ਼ੁਰੂ ਕਰ ਦਿਤਾ।

# ਗੁਰੂ ਨਾਨਕ ਅਤੇ ਇਨਸਾਫ਼

ਭਗਤਿ ਵਛਲ ਸੁਨਿ ਹੋਤ ਹੌਂ ਨਿਰਾਸ ਰਿਦੈ,
ਪਤਿਤ-ਪਾਵਨ ਸੁਨਿ ਆਸਾ ਉਰਿ ਧਾਰਿ ਹਉਂ॥
ਅੰਤਰਜਾਮੀ ਸੁਨਿ ਕੰਪਤ ਹਉਂ ਅੰਤਰਗਤਿ,
ਦੀਨ ਕੈ ਦਇਆਲੁ ਸੁਨਿ ਭੈ ਭਰਮ ਟਾਰਿ ਹਉਂ॥
ਜਲ-ਧਰ ਸੰਗਮ ਕੈ ਅਫਲ ਸੇਂਬਲ ਦ੍ਰੁਮ,
ਚੰਦਨ ਸੁਗੰਧਿ ਸਨਬੰਧਿ ਮਲਗਾਰ ਹਉਂ॥
ਅਪਨੀ ਕਰਨੀ ਕਰਿ ਨਰਕ ਹੂੰ ਨ ਪਾਵੌਂ ਠੌਰ,
ਤੁਮਰੇ ਬਿਰਦ ਕਰਿ ਆਸਰੋ ਸਮ੍ਾਰਿ ਹਉਂ॥੫੦੩॥

*(ਭਾਈ ਗੁਰਦਾਸ ਜੀ)*

ਧਰਮ ਦੇ ਅਸੂਲਾਂ ਉਤੇ ਤੁਰਨ ਵਾਲਿਆਂ ਦੀ ਸਹਿਜ ਸੁਭਾਇ ਇਕ ਜਮਾਤ ਬਣ ਜਾਂਦੀ ਹੈ। ਉਸ ਜਮਾਤ ਨੂੰ, ਸੰਗਤਿ ਨੂੰ, ਧਾਰਮਿਕ ਤੌਰ 'ਤੇ, ਭਾਈਚਾਰਕ ਤੌਰ 'ਤੇ, ਤੋਰਨ ਲਈ ਨਿਯਮ ਬਣ ਜਾਂਦੇ ਹਨ, ਜਿਨ੍ਹਾਂ ਅਨੁਸਾਰ ਤੁਰਨ ਵਾਸਤੇ ਕਈ ਵਾਰੀ 'ਸਮੇਂ' ਤੇ 'ਧਨ' ਦੀ ਕੁਰਬਾਨੀ ਕਰਨੀ ਪੈਂਦੀ ਹੈ।

ਕੌਣ ਨਹੀਂ ਜਾਣਦਾ ਕਿ ਜੇ 'ਸਮਾ' ਤੇ 'ਧਨ' ਦੋਵੇਂ ਹੀ ਗੁਰੂ-ਅਰਪਨ ਕਰੀਏ, ਤਾਂ ਹੀ ਗੁਰੂ ਤੇ ਪਰਮਾਤਮਾ ਦੀ ਪ੍ਰਸੰਨਤਾ ਹਾਸਲ ਕਰਨ ਵਾਲੇ ਰਸਤੇ ਪੈਣ ਦੀ ਸੰਭਾਵਨਾ ਹੋ ਸਕਦੀ ਹੈ ? ਪਰ ਜਦੋਂ ਇਹਨਾਂ ਨਿਯਮਾਂ ਨੂੰ ਅਮਲੀ ਜੀਵਨ ਵਿਚ ਵਰਤੀਂਦਾ ਵੇਖੀਦਾ ਹੈ, ਤਾਂ ਇਹ ਦੋਵੇਂ ਚੀਜ਼ਾਂ ਆਮ ਤੌਰ 'ਤੇ ਧਨਾਢ ਮਨੁੱਖ ਵਧੇਰੇ ਦੇ ਸਕਦੇ ਹਨ। ਗਰੀਬ ਮਨੁੱਖ ਸਾਰਾ ਦਿਨ ਸਿਰੋਂ ਪਰੇ ਮਿਹਨਤ ਕਰਦਾ ਹੈ, ਤੇ ਫੇਰ ਭੀ ਰਜਵੀਂ ਰੋਟੀ ਨਹੀਂ ਕਮਾ ਸਕਦਾ। ਉਹ 'ਸਮਾ' ਕਿਥੋਂ ਕੱਢੇ ? ਤੇ 'ਧਨ' ਕਿਥੋਂ ਲਿਆਵੇ ? ਉਹ ਲੋਕ, ਜੋ ਧਾਰਮਿਕ ਤੇ ਭਾਈਚਾਰਕ ਨਿਯਮਾਂ ਦੀ ਪਾਲਣਾ ਬਾਹਰੋਂ ਬਿਲਕੁਲ ਪੂਰੇ ਤੌਰ 'ਤੇ ਵੇਖ ਕੇ ਇਹ ਨਤੀਜਾ ਕੱਢਦੇ ਹਨ ਕਿ ਫ਼ਲਾਣਾ ਮਨੁੱਖ ਬੜਾ ਧਰਮੀ ਤੇ ਪਰ-ਸੁਆਰਥੀ ਹੈ, ਉਕਾਈ ਖਾ ਜਾਂਦੇ ਹਨ।

ਸ਼ੇਖ ਬ੍ਰਹਮ ਨੂੰ ਗੁਰੂ ਨਾਨਕ ਦੇਵ ਜੀ ਮਿਲੇ, ਅੰਮ੍ਰਿਤ ਵੇਲੇ ਉੱਠਣ ਦੇ

ਨਿਯਮ 'ਤੇ ਵਿਚਾਰ ਹੋਈ। ਪਿਛਲੀ ਰਾਤੇ ਉੱਠਣਾ ਮਨੁੱਖ ਦੀ ਸਰੀਰਕ ਤੇ ਆਤਮਕ ਭਲਾਈ ਵਾਸਤੇ ਜ਼ਰੂਰੀ ਹੈ। ਪਰ ਨਿਰਾ ਬਾਹਰਲਾ ਕੰਮ ਨਹੀਂ ਵੇਖਣਾ, ਸਵੇਰੇ ਉੱਠਣ ਵਾਲੇ ਮਨੁੱਖ ਦੀ 'ਜ਼ਿੰਦਗੀ' ਦਾ ਮੁੱਲ ਪੈਣਾ ਹੈ। ਸੋ :

**ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥**
**ਇਕਿ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ ॥੧॥੨॥**

*(ਵਾਰ ਸਿਰੀਰਾਗ, ਸਲੋਕ ਮ: ੧, ਪੰਨਾ ੮੩)*

ਜੇ ਇਨਸਾਫ਼ ਵਲ ਜਾਈਏ, ਤਾਂ ਪਿਉ ਆਪਣੇ ਸਾਰੇ ਪੁੱਤਰਾਂ ਨਾਲ ਇਕੋ ਜਿਹਾ ਸਲੂਕ ਕਰੇ। ਪਰ ਬਹੁਤ ਵਾਰੀ ਇਹ ਵੇਖੀਦਾ ਹੈ ਕਿ ਪਿਉ ਮਖੱਟੂ ਪੁੱਤਰ ਦੀ ਸਗੋਂ ਵਧੀਕ ਮਦਦ ਕਰਦਾ ਹੈ, ਕਿਉਂਕਿ ਉਹ ਪ੍ਰਿਉ ਹੈ। ਭਾਵੇਂ ਪੁੱਤਰ ਚੰਗਾ ਨਹੀਂ, ਪਰ ਪਿਉ ਦਾ ਆਪਣਾ ਲਹੂ ਹੈ, ਸੋ ਪਿਉ ਨੂੰ ਆਪਣਾ ਪੁੱਤਰ ਇਕ ਸਾਧਾਰਨ ਪ੍ਰਾਣੀ ਨਹੀਂ ਜਾਪਦਾ। ਉਹ ਸਾਧਾਰਨ ਮਨੁੱਖੀ ਅੱਖ ਨਾਲ ਉਸ ਦੀ ਜ਼ਿੰਦਗੀ ਦਾ ਮੁੱਲ ਨਹੀਂ ਪਾਂਦਾ। ਇਨਸਾਫ਼ ਤੋਂ ਅਗਾਂਹ ਲੰਘ ਕੇ ਪਿਆਰ ਤੇ ਸਾਂਝ ਦੇ ਜਜ਼ਬੇ ਨਾਲ ਪੁੱਤਰ ਨੂੰ ਤੱਕਦਾ ਹੈ।

ਸਾਰੇ ਜੀਵਾਂ ਨੂੰ ਇਕ ਪਿਤਾ ਦੇ ਪੁੱਤਰ ਜਾਣ ਕੇ ਅਤੇ ਸਭ ਨਾਲ ਪਿਆਰ ਦੀ ਸਾਂਝ ਦ੍ਰਿੜ੍ਹ ਕਰ ਕੇ, ਗੁਰੂ ਨਾਨਕ ਦੇਵ ਜੀ ਆਪਣੇ ਜਿਗਰ ਦੇ ਟੋਟੇ ਵਿਛੋੜ ਕੇ, ਅਕਾਲ ਪੁਰਖ ਪਿਤਾ ਦੇ ਪੁੱਤਰਾਂ ਦਾ ਦੁਖ ਵੰਡਾਣ ਤੁਰ ਪਏ। ਸੈਦਪੁਰ (ਐਮਨਾਬਾਦ) ਆਏ, ਜਰਵਾਣੇ ਤੋਂ ਬਚਣ ਲਈ ਕੋਈ ਦੁਨੀਆਵੀ ਤਾਕਤ ਪਾਸ ਨਹੀਂ, ਸੈਦਪੁਰ ਦੇ ਲੋਕ ਭੀ ਵਿਸ਼ੇ-ਵਿਕਾਰਾਂ ਦੇ ਗੰਦੇ ਚਲ੍ਹੇ ਵਿਚ ਡਿੱਗ ਕੇ ਸ੍ਵੈ-ਰੱਖਿਆ ਵਾਲੀ ਅਣਖ ਗੁਆ ਚੁਕੇ ਸਨ। ਪਰ ਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਦੇ ਇਹਨਾਂ ਮਖੱਟੂ ਪੁੱਤਰਾਂ ਨੂੰ ਇਨਸਾਫ਼ ਦੇ ਹਵਾਲੇ ਨਹੀਂ ਕਰਦੇ। ਉਹਨਾਂ ਨੂੰ ਬਚਾਣ ਵਾਸਤੇ ਜ਼ੁਲਮ ਦੇ ਹਵਨ-ਕੁੰਡ ਵਿਚ ਆਪ ਭੀ ਛਾਲ ਮਾਰ ਦੇਂਦੇ ਹਨ।

ਦਸਵੇਂ ਜਾਮੇ ਵਿਚ ਆਏ ਗੁਰੂ ਨਾਨਕ ਦੇਵ ਜੀ ਦਾ ਇਕ ਮਸੰਦ ਇਕ ਇਲਾਕੇ ਵਿਚ 'ਦਸਵੰਧ' ਦੀ ਭੇਟਾ ਇਕੱਤਰ ਕਰ ਰਿਹਾ ਹੈ। ਇਕ ਗਰੀਬਣੀ ਮਾਈ ਪਾਸ ਕੁਝ ਭੀ ਨਹੀਂ, ਪਰ ਉਹ ਥੋੜ੍ਹੇ ਜਿਹੇ ਚੌਲਾਂ ਦੇ ਦਾਣੇ ਭੇਟ ਕਰਨਾ ਚਾਹੁੰਦੀ ਹੈ। ਮਸੰਦ ਨਫ਼ਰਤ ਭਰੇ ਲਫ਼ਜ਼ਾਂ ਨਾਲ ਮਾਈ ਦੀ ਭੇਟਾ ਮੋੜਦਾ ਹੈ। ਆਖ਼ਰ ਉਹ ਮਾਈ ਇਹ ਦਾਣੇ ਆਪ ਹੀ ਮਨੋਂ ਅਰਦਾਸ ਕਰ ਕੇ ਹੋਰ ਸਿੱਖਾਂ ਦੀ ਭੇਟ ਵਿਚ ਰਲਾ ਜਾਂਦੀ ਹੈ। ਮਸੰਦ ਸਾਰੀ ਭੇਟਾ ਲੈ ਕੇ ਅਨੰਦਪੁਰ ਆਇਆ,

ਨਾਮ ਸੁਣਾਈ ਗਿਆ। ਗ਼ਰੀਬ ਮਾਈ ਪਾਸ ਨਾ 'ਸਮਾ' ਸੀ ਨਾ 'ਧਨ'। ਮਸੰਦ ਨੇ ਉਸ ਮਾਈ ਦਾ ਨਾਂ ਨਾ ਲਿਆ। ਪਰ ਪ੍ਰੀਤਮ-ਸਤਿਗੁਰੂ ਤਾਂ 'ਜ਼ਿੰਦਗੀ' ਦਾ ਮੁੱਲ ਪਾ ਰਿਹਾ ਸੀ। ਮੁੜ ਮੁੜ ਮਸੰਦ ਨੂੰ ਪੁੱਛਣ—"ਕਿਸੇ ਹੋਰ ਦੀ ਭੇਟ ?"

ਏਥੇ ਨਿਯਮ ਅਨੁਸਾਰ ਦਸਵੰਧ ਦਾ ਲੇਖਾ ਨਹੀਂ ਸੀ ਹੋ ਰਿਹਾ। ਜਿਸ ਪਿਆਰ-ਭਰੇ ਸੁੱਚੇ ਹਿਰਦੇ ਨਾਲ ਵਾਹ ਪੈ ਰਿਹਾ ਸੀ, ਉਸ ਦੀ ਕੀਮਤ ਪੈ ਰਹੀ ਸੀ।

# ਗੁਰਸਿੱਖ ਜੋਗੀ

ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਵਿਚ ਕਾਫ਼ੀ ਸਮੇ ਤੋਂ ਹਰ ਸਾਲ ਦੋ ਭਾਰੀ ਮੇਲੇ ਲੱਗਦੇ ਚਲੇ ਆ ਰਹੇ ਹਨ, ਵੈਸਾਖੀ ਤੇ ਦੀਵਾਲੀ। ਹਿੰਦੂ-ਸ਼ਰਧਾ ਅਨੁਸਾਰ ਇਹ ਦੋਵੇਂ ਦਿਨ ਚੂੰਕਿ ਭਾਰੇ 'ਪੁਰਬ' ਹਨ, ਇਹਨੀਂ ਦਿਨੀਂ ਸ਼ਰਧਾਵਾਨ ਪ੍ਰੇਮੀ ਤੀਰਥਾਂ 'ਤੇ ਆ ਕੇ ਇਸ਼ਨਾਨ ਤੇ ਦਾਨ-ਪੁੰਨ ਕਰਦੇ ਹਨ, ਏਸੇ ਹੀ ਸਿਲਸਿਲੇ ਵਿਚ ਸ੍ਰੀ ਅੰਮ੍ਰਿਤਸਰ ਜੀ ਭੀ ਬੜੀ ਰੌਣਕ ਹੁੰਦੀ ਹੈ। ਇਹਨਾਂ ਦੋਹਾਂ ਹੀ ਤਿਉਹਾਰਾਂ ਸਮੇ ਏਥੇ ਮੰਡੀ ਭੀ ਲੱਗਦੀ ਹੈ, ਇਸ ਵਾਸਤੇ ਦੂਰੋਂ ਦੂਰੋਂ ਵਪਾਰੀਆਂ ਦੇ ਆਉਣ ਨਾਲ ਭੀੜ ਹੋਰ ਭੀ ਵਧੀਕ ਹੋ ਜਾਂਦੀ ਹੈ। ਆਮ ਜਨਤਾ ਦੇ ਇਲਾਵਾ ਕਈ ਭੇਖਾਂ ਦੇ ਸੰਤ ਸਾਧ ਭੀ ਬਥੇਰੇ ਆਉਂਦੇ ਹਨ, 'ਪੁਰਬ' ਤੋਂ ਹਫ਼ਤਾ ਕੁ ਪਹਿਲਾਂ ਇਹ ਇਕੱਠੇ ਹੋਣੇ ਸ਼ੁਰੂ ਹੋ ਜਾਂਦੇ ਹਨ ਤੇ ਪੁਰਬ ਦਾ ਇਸ਼ਨਾਨ ਕਰ ਕੇ ਇਹ ਰਮਤੇ ਲੋਕ ਆਪਣੀ ਮੌਜ ਅਨੁਸਾਰ ਹੋਰ ਹੋਰ ਤੀਰਥਾਂ ਵਲ ਚਾਲੇ ਪਾ ਜਾਂਦੇ ਹਨ। ਸੰਨ ੧੯੨੧ ਤੋਂ ਪਹਿਲਾਂ ਇਹ ਸਾਧੂ ਲੋਕ ਸ੍ਰੀ ਹਰਿਮੰਦਰ ਸਾਹਿਬ ਤੇ ਬਾਬਾ ਅਟੱਲ ਸਾਹਿਬ ਦੇ ਵਿਚਕਾਰਲੇ 'ਗੁਰੂ ਕੇ ਬਾਗ਼' ਵਿਚ ਉਤਰਿਆ ਕਰਦੇ ਸਨ, ਪਰ ਜਦੋਂ ੧੯੨੧ ਵਿਚ ਅਕਾਲੀ ਲਹਿਰ ਦੇ ਅਸਰ ਹੇਠ ਸ੍ਰੀ ਦਰਬਾਰ ਸਾਹਿਬ ਦਾ ਪਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਭਾਲਿਆ, ਤਾਂ ਇਹ ਸਾਧੂ ਸੱਜਣ ਕੁਝ ਰੂੱਠ ਜਿਹੇ ਗਏ, ਤੇ ਇਹਨਾਂ ਸ਼ਹਿਰੋਂ ਬਾਹਰ 'ਰਾਮ ਬਾਗ਼' ਦੇ ਕੰਢੇ, ਗੁਰਦਾਸਪੁਰ ਨੂੰ ਜਾਣ ਵਾਲੀ ਸੜਕ ਦੇ ਕੰਢੇ ਇਕ ਸੇਠ ਜੀ ਦੇ ਬਾਗ਼ ਵਿਚ ਉਤਾਰਾ ਕਰਨਾ ਸ਼ੁਰੂ ਕਰ ਦਿਤਾ। ਦੀਵਾਲੀ ਤੇ ਵੈਸਾਖੀ ਤੋਂ ਹਫ਼ਤਾ ਕੁ ਪਹਿਲਾਂ ਇਸ ਬਾਗ਼ ਵਿਚ ਬੜੀ ਰੌਣਕ ਹੁੰਦੀ ਹੈ, ਥਾਂ ਥਾਂ 'ਤੇ ਸਾਧੂ ਜੋਗੀ ਕੋਈ ਧੂਣੀਆਂ ਤਪਾਈ ਤੇ ਕੋਈ ਸਮਾਧੀ ਲਾਈ ਬੈਠੇ ਹੁੰਦੇ ਹਨ, ਕਿਤੇ ਕੋਈ ਸਾਧੂ ਧਰਮ-ਚਰਚਾ ਕਰ ਰਹੇ ਹੁੰਦੇ ਹਨ, ਕਿਤੇ ਕੋਈ ਜੋਗੀ ਮਾਤ-ਲੋਕ ਵਾਸੀ ਗ੍ਰਿਹਸਤੀਆਂ ਨੂੰ ਧਰਮ-ਉਪਦੇਸ਼ ਕਰਦਾ ਹੈ। ਮਨੁੱਖਾਂ ਨਾਲੋਂ ਜ਼ਨਾਨੀਆਂ ਦਾ ਦਿਲ ਵਧੀਕ ਨਰਮ ਤੇ ਧਾਰਮਿਕ ਹੋਇਆ ਕਰਦਾ ਹੈ, ਸੋ ਬੀਬੀਆਂ ਦਾ ਧਰਮ-ਉਤਸ਼ਾਹ ਇਸ ਇਕੱਠ ਵਿਚ ਵੇਖਣ ਵਾਲਾ ਹੀ ਹੁੰਦਾ ਹੈ। ਸਿਰਾਂ ਉੱਤੇ ਕੜਾਹ ਪੂਰੀ ਦੇ ਟੋਕਰੇ ਚੁੱਕੇ

ਹੋਏ, ਹੱਥਾਂ ਵਿਚ ਖੀਰ ਦੇ ਨਕਾ-ਨਕ ਭਰੇ ਬਰਤਨ ਫੜੇ ਹੋਏ 'ਧੰਨ ਜੋਗੀ, ਧੰਨ ਸੰਤ' ਉਚਾਰਦੀਆਂ, ਇਹਨਾਂ ਅੱਭਿਆਗਤਾਂ ਨੂੰ ਖੁਲ੍ਹੇ ਗੱਫੇ ਵਰਤਾਂਦੀਆਂ ਹਨ। ਉਸ ਮੇਲੇ ਵਿਚ ਆਏ ਬਹੁਤੇ ਨਰ ਨਾਰੀਆਂ ਦੇ ਮੂੰਹੋਂ 'ਭੇਖ' ਦੀ ਸੋਭਾ ਤੇ ਧੰਨਤਾ ਸੁਣੀਂਦੀ ਹੈ, ਲੋਕ ਵੇਖ ਵੇਖ ਕੇ ਹੈਰਾਨ ਪਏ ਹੁੰਦੇ ਹਨ ਕਿ ਕਿਵੇਂ ਇਹ ਸੂਰਮੇ ਦੁਨੀਆ ਦੇ ਸੁੱਖਾਂ ਨੂੰ ਲੱਤ ਮਾਰ ਕੇ ਪਰਮਾਤਮਾ ਨੂੰ ਮਿਲਣ ਲਈ ਜੰਗਲਾਂ ਵਿਚ ਤੇ ਪਹਾੜਾਂ ਦੀਆਂ ਗੁਫਾਂ ਵਿਚ ਬੈਠ ਕੇ ਤਪ ਸਾਧਦੇ ਤੇ ਕਸ਼ਟ ਸਹਾਰਦੇ ਹਨ।

ਢੇਰ ਪੁਰਾਣੇ ਸਮੇ ਤੋਂ ਹੀ ਇਹ ਔਕੜ ਵਾਪਰੀ ਜਾਪਦੀ ਹੈ ਕਿ ਮਨੁੱਖ 'ਦੀਨ' ਤੇ 'ਦੁਨੀਆ' ਨੂੰ ਇਕ ਥਾਂ ਇਕੱਠਾ ਨਾ ਕਰ ਸਕਿਆ। 'ਦੁਨੀਆ' ਤਾਂ ਗਿਣੇ ਮਿਥੇ ਦਿਨਾਂ ਦੀ ਖੇਡ ਸੀ, ਇਹ ਖੇਡ ਹਰੇਕ ਦੀ ਹੀ ਉਜੜਦੀ ਆਈ ਹੈ, ਇਸ ਦੀ ਖ਼ਾਤਰ 'ਦੀਨ' ਨੂੰ ਹੱਥੋਂ ਗਵਾਉਣਾ ਸਿਆਣੇ ਬੰਦਿਆਂ ਨੇ ਚੰਗਾ ਨਾ ਸਮਝਿਆ। ਸੋ, ਪੁਰਾਣੇ ਜ਼ਮਾਨੇ ਤੋਂ ਹੀ 'ਦੁਨੀਆ' ਵਿਚ ਵਾਪਰਦੇ ਦੁੱਖ-ਕਲੇਸ਼ਾਂ ਦੀ ਨਿਵਿਰਤੀ ਦੇ ਸਾਧਨਾਂ ਉਤੇ ਵਿਚਾਰ ਹੁੰਦੀ ਆਈ ਹੈ। ਸਾਂਖ ਸ਼ਾਸਤ੍ਰ ਇਹ ਤਾਲੀਮ ਦੇ ਰਿਹਾ ਹੈ ਕਿ 'ਜੀਵ' ਨੂੰ ਅਨਾਦੀ 'ਅਗਿਆਨ' ਵਾਪਰਿਆ ਹੋਇਆ ਹੈ, ਇਹ 'ਅਗਿਆਨ' ਤਦੋਂ ਹੀ ਹਟ ਸਕਦਾ ਹੈ ਜੇ ਚਿੱਤ ਦੀਆਂ ਬਿਰਤੀਆਂ ਨੂੰ 'ਪ੍ਰਾਣਾਯਾਮ' ਦੀ ਰਾਹੀਂ ਸਰੀਰ ਨਾਲੋਂ ਨਿਖੇੜ ਦਿਤਾ ਜਾਏ। ਕਿਤੇ ਇਕਾਂਤ ਵਿਚ ਜਾ ਕੇ, ਇਸ ਤਰ੍ਹਾਂ ਜੀਵ ਨੂੰ ਸ੍ਵੈ-ਸਰੂਪ ਦੀ ਸਮਝ ਆ ਜਾਏਗੀ। ਵੇਦਾਂਤ ਆਖਦਾ ਹੈ ਕਿ 'ਆਤਮਾ' ਅਸਲ ਵਿਚ ਆਨੰਦ ਸਰੂਪ ਹੈ, ਪਰ ਇਸ ਉੱਤੇ ਮਾਇਆ ਦਾ ਆਵਰਣ (ਪਰਦਾ) ਪੈ ਗਿਆ ਹੈ, ਮਾਇਆ ਦੇ ਇਸ ਭੁਲੇਖੇ (ਆਵਰਣ) ਕਰਕੇ ਇਹ ਦੁੱਖ ਵਿਚ ਭਟਕ ਰਿਹਾ ਹੈ। ਇਸ ਨੂੰ ਮਾਇਆ ਨਾਲੋਂ ਤੋੜ ਦਿਉ, 'ਸੁਧ ਸਰੂਪ' ਹੋ ਜਾਏਗਾ। 'ਅਗਿਆਨ' ਦੂਰ ਕਰਨ ਲਈ ਗਿਆਨ-ਇੰਦਰਿਆਂ ਦਾ ਸੰਬੰਧ ਮਨ ਨਾਲੋਂ ਤੋੜਨ, ਮਾਇਆ ਦੇ 'ਆਵਰਣ' ਨੂੰ ਹਟਾਉਣ ਵਾਸਤੇ ਇੰਦਰਿਆਂ ਨੂੰ ਬੇ-ਹਿੱਸ ਕਰਨ ਦਾ ਖ਼ਿਆਲ ਇਤਨਾ ਚੰਗਾ ਜਾਪਿਆ ਕਿ ਇਨਸਾਨੀ ਉਮਰ ਦੀ ਵੰਡ ਵਿਚ 'ਗ੍ਰਿਹਸਤ' ਵਾਸਤੇ ਉਮਰ ਦਾ ਚੌਥਾ ਹਿੱਸਾ ਹੀ ਰੱਖਿਆ ਗਿਆ। ਨਤੀਜਾ ਇਹ ਨਿਕਲਿਆ ਕਿ ਜੰਗਲ ਵਿਚ ਜਾ ਕੇ ਹੀ ਪਰਮਾਤਮਾ ਨੂੰ ਮਿਲ ਸਕਣ ਦਾ ਖ਼ਿਆਲ ਆਮ ਲੋਕਾਂ ਵਿਚ ਪੱਕਾ ਹੁੰਦਾ ਗਿਆ।

ਪਰ, ਕੀ ਜੰਗਲ ਵਿਚ ਜਾ ਕੇ ਤਪ ਸਾਧਿਆਂ ਮਾਇਆ ਦਾ ਆਵਰਣ ਦੂਰ ਹੋ ਸਕਦਾ ਹੈ?

ਆਪੋ ਆਪਣੇ ਹੁਣ ਤਕ ਦੇ ਬੀਤੇ ਪਿਛਲੇ ਜੀਵਨ ਵਲ ਗਹੁ ਨਾਲ

ਧਿਆਨ ਮਾਰਿਆਂ ਇਕ ਗੱਲ ਸਾਫ਼ ਦਿੱਸ ਪੈਂਦੀ ਹੈ ਕਿ ਮਨੁੱਖ ਸਾਧਾਰਨ ਤੌਰ 'ਤੇ ਸਦਾ ਆਪਣੇ 'ਸੁਭਾਵ' ਦੇ ਅਧੀਨ ਰਹਿੰਦਾ ਹੈ। ਇਹ 'ਸੁਭਾਵ' ਕੀ ਹੈ? ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ, ਹੁਣ ਤਕ ਦੀਆਂ ਬਣੀਆਂ ਵਾਦੀਆਂ ਦਾ ਸੰਗ੍ਰਹਿ। ਜਦ ਤਕ ਇਹ ਸੰਸਕਾਰ ਮਨੁੱਖ ਦੇ ਅੰਦਰ ਮੌਜੂਦ ਹਨ, ਜਦ ਤਕ ਇਹ ਵਾਦੀਆਂ ਕਾਇਮ ਹਨ, ਮਨੁੱਖ ਗ੍ਰਿਹਸਤ ਤੋਂ ਭਾਵੇਂ ਕਿਤੇ ਭੀ ਲਾਂਭੇ ਚਲਾ ਜਾਏ, ਉਹ ਸੰਸਕਾਰ ਆਪਣੇ ਆਪ ਹੀ ਮਨੁੱਖ ਦੇ ਅੰਦਰੋਂ ਪ੍ਰੇਰਨਾ ਕਰ ਦੇਂਦੇ ਹਨ, ਤਾਹੀਏਂ ਕਬੀਰ ਜੀ ਲਿਖਦੇ ਹਨ:

**ਗ੍ਰਿਹੁ ਤਜਿ ਬਨ ਖੰਡ ਜਾਈਐ, ਚੁਨਿ ਖਾਈਐ ਕੰਦਾ॥**
**ਅਜਹੁ ਬਿਕਾਰ ਨ ਛੋਡਈ, ਪਾਪੀ ਮਨੁ ਮੰਦਾ॥੧॥**
**ਕਿਉ ਛੂਟਉ ਕੈਸੇ ਤਰਉ, ਭਵਜਲੁ ਨਿਧਿ ਭਾਰੀ॥**
**ਰਾਖੁ ਰਾਖੁ ਮੇਰੇ ਬੀਠੁਲਾ, ਜਨੁ ਸਰਨਿ ਤੁਮ੍ਾਰੀ॥੧॥ਰਹਾਉ॥**
**ਬਿਖੈ ਬਿਖੈ ਕੀ ਬਾਸਨਾ ਤਜੀਅ ਨਹ ਜਾਈ॥**
**ਅਨਿਕ ਜਤਨ ਕਰਿ ਰਾਖੀਐ ਫਿਰਿ ਫਿਰਿ ਲਪਟਾਈ॥੨॥੩॥**

*(ਬਿਲਾਵਲੁ ਕਬੀਰ ਜੀ, ਪੰਨਾ ੮੫੫)*

ਇਹੀ ਗੱਲ ਭਗਵਤ ਗੀਤਾ ਦੇ ਤੀਜੇ ਅਧਿਆਇ ਵਿਚ ਦੱਸੀ ਗਈ ਹੈ:

**ਸਦ੍ਰਿਸੰ ਚੇਸ਼ਟ੍ਰੇ ਸ੍ਵਸਯਾ, ਪ੍ਰਾਕ੍ਰਿਤੇ: ਗ੍ਯਾਨਵਾਨਪਿ॥**
**ਪ੍ਰਕ੍ਰਿਤਿੰ ਯਾਂਤਿ ਭੂਤਾਨਿ, ਨਿਗ੍ਰਹ: ਕਿੰ ਕਰਿਸ਼ਯਤਿ॥੩੩॥੩॥**

ਭਾਵ, ਗਿਆਨਵਾਨ ਮਨੁੱਖ ਭੀ ਆਪਣੇ ਸੁਭਾਵ ਅਨੁਸਾਰ ਹੀ ਵਰਤਾਰਾ ਕਰਦਾ ਹੈ। (ਜਗਤ ਦੇ) ਸਾਰੇ ਹੀ ਜੀਵ (ਆਪੋ ਆਪਣੇ) ਸੁਭਾਵ ਦੇ ਪਿੱਛੇ ਤੁਰੇ ਜਾ ਰਹੇ ਹਨ, (ਇਸ ਸੁਭਾਵ ਦੇ ਰਾਹ ਵਿਚ) ਰੋਕ ਪਾਉਣਾ ਕੋਈ ਲਾਭ ਨਹੀਂ ਪਹੁੰਚਾ ਸਕਦਾ। ਪੁਸਤਕ *ਪ੍ਰਬੋਧ ਚੰਦ੍ਰ ਨਾਟਕ* ਸੰਸਕ੍ਰਿਤ ਦੇ ਇਕ ਨਾਟਕ *ਪ੍ਰਬੋਧ ਚੰਦੋਦਯ* ਦਾ ਪੰਜਾਬੀ ਵਿਚ ਉਲਥਾ ਹੈ। ਇਸ ਵਿਚ 'ਬਿਬੇਕ' ਅਤੇ 'ਮਹਾ ਮੋਹ' ਦੇ ਜੁਧ ਦਾ ਵਰਣਨ ਹੈ। 'ਬਿਬੇਕ' ਨੇ 'ਮੋਹ' ਨੂੰ ਪਛਾੜਨ ਲਈ ਧਰਮ-ਅਸਥਾਨਾਂ ਉਤੇ ਅਤੇ ਪਹਾੜਾਂ ਦੀਆਂ ਗੁਫਾਂ ਵਿਚ ਸਾਧ ਸੰਤ 'ਤਪ' ਕਰਨ ਲਈ ਬਿਠਾ ਦਿੱਤੇ। 'ਮਹਾ ਮੋਹ' ਬੜਾ ਘਬਰਾਇਆ ਕਿ ਭਾਵੇਂ ਹਾਰ ਹੋ ਚੱਲੀ। ਉਸ ਨੇ ਆਪਣੇ ਵਜ਼ੀਰ ਕਾਮਾਦਿਕ ਬੁਲਾਏ। 'ਕਾਮ' ਨੇ ਹੌਸਲਾ ਦਿਤਾ ਤੇ ਆਖਿਆ ਕਿ ਗੁਫਾਂ ਵਿਚ ਬੈਠੇ ਸਾਧੂ ਹੁਣ ਭਾਵੇਂ 'ਰੂਪ' ਨਹੀਂ ਤੱਕਦੇ, ਪਰ ਹੁਣ ਤੋਂ ਪਹਿਲਾਂ ਦੇ ਤੱਕੇ ਹੋਏ ਰੂਪ ਦੇ ਸੰਸਕਾਰ ਉਹਨਾਂ ਦੇ ਅੰਦਰ ਮੌਜੂਦ ਹਨ, ਮੈਂ ਉਹਨਾਂ ਦੇ ਉਹਨਾਂ

ਸੰਸਕਾਰਾਂ ਨੂੰ ਅੰਦਰੋਂ ਹੀ ਹਿਲਾ ਕੇ ਐਸਾ ਪ੍ਰੇਰਾਂਗਾ ਕਿ ਉਹਨਾਂ ਦਾ ਚਿੱਤ ਟਿਕ ਹੀ ਨਹੀਂ ਸਕੇਗਾ:

**ਚੀਤ ਚਿਤਾਰਤ ਹੀ ਯੁਵਤੀ ਜਨ, ਤੜਪਹਿੰਗੇ ਜਿਉਂ ਮੀਨ ਥਲੀ ਕੋ।**

ਸੋ, ਜੰਗਲ ਵਿਚ ਬੈਠੇ ਤਪ ਕਰਦੇ ਜੋਗੀ ਨੂੰ ਭੀ ਅੰਦਰੋਂ ਹੀ ਵਿਕਾਰਾਂ ਵਲ ਪ੍ਰੇਰਨਾ ਹੋ ਸਕਦੀ ਹੈ, ਜੇ ਉਸ ਦੇ ਅੰਦਰ ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਦੁਨੀਆ ਦੇ ਪਦਾਰਥਾਂ ਵਲ ਖਿੱਚ ਮੌਜੂਦ ਹੈ।

ਅਸਲ ਗੱਲ ਇਹ ਹੈ ਕਿ ਹਰੇਕ ਧਰਮ ਵਿਚ ਤਪ ਜੋਗ ਸੰਨਿਆਸ ਜ਼ਰੂਰੀ ਹੈ। ਜੇ ਮਨੁੱਖ ਸਦਾ 'ਦੁਨੀਆ' ਨਾਲ ਹੀ ਜੁੜਿਆ ਰਹੇ ਤਾਂ ਦੁਨੀਆ ਦੇ ਪੈਦਾ ਕਰਨ ਵਾਲੇ ਸਿਰਜਨਹਾਰ ਨਾਲ ਜੁੜ ਨਹੀਂ ਸਕਦਾ। ਹਿਰਦੇ-ਰੂਪ ਭਾਂਡੇ ਵਿਚ ਪ੍ਰਭੂ ਦਾ ਪਿਆਰ ਤਦੋਂ ਹੀ ਪਾਇਆ ਜਾ ਸਕਦਾ ਹੈ ਜੇ ਇਸ ਭਾਂਡੇ ਵਿਚੋਂ ਪਹਿਲੀਆਂ ਚੀਜ਼ਾਂ ਕੱਢ ਲਈਆਂ ਜਾਣ:

**ਵਸਤੂ ਅੰਦਰਿ ਵਸਤੁ ਸਮਾਵੈ, ਦੂਜੀ ਹੋਵੈ ਪਾਸਿ॥** *(ਮ: ੨)*

ਪਰ, ਸਿਖ-ਜੋਗੀ ਦਾ ਨਮੂਨਾ ਹੋਰ ਤਰ੍ਹਾਂ ਦਾ ਹੈ, ਜੋ ਭਾਈ ਗੁਰਦਾਸ ਜੀ ਨੇ ਇਉਂ ਬਿਆਨ ਕੀਤਾ ਹੈ:

**ਗੁਰਸਿਖ ਜੋਗੀ ਜਾਗਦੇ, ਮਾਇਆ ਅੰਦਰਿ ਕਰਨਿ ਉਦਾਸੀ॥**
**ਕੰਨੀਂ ਮੁੰਦ੍ਰਾਂ ਮੰਤ੍ਰ ਗੁਰ, ਸੰਤਾਂ ਧੂੜਿ ਬਿਭੂਤਿ ਸੁ ਲਾਸੀ॥**
**ਖਿੰਥਾ ਖਿਮਾ ਹੰਢਾਵਣੀ, ਪ੍ਰੇਮ ਪਤ੍ਰ, ਭਾਉ ਭੁਗਤਿ ਬਿਲਾਸੀ॥**
**ਸਬਦ ਸੁਰਤਿ ਸਿਙੀ ਵਜੈ, ਡੰਡਾ ਗਿਆਨ ਧਿਆਨ ਗੁਰ ਦਾਸੀ॥**
**ਸਾਧ ਸੰਗਤਿ ਗੁਰ ਗੁਫੈ ਬਹਿ, ਸਹਜਿ ਸਮਾਧਿ ਅਗਾਧਿ ਨਿਵਾਸੀ॥**
**ਹਉਮੈ ਰੋਗ ਅਰੋਗ ਹੋਇ, ਕਰਿ ਸੰਜੋਗੁ ਵਿਜੋਗੁ ਖਲਾਸੀ॥**
**ਸਾਧ ਸੰਗਤਿ ਗੁਰਮਤਿ ਸਾਬਾਸੀ॥੧੫॥੨੯॥**

***ਭਾਵ:*** ਮਾਇਆ ਵਿਚ ਰਹਿ ਕੇ ਮਾਇਆ ਦੇ ਮੋਹ ਤੋਂ ਬਚੇ ਰਹਿਣਾ—ਇਹ ਹੈ ਗੁਰਸਿਖ ਦਾ ਜਾਗਦੇ ਰਹਿਣਾ। ਜੋਗੀ ਕੰਨਾਂ ਵਿਚ ਮੁੰਦਰਾਂ ਪਾਉਂਦੇ ਹਨ, ਗੁਰਸਿਖ ਸਤਿਗੁਰੂ ਦਾ ਉਪਦੇਸ਼ ਗਹੁ ਨਾਲ ਸੁਣਦਾ ਹੈ, ਗੁਰ-ਉਪਦੇਸ਼ ਸਿਖ ਦੇ ਕੰਨਾਂ ਵਿਚ, ਮਾਨੋ ਮੁੰਦਰਾਂ ਹਨ। ਗੁਰਮੁਖਾਂ ਦੇ ਚਰਨਾਂ ਦੀ ਧੂੜ ਗੁਰਸਿਖ ਲਈ ਬਿਭੂਤ ਹੈ, ਜੋ ਜੋਗੀ ਲੋਕ ਪਿੰਡੇ 'ਤੇ ਮਲਦੇ ਹਨ। ਖਿਮਾ ਵਾਲਾ ਸੁਭਾਵ, ਦੂਜਿਆਂ ਦੀ ਵਧੀਕੀ ਨੂੰ ਜਰ ਲੈਣਾ—ਇਹ ਗੁਰਸਿਖ ਦੀ ਖਿੰਥਾ (ਗੋਦੜੀ) ਹੈ।

ਪ੍ਰੇਮ ਪਿਆਰ ਗੁਰਸਿਖ ਦਾ ਖੱਪਰ ਤੇ ਚੂਰਮਾ ਹੈ। ਜੋਗੀ ਸਿੰਙੀ ਵਜਾਉਂਦਾ ਹੈ, ਗੁਰਸਿਖ ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜਦਾ ਹੈ। ਸਤਿਗੁਰੂ ਦਾ ਦਾਸ ਹੋ ਕੇ ਰਹਿਣਾ ਇਹ ਹੈ ਗੁਰਸਿਖ ਦੀ ਸਮਾਧੀ, ਤੇ ਪਰਮਾਤਮਾ ਦੇ ਗੁਣਾਂ ਦੀ ਵਿਚਾਰ ਉਸ ਪਾਸ ਜੋਗੀ ਵਾਲਾ ਡੰਡਾ ਹੈ। ਜੋਗੀ ਕਿਸੇ ਗੁਫਾ ਵਿਚ ਬੈਠ ਕੇ ਸਮਾਧੀ ਲਾਉਂਦਾ ਹੈ, ਪਰ ਗੁਰਸਿਖ ਸਾਧ ਸੰਗਤਿ ਵਿਚ ਆ ਕੇ ਕੀਰਤਨ ਤੇ ਸਿਫ਼ਤਿ-ਸਾਲਾਹ ਸੁਣਦਾ ਹੈ। ਇਸ ਤਰ੍ਹਾਂ ਸਹਿਜੇ ਹੀ ਉਹ ਪ੍ਰਭੂ-ਚਰਨਾਂ ਵਿਚ ਜੁੜਿਆ ਰਹਿੰਦਾ ਹੈ। ਜਿਉਂ ਜਿਉਂ ਗੁਰਸਿਖ ਪ੍ਰਭੂ-ਚਰਨਾਂ ਨਾਲ ਸੰਜੋਗ ਬਣਾਉਂਦਾ ਹੈ, ਤਿਉਂ ਤਿਉਂ ਪ੍ਰਭੂ ਨਾਲੋਂ ਵਿਛੋੜਾ ਮਿਟਦਾ ਜਾਂਦਾ ਹੈ ਤੇ ਇਸ ਵਿਛੋੜੇ ਦੇ ਕਾਰਨ ਪੈਦਾ ਹੋਇਆ ਹਉਮੈ ਦਾ ਰੋਗ ਦੂਰ ਹੁੰਦਾ ਜਾਂਦਾ ਹੈ। ਮੁੱਕਦੀ ਗੱਲ ਇਹ ਕਿ ਸਤਸੰਗ ਵਿਚ ਆ ਕੇ ਗੁਰੂ ਦੀ ਮਤਿ 'ਤੇ ਤੁਰਿਆਂ ਗੁਰਸਿਖ ਨੂੰ ਲੋਕ ਪਰਲੋਕ ਵਿਚ ਸ਼ਾਬਾਸੇ ਮਿਲਦੀ ਹੈ।

ਗੁਰੂ ਦੀ ਦੱਸੀ ਸੇਵਾ ਦਾ 'ਤਪ' ਕੀਤਾ ਭਾਈ ਹਿੰਦਾਲ ਨੇ, ਲੰਗਰ ਦੀ ਤਪਦੀ ਲੋਹ ਅੱਗੇ ਬੈਠ ਕੇ, ਉਸ ਦੇ ਇਸ ਪਿਆਰ-ਤਪ ਦੇ ਖਿੱਚੇ ਹੋਏ ਸਾਹਿਬ ਗੁਰੂ ਰਾਮਦਾਸ ਜੀ ਲੰਗਰ ਵਿਚ ਉਸ ਨੂੰ ਦਰਸ਼ਨ ਦੇਣ ਆਏ, ਕਿਉਂਕਿ ਭਾਈ ਹਿੰਦਾਲ ਨੂੰ ਲੰਗਰ ਦੇ ਕੰਮ ਤੋਂ ਵਿਹਲ ਹੀ ਨਹੀਂ ਸੀ ਲੱਗਦਾ।

ਸੋ, ਸਿਖ-ਤਪੀ ਦੀ ਕੰਦ੍ਰਾ ਸਾਧ ਸੰਗਤਿ ਹੈ, ਇੱਥੇ ਗੁਰੂ ਦੀ ਦੱਸੀ ਸੇਵਾ-ਰੂਪ ਤਪ ਦੀ ਘਾਲ ਘਾਲਣੀ ਹੈ, ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜਨੀ ਹੈ, ਜਿਉਂ ਜਿਉਂ ਇਹ ਸੁਰਤਿ 'ਹਰਿ-ਕੀਰਤ' ਵਾਲੀ ਬਾਣੀ ਵਿਚ ਜੁੜੇਗੀ, ਮਾਇਆ ਦਾ ਆਵਰਣ ਰੂਪ ਹਉਮੈ ਤੇ ਤ੍ਰਿਸ਼ਨਾ ਨਾਸ ਹੋ ਜਾਣਗੀਆਂ। ਬੱਸ ! ਵਿਛੜੇ ਮਨ ਨੂੰ ਪ੍ਰਭੂ-ਸੋਮੇ ਨਾਲ ਜੋੜਨਾ ਹੈ, ਮੈਲ ਆਪਣੇ ਆਪ ਧੁਪ ਜਾਏਗੀ।

ਇਹ ਗੱਲ ਭਗਵਤ ਗੀਤਾ ਨੇ ਭੀ ਦੂਜੇ ਅਧਿਆਇ ਵਿਚ ਇਉਂ ਆਖੀ ਹੈ :

**ਵਿਸ਼ਯਾ ਵਿਨਿਵਰਤੰਤੇ, ਨਿਰਾਹਾਰਸਯ ਦੇਹਿਨ:।**
**ਰਸ ਵਰਜੰ, ਰਸੋऽ ਪਿ ਅਸਯ, ਪਰੰ ਦ੍ਰਿਸ਼੍ਵਾ ਨਿਵਰਤਤੇ।੬੦।੨।**

ਭਾਵ, ਜੋ ਮਨੁੱਖ ਦੁਨੀਆ ਦੇ ਪਦਾਰਥ ਵਰਤਣੇ ਛੱਡ ਦੇਂਦੇ ਹਨ, ਪਦਾਰਥਾਂ ਨਾਲੋਂ ਉਹਨਾਂ ਦੀ ਵਿੱਥ ਤਾਂ ਹੋ ਜਾਂਦੀ ਹੈ, ਪਰ ਪਦਾਰਥਾਂ ਦਾ ਚਸਕਾ ਟਿਕਿਆ ਰਹਿੰਦਾ ਹੈ। ਇਹ ਚਸਕਾ ਭੀ ਮਿਟ ਜਾਂਦਾ ਹੈ ਜਦੋਂ ਮਨੁੱਖ ਪਰਮਾਤਮਾ ਦਾ ਦੀਦਾਰ ਕਰ ਲੈਂਦਾ ਹੈ।

ਫ਼ਰਵਰੀ ਸੰਨ ੧੫੩੯ ਵਿਚ ਜਦੋਂ ਵਟਾਲੇ ਦੇ ਨੇੜੇ 'ਅੱਚਲ' ਦੇ ਮੇਲੇ 'ਤੇ ਸਿੱਧਾਂ ਨੇ ਆ ਕੇ ਸਤਿਗੁਰੂ ਨਾਨਕ ਦੇਵ ਜੀ ਨਾਲ 'ਗੋਸ਼ਟਿ' (ਚਰਚਾ) ਕੀਤੀ ਤਾਂ ਬੜੇ ਫ਼ਖ਼ਰ ਨਾਲ ਕਹਿਣ ਲੱਗੇ—ਅਸੀਂ ਦੁਨੀਆ ਦੇ ਝਮੇਲਿਆਂ ਤੋਂ ਵੱਖਰੇ ਰਹਿੰਦੇ ਹਾਂ, ਜੰਗਲਾਂ ਵਿਚ ਰੁੱਖਾਂ ਹੇਠ ਸਮਾ ਕੱਟ ਲੈਂਦੇ ਹਾਂ, ਜੰਗਲਾਂ ਦੇ ਫਲਾਂ ਫੁੱਲਾਂ 'ਤੇ ਗੁਜ਼ਾਰਾ ਹੈ, ਤੀਰਥਾਂ ਉੱਤੇ ਇਸ਼ਨਾਨ ਕਰਦੇ ਹਾਂ, ਇਸ ਤਰ੍ਹਾਂ ਸਾਡੇ ਮਨ ਨੂੰ ਮਾਇਆ ਦੀ ਮੈਲ ਨਹੀਂ ਲੱਗਦੀ। ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਗ੍ਰਿਹਸਤ ਵਿਚ ਰਹਿੰਦਿਆਂ ਹੀ ਮਨ ਨੂੰ ਮਾਇਆ ਦੀ ਨੀਂਦ ਤੋਂ ਬਚਾਈ ਰੱਖਣਾ ਹੈ, ਪਰ-ਧਨ ਤੇ ਪਰ-ਤਨ ਵਲ ਇਸ ਨੂੰ ਡੋਲਣ ਨਹੀਂ ਦੇਣਾ, ਪਰ ਇਹ ਤਦੋਂ ਹੀ ਹੋ ਸਕਦਾ ਹੈ ਜੇ ਮਨ ਨੂੰ ਪ੍ਰਭੂ ਦੇ ਨਾਮ ਦਾ ਆਸਰਾ ਮਿਲ ਜਾਏ।

ਇਹ ਵਾਰਤਾਲਾਪ 'ਸਿਧ ਗੋਸਟਿ' ਵਿਚ ਹਜ਼ੂਰ ਨੇ ਇਉਂ ਅੰਕਿਤ ਕੀਤੀ ਹੈ:

**ਹਾਟੀ ਬਾਟੀ ਰਹਹਿ ਨਿਰਾਲੇ, ਰੂਖਿ ਬਿਰਖਿ ਉਦਿਆਨੇ ॥**
**ਕੰਦ ਮੂਲੁ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ ॥**
**ਤੀਰਥ ਨਾਈਐ ਸੁਖੁ ਫਲੁ ਪਾਈਐ, ਮੈਲੁ ਨ ਲਾਗੈ ਕਾਈ ॥**
**ਗੋਰਖ-ਪੂਤੁ ਲੋਹਾਰੀਪਾ ਬੋਲੈ, ਜੋਗ ਜੁਗਤਿ ਬਿਧਿ ਸਾਈ ॥੭॥**
**ਹਾਟੀ ਬਾਟੀ ਨੀਦ ਨ ਆਵੈ, ਪਰ ਘਰਿ ਚਿਤੁ ਨ ਡੋੁਲਾਈ ॥**
**ਬਿਨੁ ਨਾਵੈ ਮਨੁ ਟੇਕ ਨ ਟਿਕਈ, ਨਾਨਕ ਭੂਖ ਨ ਜਾਈ ॥**
**ਹਾਟੁ ਪਟਣੁ ਘਰੁ ਗੁਰੂ ਦਿਖਾਇਆ, ਸਹਜੇ ਸਚੁ ਵਾਪਾਰੋ ॥**
**ਖੰਡਿਤ ਨਿੰਦ੍ਰਾ ਅਲਪ ਅਹਾਰੰ, ਨਾਨਕ ਤਤੁ ਬੀਚਾਰੋ ॥੮॥** *(ਪੰਨਾ ੯੩੮-੩੯)*

ਸੋ, ਮਾਇਆ ਦਾ ਆਵਰਨ, ਤ੍ਰਿਸ਼ਨਾ ਦਾ ਪਰਭਾਵ, ਭਰਮ ਦੀ 'ਕਾਈ' ਮਿਟਾਉਣ ਵਾਸਤੇ ਜੰਗਲ ਵਿਚ ਜਾਣ ਦੀ ਲੋੜ ਨਹੀਂ, ਪਾਰਬ੍ਰਹਮ ਦੇ ਦੀਦਾਰ ਦੀ ਲੋੜ ਹੈ। ਪਰ, ਉਹ ਕਿੱਥੇ ਹੈ? ਸਾਹਿਬ ਫ਼ੁਰਮਾਉਂਦੇ ਹਨ:

**ਕਾਹੇ ਰੇ ਬਨ ਖੋਜਨ ਜਾਈ ॥**
**ਸਰਬ-ਨਿਵਾਸੀ ਸਦਾ ਅਲੇਪਾ 'ਤੋਹੀ ਸੰਗਿ ਸਮਾਈ' ॥੧॥ਰਹਾਉ॥**
*(ਧਨਾਸਰੀ ਮਹਲਾ ੯, ਪੰਨਾ ੬੮੪)*

ਭਾਈ ਨੰਦ ਲਾਲ ਜੀ ਭੀ ਲਿਖਦੇ ਹਨ:

**ਊ ਦਰੂਨੇ ਦਿਲ, ਤੂ ਬੇਰੂੰ ਮੇ-ਰਵੀ ॥**
**ਊ ਬ-ਖ਼ਾਨਹ, ਤੂ ਬ-ਹਜ ਚੂ ਮੇ-ਰਵੀ ॥**

**ਈਂ ਵਜੂਦਤ ਰੌਸ਼ਨ ਅਜ਼ ਨੂਰੇ ਹਕਸਤ।**
**ਰੌਸ਼ਨ ਅਜ਼ ਨੂਰੇ ਖ਼ੁਦਾਏ ਮੁਤਲਿਕਸਤ॥**
**ਲੇਕ ਵਾਕਿਫ਼ ਨੇਸਤੀ ਅਜ਼ ਹਾਲੇ ਖ਼ੇਸ਼॥**
**ਰੋਜ਼ੋ ਸ਼ਬ ਹੈਰਾਨੀ ਅਜ਼ ਅਫ਼ਆਲੇ ਖ਼ੇਸ਼॥**

***ਭਾਵ :*** ਹੇ ਭਾਈ! ਪ੍ਰਭੂ ਤੇਰੇ ਦਿਲ ਦੇ ਅੰਦਰ ਵੱਸਦਾ ਹੈ, ਤੂੰ ਬਾਹਰ (ਜੰਗਲਾਂ ਵਿਚ) ਜਾ ਰਿਹਾ ਹੈਂ, ਉਹ ਤੇਰੇ ਘਰ ਵਿਚ ਹੈ, ਤੂੰ ਤੀਰਥਾਂ 'ਤੇ ਕਾਹਦੇ ਲਈ ਜਾਂਦਾ ਹੈਂ? ਤੇਰਾ ਇਹ ਸਰੀਰ ਉਸ ਪ੍ਰਭੂ ਦੀ ਜੋਤਿ ਨਾਲ ਹੀ ਰੌਸ਼ਨ ਹੈ, ਪਰ ਤੈਨੂੰ ਆਪਣੀ ਇਸ ਹਾਲਤ ਦੀ ਵਾਕਫ਼ੀ ਨਹੀਂ, ਇਸ ਵਾਸਤੇ ਦਿਨ ਰਾਤ ਆਪਣੇ ਕਰਮਾਂ ਕਰਕੇ ਭਟਕਦਾ ਫਿਰਦਾ ਹੈਂ।

ਜੰਗਲ ਵਿਚ ਜਾਣ ਦੇ ਥਾਂ ਅੰਦਰ ਤੱਕਣ ਦੀ ਲੋੜ ਹੈ। ਕਮਰੇ ਦੇ ਅੰਦਰ ਜਗਦਾ ਦੀਵਾ ਤਦੋਂ ਹੀ ਉਹ ਚਮਕ ਵਿਖਾਏਗਾ, ਜਦੋਂ ਕਮਰੇ ਦੇ ਦਰਵਾਜ਼ੇ ਬੰਦ ਕੀਤੇ ਜਾਣਗੇ। ਅੱਖ ਕੰਨ ਆਦਿਕ ਗਿਆਨ-ਇੰਦਰਿਆਂ ਨੂੰ ਬਾਹਰ ਦੌੜਨੋਂ ਰੋਕ ਕੇ ਮਨ ਨੂੰ ਅੰਦਰ ਹੀ ਟਿਕਾਉਣਾ ਹੈ। ਪਰ ਇਕ ਗੱਲ ਹੋਰ ਭੀ ਯਾਦ ਰੱਖਣੀ ਹੈ, ਪਰਮਾਤਮਾ 'ਸਰਬ-ਨਿਵਾਸੀ' ਹੁੰਦਿਆਂ ਹੋਇਆਂ 'ਅਲੇਪ' ਭੀ ਹੈ, ਹਿਰਦੇ ਵਿਚ ਉਸ ਦਾ ਦੀਦਾਰ ਤਦੋਂ ਹੀ ਹੋ ਸਕਦਾ ਹੈ, ਜਦੋਂ ਅਸੀ ਖ਼ੁਦਿ ਆਪਣਾ ਜੀਵਨ 'ਅਲੇਪ' ਬਣਾਵਾਂਗੇ, ਜਦੋਂ 'ਦੁਨੀਆ' ਅਤੇ 'ਦੀਨ' ਨੂੰ ਇਕ ਥਾਂ ਇਕੱਠੇ ਕਰ ਸਕਾਂਗੇ, ਜਦੋਂ ਦੁਨੀਆ ਦੇ ਕਾਰ-ਵਿਹਾਰ ਕਰਦੇ ਹੋਏ 'ਚੀਤ ਨਿਰੰਜਨ ਨਾਲਿ' ਜੋੜ ਸਕਾਂਗੇ।

ਸੰਨ ੧੬੬੪ ਵਿਚ ਸਾਹਿਬ ਗੁਰੂ ਤੇਗ ਬਹਾਦਰ ਜੀ ਨਗਰ ਅਨੰਦਪੁਰ ਬਣਵਾ ਰਹੇ ਸਨ, ਕਿਸੇ ਗੁਆਂਢੀ ਇਲਾਕੇ ਦਾ ਰਹਿਣ ਵਾਲਾ ਇਕ ਪੀਰ ਮੌਲੇ ਸ਼ਾਹ ਉਹਨੀਂ ਦਿਨੀਂ ਏਥੇ ਆਇਆ। ਇਸ ਨੇ ਹਜ਼ੂਰ ਦੀ ਸੋਭਾ ਸੁਣੀ ਹੋਈ ਸੀ, ਦਰਸ਼ਨ ਕਰਨ ਦਾ ਖ਼ਿਆਲ ਪੈਦਾ ਹੋਇਆ। ਪਰ, ਹਜ਼ੂਰ ਨੂੰ ਨਗਰ ਦੇ ਕੋਠੇ ਬਣਵਾਂਦਿਆਂ ਵੇਖ ਕੇ ਇਸ ਦੇ ਮਨ ਵਿਚ ਕੁਝ ਗਿਲਾਨੀ ਜਿਹੀ ਆਈ ਕਿ ਗੁਰੂ ਜੀ ਦੁਨੀਆ ਦੇ ਜੰਜਾਲਾਂ ਵਿਚ ਹੀ ਰੁੱਝੇ ਪਏ ਹਨ। ਤਾਂ ਸਤਿਗੁਰੂ ਜੀ ਨੇ ਉਸ ਦਾ ਭਰਮ ਮਿਟਾਉਣ ਲਈ ਬਾਣੀ ਵਿਚੋਂ ਇਹ ਬਚਨ ਸੁਣਾਇਆ :

**ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ॥**
**ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ,**
**ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ॥**

**ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ,**
**ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ॥**
**ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ,**
**ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ॥੧੯॥**

*(ਵਾਰ ਸੋਰਠਿ ਮ: ੪, ਪੰਨਾ ੬੪੮)*

ਅੰਦਰ ਦੀਦਾਰ ਹੋਣ 'ਤੇ, ਪ੍ਰਭੂ-ਚਰਨਾਂ ਨਾਲ ਹਰ ਵੇਲੇ ਸਾਂਝ ਬਣਾਈ ਰੱਖਿਆਂ, ਹਰ ਥਾਂ ਹੀ ਪ੍ਰਭੂ ਦਾ ਦੀਦਾਰ ਹੋਵੇਗਾ, ਜ਼ਿੰਦਗੀ ਵਿਚ ਤਬਦੀਲੀ ਆ ਜਾਏਗੀ, ਕਿਸੇ ਤੋਂ ਨਫ਼ਰਤ, ਕਿਸੇ ਨਾਲ ਵੈਰ-ਵਿਰੋਧ ਨਹੀਂ ਰਹੇਗਾ, ਸਰਬੱਤ ਦਾ ਭਲਾ ਤੱਕਣ ਨੂੰ ਚਿੱਤ ਤਾਂਘੇਗਾ। ਇਹ ਦੋਵੇਂ ਹਾਲਤਾਂ (ਅੰਦਰ ਦੀ ਤੇ ਬਾਹਰ ਦੀ) ਕਬੀਰ ਜੀ ਨੇ ਇਉਂ ਬਿਆਨ ਕੀਤੀਆਂ ਹਨ:

**ਨੀਚੇ ਲੋਇਨ ਕਰਿ ਰਹਉ, ਲੇ ਸਾਜਨ ਘਟ ਮਾਹਿ॥**
**ਸਭ ਰਸ ਖੇਲਉ ਪੀਅ ਸਉ, ਕਿਸੀ ਲਖਾਵਉ ਨਾਹਿ॥੨੩੪॥**
**ਆਠ ਜਾਮ ਚਉਸਠਿ ਘਰੀ, ਤੁਅ ਨਿਰਖਤ ਰਹੈ ਜੀਉ॥**
**ਨੀਚੇ ਲੋਇਨ ਕਿਉ ਕਰਉ, ਸਭ ਘਟ ਦੇਖਉ ਪੀਉ॥੨੩੫॥**

ਮੀਂਹ ਪਿਆਂ ਕਲਰਾਠੀ ਧਰਤੀ ਉਤੇ ਹਰਾ ਜਾਲਾ ਜਿਹਾ ਬਣ ਜਾਂਦਾ ਹੈ; ਮੀਂਹ ਦਾ ਪਾਣੀ ਜ਼ਮੀਨ ਦੇ ਉਤੇ ਹੀ ਖਲੋ ਜਾਂਦਾ ਹੈ, ਧਰਤੀ ਵਿਚ ਘੱਟ ਜੀਊਰਦਾ ਹੈ। ਉਸ ਜਾਲੇ ਉਤੇ ਤੁਰਿਆਂ ਤਿਲ੍ਹਕ ਪਈਦਾ ਹੈ।

ਧਨ ਦੌਲਤ ਦਾ ਮਾਣ, ਵਿਦਿਆ ਤੇ ਸਿਆਣਪ ਦਾ ਅਹੰਕਾਰ—ਇਹ ਮਨ-ਰੂਪ ਧਰਤੀ ਉਤੇ 'ਕਾਈ' ਹੈ, ਜਾਲਾ ਹੈ। ਜ਼ਿੰਦਗੀ ਦੇ ਪੈਂਡੇ ਵਿਚ ਮਨੁੱਖ ਇਸ ਜਾਲੇ ਉਤੇ ਕਈ ਵਾਰੀ ਤਿਲ੍ਹਕਦਾ ਹੈ, ਗ਼ਲਤੀਆਂ ਕਰਦਾ ਹੈ। ਇਹ 'ਕਾਈ' ਮਨੁੱਖ ਨੂੰ ਅੰਦਰ ਵਲ ਪਰਤਣ ਨਹੀਂ ਦੇਂਦੀ। ਗੁਰ-ਉਪਦੇਸ਼, ਗੁਰਬਾਣੀ ਰੂਪ ਸੰਦ ਨਾਲ ਇਸ 'ਕਾਈ' ਨੂੰ, ਜਾਲੇ ਨੂੰ ਕੱਟਣਾ ਹੈ, ਤਦੋਂ ਅੰਦਰ ਪਰਤਿਆਂ ਪਾਰਬ੍ਰਹਮ ਦਾ ਅੰਦਰ ਹੀ ਦੀਦਾਰ ਹੋਵੇਗਾ ਅਤੇ ਹਰ ਥਾਂ ਉਹੀ ਦਿੱਸੇਗਾ।

# ਵਿਆਹ

ਵਿਆਹ ਕੀ ਹੈ? ਸਾਧਾਰਨ ਬੋਲੀ ਵਿਚ ਮਨੁੱਖ ਆਖਦਾ ਹੈ ਲੜਕੀ ਵਰ-ਯੋਗ ਹੋ ਗਈ ਹੈ, ਕੋਈ 'ਵਰ ਘਰ' ਲੱਭੇ ਤਾਂ ਇਸ ਨੂੰ 'ਚਾਰ ਭੁਆਂਟਣੀਆਂ' ਦੇ ਦਿਆਂ। ਸੋ 'ਲੜਕੀ ਦਾ ਵਿਆਹ ਕਰਨਾ' ਦੂਜੇ ਲਫ਼ਜ਼ਾਂ ਵਿਚ ਇਉਂ ਬਿਆਨ ਕੀਤਾ ਜਾ ਸਕਦਾ ਹੈ, 'ਲੜਕੀ ਨੂੰ ਵਰ ਨਾਲ ਚਾਰ ਭੁਆਂਟਣੀਆਂ ਦੇਣੀਆਂ।'

ਸ੍ਰੀ ਦਰਬਾਰ ਸਾਹਿਬ ਜਾ ਕੇ ਅਸੀ 'ਪਰਕਰਮਾ' ਕਰਦੇ ਹਾਂ। 'ਪਰਕਰਮਾ' ਸੰਸਕ੍ਰਿਤ ਦੇ ਲਫ਼ਜ਼ 'ਪਰਿਕਰਮਨ' ਤੋਂ ਬਣਿਆ ਹੈ। ਪੰਜਾਬੀ ਵਿਚ ਇਸ ਵਾਸਤੇ ਲਫ਼ਜ਼ ਹੈ 'ਭੁਆਂਟਣੀਆਂ'। ਸੋ, ਅਸੀ ਗੁਰੂ ਦੇ ਦਰ 'ਤੇ ਜਾ ਕੇ ਗੁਰੂ ਦੇ ਦੁਆਲੇ 'ਭੁਆਂਟਣੀਆਂ' ਲੈਂਦੇ ਹਾਂ।

ਕਿਉਂ ?

ਗੁਰੂ ਨਾਨਕ ਦੇਵ ਜੀ ਨੇ ਭੀ ਬਾਬਾ ਲਹਿਣਾ ਜੀ ਦੇ ਦੁਆਲੇ 'ਭੁਆਂਟਣੀਆਂ' ਲਈਆਂ ਸਨ। ਰਾਮਕਲੀ ਰਾਗ ਵਿਚ ਸੱਤੇ ਬਲਵੰਡ ਦੀ ਆਖੀ ਹੋਈ ਵਾਰ ਵਿਚ ਇਉਂ ਜ਼ਿਕਰ ਆਉਂਦਾ ਹੈ:

**ਨਾਨਕਿ ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵਦੈ॥**
**ਲਹਣੇ ਧਰਿਓਨੁ ਛਤੁ ਸਿਰਿ, ਕਰਿ ਸਿਫਤੀ ਅੰਮ੍ਰਿਤੁ ਪੀਵਦੈ॥.....**
**ਗੁਰਿ ਚੇਲੇ ਰਹਰਾਸਿ ਕੀਈ, ਨਾਨਕਿ ਸਲਾਮਤਿ ਥੀਵਦੈ॥**
**ਸਹਿ ਟਿਕਾ ਦਿਤੋਸੁ ਜੀਵਦੈ॥੧॥**

ਸੁਦਾਮਾ ਇਕ ਗ਼ਰੀਬ ਬ੍ਰਾਹਮਣ ਸੀ; ਤੇ ਛੋਟੀ ਉਮਰੇ ਸ੍ਰੀ ਕ੍ਰਿਸ਼ਨ ਜੀ ਦਾ ਜਮਾਤੀ ਤੇ ਮਿੱਤਰ ਸੀ। ਗ੍ਰਿਹਸਤ ਜੀਵਨ ਵੇਲੇ ਇਹ ਵਿਚਾਰਾ ਬੜਾ ਗ਼ਰੀਬ ਸੀ; ਕਦੇ ਕਦੇ ਆਪਣੀ ਵਹੁਟੀ ਨੂੰ ਕ੍ਰਿਸ਼ਨ ਜੀ ਦੀਆਂ ਗੱਲਾਂ ਸੁਣਾਇਆ ਕਰਦਾ ਸੀ। ਇਕ ਦਿਨ ਉਹ ਕਹਿਣ ਲੱਗੀ—"ਜੇ ਕ੍ਰਿਸ਼ਨ ਜੀ ਤੇਰੇ ਮਿੱਤਰ ਸਨ, ਤਾਂ ਉਹ ਮਿੱਤਰਤਾ ਹੋਰ ਕਦੋਂ ਕੰਮ ਆਵੇਗੀ ? ਅਸੀ ਇਤਨੇ ਗ਼ਰੀਬ ਹਾਂ, ਤੇ ਕ੍ਰਿਸ਼ਨ ਜੀ ਦੇ ਦਰ ਉਤੇ ਆ ਕੇ ਤਾਂ ਰਾਜੇ ਮਹਾਰਾਜੇ ਭੀ ਵਰਸਾਉਂਦੇ ਹਨ।" ਸੁਦਾਮਾ

ਕੁਝ ਝੱਕਦਾ ਸੀ। ਵਹੁਟੀ ਖਹਿੜੇ ਪੈ ਗਈ। ਆਖ਼ਰ ਇਹ ਸੋਚਾਂ ਸੋਚਦਾ ਘਰੋਂ ਚੱਲ ਪਿਆ ਤੇ ਦੁਆਰਕਾ ਜਾ ਅੱਪੜਿਆ। ਕ੍ਰਿਸ਼ਨ ਜੀ ਆਪਣੇ ਸਿੰਘਾਸਨ 'ਤੇ ਬੈਠੇ ਹੋਏ ਸਨ, ਦੂਰੋਂ ਮਿੱਤਰ ਨੂੰ ਆਉਂਦਾ ਦੇਖ ਕੇ ਉੱਠੇ, ਅਗੋਂ ਦੀ ਅੱਪੜੇ, ਪਹਿਲਾਂ ਸੁਦਾਮੇ ਦੀਆਂ ਪਰਦੱਖਣਾਂ ਲਈਆਂ, ਪੈਰੀਂ ਪਏ ਤੇ ਗਲ ਲਾਇਆ। ਜੀਵਨ-ਨਾਟ ਦੀ ਇਸ ਸੁਆਦਲੀ ਝਾਕੀ ਦੀ ਗਵਾਹੀ ਇਉਂ ਮਿਲਦੀ ਹੈ:

**ਬਿਪੁ ਸੁਦਾਮਾ ਦਾਲਦੀ, ਬਾਲ-ਸਖਾਈ ਮਿਤ੍ਰ ਸਦਾਏ॥**
**ਲਾਗੂ ਹੋਈ ਬਾਮਣੀ, ਮਿਲੁ ਜਗਦੀਸ ਦਲਿਦ੍ਰ ਗਵਾਏ॥**
**ਚਲਿਆ ਗਿਣਦਾ ਗਟੀਆਂ, ਕਿਉਂ ਕਰਿ ਜਾਈਐ ? ਕਉਣ ਮਿਲਾਏ ?**
**ਪਹੁਤਾ ਨਗਰ ਦੁਆਰਕਾ, ਸਿੰਘ ਦੁਆਰਿ ਖਲੋਤਾ ਜਾਏ॥**
**ਦੂਰਹੁੰ ਦੇਖਿ ਡੰਡਉਤਿ ਕਰਿ, ਛਡਿ ਸਿੰਘਾਸਣੁ ਹਰਿ ਜੀ ਆਏ॥**
**ਪਹਿਲੋਂ ਦੇ ਪਰਦੱਖਣਾ, ਪੈਰੀਂ ਪੈ ਕੇ ਲੈ ਗਲਿ ਲਾਏ॥੯॥ (੧੦)**

ਸ੍ਰੀ ਕ੍ਰਿਸ਼ਨ ਜੀ ਨੇ ਕਿਉਂ ਪਰਦੱਖਣਾਂ ਲਈਆਂ ?

ਆਪਣੇ ਭਗਤ ਨੂੰ ਦੂਰੋਂ ਤੁਰ ਕੇ ਆਇਆ ਵੇਖ ਕੇ ਆਪ ਉਸ ਤੋਂ ਸਦਕੇ ਹੋ ਰਹੇ ਸਨ, ਤੇ ਹਿਰਦੇ ਦਾ ਸਦਕੇ ਹੋਣ ਵਾਲਾ ਵਲਵਲਾ ਸਰੀਰਕ ਤੌਰ 'ਤੇ 'ਪਰਦੱਖਣਾਂ' ਦੀ ਰਾਹੀਂ ਜ਼ਾਹਰ ਕਰਦੇ ਹਨ।

ਗੁਰੂ ਨਾਨਕ ਦੇਵ ਜੀ ਭੀ ਬਾਬਾ ਲਹਿਣਾ ਜੀ ਨੂੰ 'ਆਪਾ' ਵਾਰ ਕੇ ਗੁਰੂ ਦਾ ਹੋ ਰਿਹਾ ਵੇਖ ਕੇ ਉਹਨਾਂ ਤੋਂ ਸਦਕੇ ਹੁੰਦੇ ਹਨ ਤੇ ਕੁਰਬਾਨ ਹੋਣ ਦਾ ਜਜ਼ਬਾ ਇਸ 'ਰਹਿਰਾਸ' ਦੀ ਰਾਹੀਂ ਪਰਗਟ ਕਰਦੇ ਹਨ।

ਤਾਂ ਤੇ

'ਭੁਆਂਟਣੀਆਂ' ਲੈਣ ਦਾ ਆਤਮਕ-ਭਾਵ ਹੈ—"ਸਦਕੇ ਹੋਣਾ, ਵਾਰਨੇ ਜਾਣਾ, ਆਪਣੇ ਪਿਆਰੇ ਦਾ ਹੋ ਰਹਿਣਾ, ਆਪਣੇ ਆਪ ਨੂੰ ਆਪਣੇ ਪ੍ਰੀਤਮ ਤੋਂ ਘੋਲ ਘੁਮਾਉਣਾ।"

ਗੁਰਬਾਣੀ ਵਿਚ ਭੁਆਂਟਣੀਆਂ ਪਰਦੱਖਣਾਂ ਦੇ ਆਤਮਕ ਭਾਵ ਨੂੰ 'ਲਾਵਾਂ' ਸ਼ਬਦ ਨਾਲ ਪਰਗਟ ਕੀਤਾ ਹੈ। 'ਲਾਵਾਂ' ਸਿਰ-ਲੇਖ ਦੀ ਬਾਣੀ ਵਿਚ ਗੁਰੂ ਰਾਮਦਾਸ ਜੀ ਨੇ ਉਹ ਚਾਰ ਆਤਮਕ ਪਉੜੀਆਂ ਦੱਸੀਆਂ ਹਨ, ਜਿਨ੍ਹਾਂ ਦੇ ਆਸਰੇ ਜੀਵ-ਇਸਤ੍ਰੀ ਆਪਣੇ ਪ੍ਰਭੂ-ਪਤੀ ਨਾਲ ਇਕ-ਰੂਪ ਹੋ ਸਕਦੀ ਹੈ। ਭਾਵੇਂ ਇਹ 'ਲਾਵਾਂ' ਅਸੀ ਸੰਸਾਰਕ ਵਿਹਾਰ ਦੇ ਸਮੇ ਸਿਰਫ਼ ਨਵੀਂ ਬਣਨ ਵਾਲੀ

ਜੋੜੀ ਨੂੰ ਸੁਣਾਉਣ ਵਾਸਤੇ ਪੜ੍ਹਦੇ ਹਾਂ, ਪਰ ਹਰੇਕ ਸਿਖ-ਮਾਤਰ ਨੂੰ ਇਹ ਗੱਲ ਚੇਤੇ ਰਹਿਣੀ ਚਾਹੀਦੀ ਹੈ ਕਿ ਇਹ ਬਾਣੀ ਹਰੇਕ ਇਸਤ੍ਰੀ ਮਰਦ ਵਾਸਤੇ ਹਰ ਵੇਲੇ ਧਾਰਨ ਕਰਨ ਵਾਲੀ ਹੈ, ਇਸ ਵਿਚੋਂ ਅਸਾਂ ਗ੍ਰਿਹਸਤ-ਆਸ਼੍ਰਮ ਦੇ ਉੱਚੇ ਆਦਰਸ਼ ਨੂੰ ਸਿੱਖਣਾ ਹੈ।

ਕਦੇ ਕਿਤੇ ਦੂਰ ਦੇ ਸਫ਼ਰ 'ਤੇ ਜਾਈਏ, ਪਰਦੇਸ ਵਿਚ ਕੋਈ ਆਪਣੇ ਵਤਨ ਦਾ ਬੰਦਾ ਮਿਲ ਪਏ, ਉਸ ਨੂੰ ਵੇਖ ਕੇ ਮਨ ਖਿੜ ਆਉਂਦਾ ਹੈ, ਸਹਿਜੇ ਹੀ ਉਸ ਨਾਲ ਪਿਆਰ ਤੇ ਇਤਬਾਰ ਬਣ ਜਾਂਦਾ ਹੈ। ਕਿਤੇ ਅਗਾਹਾਂ ਪਿਛਾਹਾਂ ਜਾਣ ਦੀ ਲੋੜ ਪਏ, ਤਾਂ ਆਪਣਾ ਅਸਬਾਬ ਉਸ ਵਤਨੀ ਨੂੰ ਸੌਂਪ ਕੇ ਬੇ-ਫ਼ਿਕਰ ਹੋ ਕੇ ਜਾਂਦੇ ਹਾਂ। ਉਸ ਵਤਨੀ ਦੇ ਨਾਲ ਪਰਦੇਸ ਵਿਚ ਉਹ ਸਾਰੇ ਦਿਨ ਬੜੇ ਸੌਖ ਨਾਲ ਲੰਘ ਜਾਂਦੇ ਹਨ।

ਮਨੁੱਖੀ ਜੀਵਨ ਭੀ ਇਕ ਲੰਮਾ ਸਫ਼ਰ ਹੈ। ਜੀਵ ਏਥੇ ਪਰਦੇਸ ਵਿਚ ਆਇਆ ਹੋਇਆ ਹੈ। ਜਿਸ ਮਾਲਕ ਨੇ ਇਸ ਨੂੰ ਪਰਦੇਸ ਵਿਚ ਭੇਜਿਆ ਹੈ, ਉਸ ਨੇ ਇਹ ਪਰਬੰਧ ਭੀ ਕਰ ਦਿੱਤਾ ਹੈ ਕਿ ਸਾਥੀ ਨਾਲ ਮਿਲ ਕੇ ਸਫ਼ਰ ਕਰੇ, ਤਾਕਿ ਇਸ ਨੂੰ ਕੋਈ ਉਦਾਸੀ ਨਾ ਹੋਵੇ। ਇਸਤ੍ਰੀ ਤੇ ਮਰਦ ਦੋਹਾਂ ਨੇ ਸਾਥੀ ਬਣ ਕੇ ਇਹ ਸਫ਼ਰ ਮੁਕਾਉਣਾ ਹੈ; ਪਰ ਇਨ੍ਹਾਂ ਦਾ ਸਾਥ ਸੁਆਦਲਾ ਤੇ ਸੁਖਦਾਈ ਤਾਂ ਹੀ ਬਣ ਸਕਦਾ ਹੈ ਜੇ ਇਨ੍ਹਾਂ ਦਾ ਆਪੋ ਵਿਚ ਪਿਆਰ ਤੇ ਇਤਬਾਰ ਹੋਵੇ। ਇਹ ਦੋਵੇਂ ਗੁਣ ਹਨ ਭੀ ਐਸੇ ਕਿ ਇਹ ਇਕੱਲੇ ਇਕੱਲੇ ਨਹੀਂ ਰਹਿ ਸਕਦੇ, ਜਿੱਥੇ ਪਿਆਰ ਹੈ ਓਥੇ ਇਤਬਾਰ ਬਣਨਾ ਜ਼ਰੂਰੀ ਹੈ, ਤੇ ਜਿਸ ਉਤੇ ਇਤਬਾਰ ਕਰਦੇ ਹਾਂ, ਉਸ ਨਾਲ ਪਿਆਰ ਭੀ ਜ਼ਰੂਰੀ ਬਣ ਜਾਂਦਾ ਹੈ। ਗ੍ਰਿਹਸਤ-ਆਸ਼੍ਰਮ ਵਿਚ ਰਹਿਣ ਵਾਸਤੇ ਬਣੀ ਜੋੜੀ ਦਾ ਇਹ ਹੈ ਸਭ ਤੋਂ ਉੱਚਾ ਆਦਰਸ਼; ਇਸ ਆਦਰਸ਼ ਨੂੰ ਗੁਰੂ ਅਮਰਦਾਸ ਜੀ ਨੇ ਆਪਣੇ ਸੋਹਣੇ ਲਫ਼ਜ਼ਾਂ ਵਿਚ ਇਉਂ ਬਿਆਨ ਕੀਤਾ ਹੈ:

**ਧਨ ਪਿਰੁ ਏਹਿ ਨ ਆਖੀਅਹਿ, ਬਹਨਿ ਇਕਠੇ ਹੋਇ॥**
**ਏਕ ਜੋਤਿ ਦੁਇ ਮੂਰਤੀ, ਧਨ ਪਿਰੁ ਕਹੀਐ ਸੋਇ॥**

ਪਰ, ਇਹ ਇਸ਼ਕ ਦਾ, ਪਿਆਰ ਦਾ ਪੈਂਡਾ ਕੋਈ ਸੁਖਾਲਾ ਪੈਂਡਾ ਨਹੀਂ ਹੈ, ਨਿਰੀਆਂ ਗੱਲਾਂ ਨਾਲ ਇਹ ਸਫ਼ਰ ਤੈਅ ਨਹੀਂ ਹੁੰਦਾ। ਭਾਈ ਨੰਦ ਲਾਲ ਜੀ ਲਿਖਦੇ ਹਨ:

**ਮੰਜ਼ਲੇ ਇਸ਼ਕ ਦਰਾਜ਼ ਅਸਤ, ਬ-ਪਾ ਨ-ਤ੍ਵਾਂ ਰਫ਼ਤ॥**
**ਸਰ ਕਦਮ ਸਾਜ਼ ਕਿ ਤਾ ਦਰ ਰਹੇ ਆਂ ਯਾਰ ਰਵੀ॥**

ਇਸ ਇਸ਼ਕ ਦੇ ਸਫ਼ਰ ਵਿਚ ਇਸਤ੍ਰੀ ਪਤੀ ਲਈ ਇੱਕ-ਰੂਪ ਹੋਣ ਵਾਸਤੇ 'ਲਾਵਾਂ' ਦੀ ਬਾਣੀ ਵਿਚ ਚਾਰ ਜ਼ਰੂਰੀ ਕਦਮ ਦੱਸੇ ਹਨ, ਜਿਨ੍ਹਾਂ ਦੇ ਆਸਰੇ ਸਹਿਜੇ ਸਹਿਜੇ ਇਸਤ੍ਰੀ ਪਤੀ ਦਾ ਜੀਵਨ ਸਾਂਝਾ ਬਣ ਜਾਂਦਾ ਹੈ। ਉਹ ਚਾਰ ਕਦਮ ਹਨ: (੧) ਯਾਦ, (੨) ਪਤੀ ਦੇ ਪਿਆਰ ਸਦਕਾ ਪਤੀ ਦੇ ਮਾਂ ਪਿਉ ਭੈਣ ਭਰਾ ਨਾਲ ਪਿਆਰ, (੩) ਬਿਰਹੋਂ ਅਤੇ (੪) ਇਤਬਾਰ।

ਇਹ ਇਕ ਸਾਦਾ ਜਿਹੀ ਗੱਲ ਹੈ ਕਿ ਪਿਆਰ ਪੈਦਾ ਕਰਨ ਤੇ ਬਣੇ ਪਿਆਰ ਨੂੰ ਸੁਰਜੀਤ ਰੱਖਣ ਲਈ 'ਯਾਦ' ਸਭ ਤੋਂ ਜ਼ਰੂਰੀ ਵਸੀਲਾ ਹੈ। ਸਾਡਾ ਕੋਈ ਅੱਤ ਪਿਆਰਾ ਮਿੱਤਰ ਪਰਦੇਸ ਚਲਾ ਜਾਏ, ਪਿਆਰ ਦੇ ਖਿੱਚੇ ਹੋਏ ਅਸੀ ਇਕ ਦੂਜੇ ਨੂੰ ਛੇਤੀ ਛੇਤੀ ਚਿੱਠੀਆਂ ਲਿਖਦੇ ਹਾਂ, ਤੇ ਇਸ ਮੁੜ ਮੁੜ ਦੀ ਯਾਦ ਨਾਲ ਉਹ ਪਿਆਰ ਜੀਊਂਦਾ ਰਹਿੰਦਾ ਹੈ। ਪਰ, ਜਿਉਂ ਜਿਉਂ ਸਹਿਜੇ ਸਹਿਜੇ ਚਿੱਠੀਆਂ ਵਿਚ ਢਿੱਲ ਪੈਣ ਲੱਗ ਪੈਂਦੀ ਹੈ, ਤਿਉਂ ਤਿਉਂ ਪਿਆਰ ਦੀਆਂ ਤਣਾਵਾਂ ਢਿੱਲੀਆਂ ਹੋਣ ਲਗ ਪੈਂਦੀਆਂ ਹਨ, ਤੇ ਯਾਦ ਭੀ ਢਿੱਲੀ ਪੈਂਦੀ ਜਾਂਦੀ ਹੈ। ਆਖ਼ਰ ਯਾਦ ਭੀ ਮੁੱਕ ਜਾਂਦੀ ਹੈ ਤੇ ਪਿਆਰ ਭੀ ਖ਼ਤਮ ਹੋ ਜਾਂਦਾ ਹੈ। ਜੀਵ-ਇਸਤ੍ਰੀ ਤੇ ਪ੍ਰਭੂ-ਪਤੀ ਦਾ ਪਰਸਪਰ ਪਿਆਰ ਭੀ ਇਸੇ ਅਸੂਲ ਉਤੇ ਕਾਇਮ ਰਹਿ ਸਕਦਾ ਹੈ। ਇਸਤ੍ਰੀ ਮਰਦ ਦੇ ਪਿਆਰ ਵਾਸਤੇ ਭੀ ਇਹੀ ਨਿਯਮ ਹੈ ਕਿ ਜਿਉਂ ਜਿਉਂ ਇਹ ਜੋੜੀ ਇਕ ਦੂਜੇ ਦੀ ਯਾਦ ਆਪਣੇ ਹਿਰਦੇ ਵਿਚ ਵਸਾਏਗੀ, ਤਿਉਂ ਤਿਉਂ ਪਿਆਰ ਦੀ ਗੰਢ ਪੱਕੀ ਹੁੰਦੀ ਜਾਏਗੀ।

ਯਾਦ ਦੀ ਡੋਰ ਇਕ ਹੋਰ ਕੰਮ ਭੀ ਕਰਦੀ ਹੈ। ਜਗਤ ਵਿਚ ਰੂਪ ਪਰੇ ਤੋਂ ਪਰੇ ਹੈ; ਹਰ ਰੋਜ਼ ਅੱਖਾਂ ਸਾਹਮਣੇ ਰਹਿੰਦਾ ਰੂਪ ਕੁਝ ਸਮਾ ਲੰਘਣ 'ਤੇ ਸਾਧਾਰਨ ਜਿਹਾ ਬਣ ਜਾਂਦਾ ਹੈ, ਤੇ ਇਹ ਖ਼ਤਰਾ ਆ ਪੈਂਦਾ ਹੈ ਕਿ ਮਨ ਕਿਸੇ ਓਪਰੇ ਵੱਲ ਖਿੱਚ ਨਾ ਖਾ ਜਾਏ। ਆਪਣੇ ਪਿਆਰੇ ਸਾਥੀ ਦੀ ਯਾਦ ਇਸ ਖ਼ਤਰੇ ਵੱਲੋਂ ਬਚਾਉਣ ਵਿਚ ਬਹੁਤ ਸਹਾਇਤਾ ਕਰਦੀ ਹੈ। ਜੀਵ-ਇਸਤ੍ਰੀ ਨੂੰ ਮਾਇਆ ਦੇ ਇਸ ਦਿੱਸਦੇ ਪਸਾਰੇ ਦੇ ਮੋਹ ਤੋਂ ਬਚਾਉਣ ਲਈ ਭੀ ਇਹੀ 'ਯਾਦ' ਹੈ, ਜੋ ਇਸ ਨੇ ਸਤਿਗੁਰੂ ਦੀ ਬਾਣੀ ਦੀ ਰਾਹੀਂ ਕਰਨੀ ਹੈ। ਸੋ, ਜੀਵ-ਇਸਤ੍ਰੀ 'ਤੇ ਪ੍ਰਭੂ-ਪਤੀ ਦੇ ਇਕ-ਰੂਪ ਹੋਣ ਲਈ, ਇਸਤ੍ਰੀ ਤੇ ਮਰਦ ਦੇ ਇਕ-ਰੂਪ ਹੋਣ ਲਈ, ਪਿਆਰ ਭਰੀ ਯਾਦ, ਪਿਆਰ ਭਰੀਆਂ ਗੱਲਾਂ, ਸਤਿਗੁਰੂ ਦੀ ਬਾਣੀ ਦੀ ਰਾਹੀਂ ਯਾਦ—ਇਹ ਜੀਵਨ-ਸਫ਼ਰ ਵਿਚ ਪਹਿਲਾ ਕਦਮ ਹੈ। ਸਾਹਿਬ ਫ਼ੁਰਮਾਉਂਦੇ ਹਨ:

**ਬਾਣੀ ਬ੍ਰਹਮਾ ਵੇਦੁ, ਧਰਮੁ ਦ੍ਰਿੜਹੁ, ਪਾਪ ਤਜਾਇਆ, ਬਲਿ ਰਾਮ ਜੀਉ ॥....**
**ਸਤਿਗੁਰੁ ਗੁਰੁ ਪੂਰਾ ਆਰਾਧਹੁ, ਸਭਿ ਕਿਲਵਿਖ ਪਾਪ ਗਵਾਇਆ॥**

ਪਿਆਰੇ ਦੇ ਪੈਂਡੇ ਵਿਚ 'ਯਾਦ' ਵਾਲਾ ਇਹ ਇਕੋ ਕਦਮ ਕਾਫ਼ੀ ਨਹੀਂ ਹੈ, ਇਹ ਮਿੱਠੀ 'ਯਾਦ' ਅਗਾਹਾਂ ਹੋਰ ਵਧੀਕ ਸੁਆਦਲੇ ਹੁਲਾਰਿਆਂ ਵਿਚ ਬਦੋ ਬਦੀ ਲੈ ਤੁਰਦੀ ਹੈ। ਜੇ ਓਹ ਅਗਲੇ ਉੱਚੇ ਹੁਲਾਰੇ ਪੈਦਾ ਨਾ ਹੋਣ, ਤਾਂ ਨਿਰੇ ਹਿਰਦੇ ਵਿਚ ਟਿਕਿਆ ਪ੍ਰੇਮ ਭੀ ਆਮ ਤੌਰ 'ਤੇ ਅੰਦਰੇ ਹੀ ਘੁੱਟ ਕੇ ਮਰ ਜਾਂਦਾ ਹੈ। ਕਬੀਰ ਜੀ ਨੇ ਪ੍ਰੇਮ-ਪੈਂਡੇ ਦੇ ਪਹਿਲੇ ਦੋ ਕਦਮਾਂ ਦਾ ਇਉਂ ਜ਼ਿਕਰ ਕੀਤਾ ਹੈ:

**ਨੀਚੇ ਲੋਇਨ ਕਰਿ ਰਹਉ, ਲੇ ਸਾਜਨ ਘਟ ਮਾਹਿ ॥**
**ਸਭ ਰਸ ਖੇਲਉ ਪੀਅ ਸਉ, ਕਿਸੀ ਲਖਾਵਉ ਨਾਹਿ ॥੨੩੪॥**
**ਆਠ ਜਾਮ ਚਉਸਠਿ ਘਰੀ, ਤੁਅ ਨਿਰਖਤ ਰਹੈ ਜੀਉ ॥**
**ਨੀਚੇ ਲੋਇਨ ਕਿਉ ਕਰਉ, ਸਭ ਘਟ ਦੇਖਉ ਪੀਉ ॥੨੩੫॥**

ਜਿਸ ਪ੍ਰਭੂ-ਪਤੀ ਨੂੰ ਜੀਵ-ਇਸਤ੍ਰੀ ਨੇ ਆਪਣੇ ਹਿਰਦੇ ਵਿਚ ਪਰੋਣਾ ਹੈ, ਉਹ ਸਾਰੇ ਜਗਤ ਵਿਚ ਮੌਜੂਦ ਹੈ, ਸਾਰੀ ਖ਼ਲਕਤਿ ਵਿਚ ਭਰਪੂਰ ਹੈ। ਸੋ, ਹਿਰਦੇ ਵਿਚ ਟਿਕੇ ਪਿਆਰੇ ਦਾ ਪਿਆਰ ਮਜਬੂਰ ਕਰਦਾ ਹੈ ਕਿ ਸਾਰੀ ਖ਼ਲਕਤਿ ਨਾਲ ਭੀ ਪਿਆਰ ਬਣੇ, ਕਿਸੇ ਤੋਂ ਨਫ਼ਰਤ ਨਾ ਰਹੇ, ਕੋਈ ਓਪਰਾ ਨਾ ਜਾਪੇ, ਕੋਈ ਵੈਰੀ ਨਾ ਦਿੱਸੇ, ਕੋਈ ਨੀਵੀਂ ਜਾਤ ਦਾ ਨਾ ਭਾਸੇ। ਬੰਦੇ ਤਾਂ ਕਿਤੇ ਰਹੇ, ਬੰਦੇ ਤੋਂ ਹੇਠਲੀਆਂ ਸ਼੍ਰੇਣੀਆਂ ਦੇ ਜੀਆ-ਜੰਤ ਭੀ ਸੋਹਣੇ ਲੱਗ ਪੈਣ। ਮਜਨੂੰ ਦਾ ਸੱਚਾ ਪਿਆਰ ਲੈਲਾ ਨਾਲ ਸੀ, ਜਿਸ ਗਲੀ ਵਿਚ ਲੈਲਾ ਰਹਿੰਦੀ ਸੀ, ਓਧਰੋਂ ਇਕ ਕੁੱਤੇ ਨੂੰ ਆਉਂਦਿਆਂ ਵੇਖ ਕੇ ਮਜਨੂੰ ਉਸ ਕੁੱਤੇ ਦੇ ਭੀ ਪੈਰੀਂ ਪਿਆ:

**ਲੈਲੀ ਦੀ ਦਰਗਾਹ ਦਾ ਕੁੱਤਾ ਮਜਨੂੰ ਦੇਖਿ ਲੁਭਾਣਾ ॥**
**ਕੁੱਤੇ ਦੇ ਪੈਰੀਂ ਪਵੈ, ਹੜਿ ਹੜਿ ਹੱਸੈ ਲੋਕੁ ਵਿਡਾਣਾ ॥੩੧ (੩੭)**

*(ਭਾਈ ਗੁਰਦਾਸ ਜੀ)*

ਉੱਚੀ ਜਾਤ ਵਾਲੇ ਬੰਦਿਆਂ ਦੇ ਪੈਰਾਂ ਹੇਠ ਲਤਾੜੀ ਹੋਈ ਇਸ ਅਭਾਗ ਧਰਤੀ 'ਤੇ ਇਕ ਪਿਆਰ ਕਰਨ ਵਾਲਾ ਆਇਆ, ਸ਼ੂਦਰ ਗੁਆਲੇ ਤੇ ਗੁਆਲਣਾਂ ਵਿਚ ਪਲਿਆ, ਉਨ੍ਹਾਂ ਨੂੰ ਉਸ ਨੇ ਰੱਜ ਕੇ ਪਿਆਰ ਕੀਤਾ, ਢਾਰਸ ਦਿੱਤੀਓਸੁ ਕਿ ਤੁਸੀ ਭੀ ਬਾਕੀ ਲੋਕਾਂ ਵਾਂਗ ਮਨੁੱਖ-ਜਾਤੀ ਵਿਚੋਂ ਹੋ। ਕਹਿਣ ਲੱਗਾ ਕਿ ਮੈਨੂੰ ਤਾਂ ਇਕ ਵਿਦਵਾਨ ਬ੍ਰਾਹਮਣ,ਗਾਂ, ਹਾਥੀ, ਕੁੱਤਾ, ਚੰਡਾਲ ਸਭ ਵਿਚ ਇਕੋ ਹੀ ਜੋਤਿ ਦਿੱਸਦੀ ਹੈ। ਅਜਿਹਾ ਦਲੇਰ, ਪਿਆਰਾ, ਭਲਾ, ਉਹਨਾਂ ਗ਼ਰੀਬ ਗੁਆਲਿਆਂ ਤੇ ਗੁਆਲਣਾਂ ਨੂੰ ਕਿਉਂ ਪਿਆਰਾ ਨਾ ਲੱਗੇ ? ਕਿਥੇ ਉਹ ਹਾਲਤ ਕਿ ਉੱਚੀ ਜਾਤ ਵਾਲਿਆਂ ਵਲੋਂ ਉਨ੍ਹਾਂ ਨੂੰ ਦੂਰ ਦੂਰ ਪਈ ਹੋਵੇ, ਕਿਥੇ

ਇਹ ਮੌਜ ਕਿ ਇਹ ਉੱਚਾ ਤੇ ਮਹਾਨ ਸੋਹਣਾ ਲਾਲ ਉਨ੍ਹਾਂ ਨਾਲ ਰਲ ਕੇ ਗਾਈਆਂ ਚਾਰੇ! ਉਨ੍ਹਾਂ ਗ਼ਰੀਬ ਅਨਾਥਾਂ ਨੂੰ ਉਸ ਦੀ ਬੰਸਰੀ ਧੂਹ ਪਾਉਂਦੀ ਹੈ, ਉਸ ਦੀ ਕਾਲੀ ਕਮਲੀ ਤੋਂ ਉਹ ਕੁਰਬਾਨ ਹੁੰਦੇ ਹਨ। ਅਜਿਹਾ ਪਿਆਰਾ ਲਾਲ ਜੰਮਣ ਵਾਲੀ ਮਾਂ ਤੋਂ ਸਦਕੇ ਹੁੰਦੇ ਹਨ। ਜਦੋਂ ਉਹ ਪਿਆਰਾ ਮਥਰਾ ਚਲਾ ਗਿਆ, ਤਾਂ ਉਸ ਦੀ ਯਾਦ ਵਿਚ ਬਿਹਬਲ ਹੋਏ ਉਹ ਗੁਆਲੇ ਤੇ ਗੁਆਲਣਾਂ ਉਸ ਧਰਤੀ ਬਿੰਦ੍ਰਾਬਨ ਤੋਂ ਵਾਰਨੇ ਜਾਂਦੇ ਹਨ, ਜਿੱਥੇ ਓਹ ਲਾਲ ਖੇਡਦਾ ਰਿਹਾ ਸੀ। ਉਨ੍ਹਾਂ ਗ਼ਰੀਬਾਂ ਦੇ ਪਿਆਰ-ਤਰੰਗ ਨੂੰ ਨਾਮਦੇਵ ਜੀ ਇਉਂ ਬਿਆਨ ਕਰਦੇ ਹਨ:

**ਧਨਿ ਧੰਨਿ ਓ ਰਾਮ ਬੇਨੁ ਬਾਜੈ ॥**
**ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ਰਹਾਉ॥**
**ਧਨਿ ਧਨਿ ਮੇਘਾ ਰੋਮਾਵਲੀ ॥**
**ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥**
**ਧਨਿ ਧਨਿ ਤੂ ਮਾਤਾ ਦੇਵਕੀ ॥**
**ਜਿਹ ਗ੍ਰਿਹਿ ਰਮਈਆ ਕਵਲਾਪਤੀ ॥੨॥**
**ਧਨਿ ਧਨਿ ਬਨਖੰਡ ਬਿੰਦ੍ਰਾਬਨਾ ॥**
**ਜਹ ਖੇਲੈ ਸ੍ਰੀ ਨਾਰਾਇਨਾ ॥੩॥**
**ਬੇਨੁ ਬਜਾਵੈ ਗੋਧਨੁ ਚਰੈ ॥**
**ਨਾਮੇ ਕਾ ਸੁਆਮੀ ਆਨਦ ਕਰੈ ॥੪॥੧॥** *(ਮਾਲੀ ਗਉੜਾ, ਪੰਨਾ ੯੮੮)*

ਇਹ ਕੁਦਰਤੀ ਗੱਲ ਹੈ ਕਿ ਪਿਆਰ ਇਨ੍ਹਾਂ ਹੁਲਾਰਿਆਂ ਵਿਚ ਆਵੇ। ਜੇ ਇਸਤ੍ਰੀ ਨੇ ਆਪਣੇ ਪਤੀ ਨਾਲ ਪਿਆਰ ਵਿਚ ਇਕ-ਰੂਪ ਹੋਣਾ ਹੈ, ਤਾਂ ਉਸ ਲਈ ਭੀ ਇਹ ਜ਼ਰੂਰੀ ਹੈ ਕਿ ਉਸ ਨੂੰ ਪਤੀ ਦੇ ਮਾਂ ਪਿਉ ਆਪਣੇ ਮਾਂ ਪਿਉ ਦਿੱਸਣ, ਪਤੀ ਦੇ ਭੈਣ ਭਰਾ ਆਪਣੇ ਭੈਣ ਭਰਾ ਜਾਪਣ। ਆਤਮਕ ਪੈਂਡੇ ਵਿਚ ਜੀਵ-ਇਸਤ੍ਰੀ ਲਈ ਦੂਜੀ ਲਾਂਵ ਵਿਚ ਇਹੀ ਉਪਦੇਸ਼ ਹੈ:

**ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ ॥**
**ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥**

ਜਗਤ ਵਿਚ ਸੰਜੋਗ ਵਿਜੋਗ ਦੀ ਖੇਡ ਸਦਾ ਬਣੀ ਰਹਿੰਦੀ ਹੈ। ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਨਾਲੋਂ ਵਿਛੋੜਨ ਲਈ ਜਗਤ ਵਿਚ ਕਈ ਰੰਗਾਂ ਦੇ ਤਮਾਸ਼ੇ ਬਣੇ ਪਏ ਹਨ, ਇਨ੍ਹਾਂ ਵਿਚ ਰਹਿੰਦਿਆਂ ਹੋਇਆਂ ਪਤੀ-ਪ੍ਰਭੂ ਨਾਲ ਜੁੜੇ ਰਹਿਣ ਲਈ ਇਕੋ ਹੀ ਤਰੀਕਾ ਹੈ ਕਿ ਪਿਆਰੇ ਦਾ ਪ੍ਰੇਮ-ਸੁਨੇਹਾ ਸੁਣ ਕੇ

ਸੁਰਤਿ ਪਿਆਰੇ ਵਿਚ ਲਗੀ ਰਹੇ। ਪ੍ਰੇਮ ਮਾਰਗ ਵਿਚ ਇਸ ਨੂੰ ਬਿਰਹੋਂ-ਅਵਸਥਾ ਆਖਦੇ ਹਨ। ਆਪਣੇ ਪਿਆਰੇ ਨਾਲ ਇਕ-ਰੂਪ ਹੋਣ ਲਈ ਇਹ ਤੀਜਾ ਕਦਮ ਹੈ। ਕਿਸੇ ਪਤਿਬ੍ਰਤਾ ਨਾਰ ਦਾ ਪਤੀ ਪਰਦੇਸ ਜਾਂਦਾ ਹੈ, ਸੁਨੇਹਾ ਆਉਂਦਾ ਹੈ, ਪਤੀ ਪਰਦੇਸੋਂ ਆ ਰਿਹਾ ਹੈ। ਇਹ ਬਿਰਹਣੀ ਘਰ ਦੇ ਕੰਮ ਕਰਦੀ ਹੋਈ ਭੀ ਪਿਆਰੇ ਦੀ ਉਡੀਕ ਵਿਚ ਹੈ, ਕਿਸੇ ਵੇਲੇ ਕੋਠੇ 'ਤੇ ਚੜ੍ਹ ਕੇ ਰਾਹ ਤੱਕਦੀ ਤੇ ਕਾਂ ਉਡਾਉਂਦੀ ਹੈ। ਕਬੀਰ ਜੀ ਇਸ ਸੋਹਣੇ ਦ੍ਰਿਸ਼ ਦਾ ਨਕਸ਼ਾ ਇਉਂ ਖਿਚਦੇ ਹਨ :

**ਪੰਥੁ ਨਿਹਾਰੇ ਕਾਮਨੀ, ਲੋਚਨ ਭਰੀ ਲੇ ਉਸਾਸਾ॥**
**ਉਰ ਨ ਭੀਜੈ, ਪਗੁ ਨਾ ਖਿਸੈ, ਹਰਿ ਦਰਸਨ ਕੀ ਆਸਾ॥੧॥**
**ਉਡਹੁ ਨ ਕਾਗਾ ਕਾਰੇ॥**
**ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ॥੧॥ਰਹਾਉ॥** *(ਗਉੜੀ)*

ਵੱਡੇ ਮਹਾਂ-ਪੁਰਖਾਂ ਦੇ ਜੀਵਨ ਵਿਚ ਅਜਿਹੇ ਨਾਟ, ਮਨੁੱਖ-ਜੀਵਨ ਲਈ ਚਾਨਣ-ਮੁਨਾਰੇ ਦਾ ਕੰਮ ਕਰਦੇ ਹਨ। ਜਦੋਂ ਸੀਤਾ ਜੀ ਨੂੰ ਰਾਵਣ ਚੁਰਾ ਕੇ ਲੈ ਗਿਆ, ਸ੍ਰੀ ਰਾਮ ਚੰਦਰ ਜੀ ਨੇ ਆਪਣੇ ਪਿਆਰੇ ਭਗਤ ਹਨੂੰਮਾਨ ਨੂੰ ਸੀਤਾ ਜੀ ਦੀ ਭਾਲ ਵਾਸਤੇ ਘੱਲਿਆ। ਹਨੂੰਮਾਨ ਲੰਕਾ ਵਿਚ ਅੱਪੜਿਆ, ਸੀਤਾ ਜੀ ਰਾਵਣ ਦੇ ਬਾਗ ਵਿਚ ਇਕ ਰੁੱਖ ਹੇਠ ਬੈਠੇ ਆਪਣੇ ਪ੍ਰਾਣ-ਪ੍ਰੀਤਮ ਜੀ ਦੀ ਯਾਦ ਵਿਚ ਸੁਆਸ ਸੁਆਸ ਗੁਜ਼ਾਰ ਰਹੇ ਸਨ, ਮਾਨੋ ਬੁੱਤ ਉਸ ਰੁੱਖ ਹੇਠ ਸੀ ਤੇ ਜਿੰਦ ਸ੍ਰੀ ਰਾਮ ਜੀ ਦੇ ਚਰਨਾਂ ਵਿਚ ਅੱਪੜੀ ਹੋਈ ਸੀ। ਹਨੂੰਮਾਨ ਵਾਪਸ ਆਇਆ, ਸ੍ਰੀ ਰਾਮ ਜੀ ਨੇ ਸੀਤਾ ਜੀ ਬਾਰੇ ਪੁੱਛਿਆ। ਹਨੂੰਮਾਨ ਨੇ ਸਾਰਾ ਹਾਲ ਸੁਣਾਇਆ। ਪਰ ਸ੍ਰੀ ਰਾਮ ਚੰਦਰ ਜੀ ਹੈਰਾਨ ਹੋ ਕੇ ਪੁੱਛਣ ਲੱਗੇ ਕਿ ਸਾਥੋਂ ਵਿੱਛੜ ਕੇ ਹੁਣ ਤਕ ਕਿਵੇਂ ਜੀਉਂਦੀ ਰਹੀ ? ਹਨੂੰਮਾਨ ਨੇ ਉੱਤਰ ਦਿੱਤਾ : ਹਜ਼ੂਰ ! ਜਿੰਦ ਆਪ ਦੇ ਚਰਨਾਂ ਵਿਚ ਹੈ, ਓਥੇ ਨਿਰਾ ਬੁੱਤ ਪਿਆ ਹੈ; ਜਦੋਂ ਭੀ ਜਮ ਪ੍ਰਾਣ ਲੈਣ ਆਉਂਦੇ ਹਨ, ਓਥੇ ਨਿਰਾ ਸਰੀਰ ਹੀ ਮਿਲਦਾ ਹੈ, ਉਹ ਖ਼ਾਲੀ ਜਾਂਦੇ ਹਨ। ਇਕ ਕਵੀ ਨੇ ਇਹ ਸੋਹਣਾ ਨਾਟ ਇਉਂ ਵਿਖਾਇਆ ਹੈ :

**ਐਹੋ ਹਨੂ ! ਕਹੈ ਸ੍ਰੀ ਰਘਬੀਰ, ਕਛੂ ਸੁਧਿ ਹੈ ਸੀਆ ਕੀ ਛਿਤ ਮਾਹੀ ?**
**ਹੈ, ਪ੍ਰਭੁ ! ਲੰਕ, ਕਲੰਕ ਬਿਨਾ, ਸੁ ਬਸੈ ਤਿਹ ਰਾਵਣ ਬਾਗ ਕੀ ਛਾਈ।**
**ਜੀਵਤ ਹੈ ? ਕਹਿਬੇ ਹੀ ਕੋ, ਨਾਥ ! ਕਿਉਂ ਨ ਮਰੀ ਹਮ ਤੇ ਬਿਛੁਰਾਈ ?**
**ਪ੍ਰਾਣ ਬਸੈਂ ਪਦ-ਪੰਕਜ ਮਹਿ, ਜਮ ਆਵਤ ਹੈਂ ਪਰ ਪਾਵਤ ਨਾਹੀ।**

ਇਸਤ੍ਰੀ ਦੇ ਆਪਣੇ ਪਤੀ ਨਾਲ ਇਕ-ਜੋਤ ਹੋਣ ਲਈ ਇਹ ਤੀਜੀ ਲਾਂਵ

ਹੈ, ਇਸ ਨੂੰ ਵੈਰਾਗ ਅਵਸਥਾ ਕਿਹਾ ਗਿਆ ਹੈ:

**ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ ॥**

ਜਿਸ ਜੀਵ-ਇਸਤ੍ਰੀ ਦੀ ਸੁਰਤਿ ਦੀ ਡੋਰ ਇਸ ਤਰ੍ਹਾਂ ਪ੍ਰਭੂ-ਪਤੀ ਦੇ ਚਰਨਾਂ ਵਿਚ ਜੁੜੀ ਰਹੇ, ਉਸ ਨੂੰ ਜਗਤ ਦਾ ਕੋਈ ਵਿਕਾਰ ਭਲਾ ਕਿਵੇਂ ਪੋਹ ਸਕਦਾ ਹੈ ? ਜਿਸ ਇਸਤ੍ਰੀ ਦੇ ਮਨ ਦੀ ਤਾਰ ਆਪਣੇ ਪਤੀ ਨਾਲ ਬੱਝੀ ਪਈ ਹੋਵੇ, ਉਸ ਨੂੰ ਪਰਦੇਸ ਗਏ ਪਤੀ ਦੀ ਗ਼ੈਰ-ਹਾਜ਼ਰੀ ਵਿਚ ਆਲੇ-ਦੁਆਲੇ ਦੀਆਂ ਖਿੱਚਾਂ ਪਤਿਬ੍ਰਤਾ ਦੇ ਆਸਣ ਤੋਂ ਕਿਵੇਂ ਹਿਲਾ ਸਕਦੀਆਂ ਹਨ ?

ਜਗਤ ਵਿਚ ਇਨਸਾਨੀ ਜੀਵਨ ਕੋਈ ਫੁੱਲਾਂ ਦੀ ਸੇਜ ਨਹੀਂ ਹੈ, ਇਥੇ ਸੁੱਖਾਂ ਦੁੱਖਾਂ ਦੇ ਚੱਕਰ ਸਦਾ ਲੱਗੇ ਹੀ ਰਹਿੰਦੇ ਹਨ, ਪਰ 'ਛੂਛਾ ਘਟੁ ਬੋਲੈ' ਦੇ ਮਹਾਂ ਵਾਕ ਅਨੁਸਾਰ ਸੁਖ ਮਿਲਿਆਂ ਮਨੁੱਖ ਫੁੱਲ ਫੁੱਲ ਕੇ ਬਹਿੰਦਾ ਹੈ, ਆਕੜ ਆਕੜ ਕੇ ਤੁਰਦਾ ਹੈ। ਜਦੋਂ ਦੁੱਖ ਕਲੇਸ਼ ਆਵੇ ਤਾਂ ਚਿੰਤਾ ਫ਼ਿਕਰਾਂ ਵਿਚ ਗ਼ਰਕ ਹੋ ਕੇ ਢਹਿ-ਢੇਰੀ ਹੋ ਜਾਂਦਾ ਹੈ। ਜਿਥੇ ਪਿਆਰ ਬਣੇ, ਓਥੇ ਇਤਬਾਰ ਬਣ ਜਾਣਾ ਕੁਦਰਤੀ ਗੱਲ ਹੈ। ਛੋਟੇ ਬਾਲ ਨੂੰ ਆਪਣੇ ਮਾਪਿਆਂ ਨਾਲ ਪਿਆਰ ਹੁੰਦਾ ਹੈ, ਖਿਡਾਵੇ ਖਿਡਾਵੀਆਂ ਨਾਲ ਪਿਆਰ ਹੁੰਦਾ ਹੈ, ਉਨ੍ਹਾਂ ਵਿਚੋਂ ਜੇ ਕੋਈ ਚਪੇੜਾਂ ਭੀ ਮਾਰੇ ਤਾਂ ਬੁਲ੍ਹੀਆਂ ਨਹੀਂ ਅਟੇਰਦਾ, ਰੋਂਦਾ ਨਹੀਂ, ਸਗੋਂ ਹੱਸਦਾ ਹੈ, ਪਰ ਜੇ ਕੋਈ ਓਪਰਾ ਇਕ ਉਂਗਲ ਭੀ ਲਾ ਬਹੇ, ਤਾਂ ਡੁਸਕੇ ਲੈ ਲੈ ਰੋਣ ਲੱਗ ਜਾਂਦਾ ਹੈ। ਜਿਸ ਜੀਵ-ਇਸਤ੍ਰੀ ਦਾ ਆਪਣੇ ਪ੍ਰਭੂ-ਪਤੀ ਦੇ ਚਰਨਾਂ ਵਿਚ ਪਿਆਰ ਉੱਚਾ ਹੁੰਦਾ ਹੁੰਦਾ ਵੈਰਾਗ ਅਵਸਥਾ ਵਿਚ ਜਾ ਅੱਪੜਦਾ ਹੈ ਉਸ ਨੂੰ ਪ੍ਰਭੂ ਉਤੇ ਯਕੀਨ ਬੱਝ ਜਾਂਦਾ ਹੈ; ਦੁੱਖ ਆਵੇ, ਸੁਖ ਆਵੇ, ਉਸ ਨੂੰ ਇਤਬਾਰ ਹੈ ਕਿ:

**ਮੀਤੁ ਕਰੈ ਸੋਈ ਹਮ ਮਾਨਾ ॥**
**ਮੀਤ ਕੇ ਕਰਤਬ ਕੁਸਲ ਸਮਾਨਾ ॥੧॥**
**ਏਕਾ ਟੇਕ ਮੇਰੈ ਮਨਿ ਚੀਤ ॥**
**ਜਿਸੁ ਕਿਛੁ ਕਰਣਾ ਸੁ ਹਮਰਾ ਮੀਤੁ ॥੧॥ਰਹਾਉ॥** *(ਗਉੜੀ ਮ: ੫)*

ਇਹ ਰਜ਼ਾ-ਅਵਸਥਾ ਹੈ; ਇਸ਼ਕ ਦੇ ਸਫ਼ਰ ਵਿਚ ਇਹ ਚੌਥਾ ਕਦਮ ਹੈ। ਏਥੇ ਹੀ ਅੱਪੜੀ ਹੋਈ ਆਤਮਾ ਬਾਰੇ ਕਬੀਰ ਜੀ ਨੇ ਆਖਿਆ ਹੈ ਕਿ ਉਸ ਦੇ:

**ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥੫੫॥**

ਇਸਤ੍ਰੀ ਦੀ ਆਪਣੇ ਪਤੀ ਨਾਲ ਇਹ ਚੌਥੀ ਲਾਂਵ ਹੈ। ਬੱਸ, ਏਥੇ ਅੱਪੜ ਕੇ 'ਏਕ ਜੋਤਿ ਦੁਇ ਮੂਰਤੀ' ਹੋ ਜਾਂਦੇ ਹਨ।

ਅਜਿਹੀ ਇਸਤ੍ਰੀ ਨੂੰ ਜਗਤ ਦੇ ਸੁੱਖਾਂ ਦੁੱਖਾਂ ਵਿਚੋਂ ਲੰਘਦਿਆਂ ਕੋਈ ਘਬਰਾਹਟ ਨਹੀਂ ਹੁੰਦੀ; ਸਿਰ ਦਾ ਸਾਈਂ ਨਾਲ ਮੌਜੂਦ ਹੈ, ਉਸ ਨੂੰ ਕਿਹੜਾ ਤੌਖਲਾ ?

ਇਹਨਾਂ ਚਹੁੰਆਂ ਹੀ ਝਾਕੀਆਂ ਵਲ ਮੁੜ ਧਿਆਨ ਮਾਰ ਕੇ ਵੇਖੋ ! ਇਸਤ੍ਰੀ ਵਾਸਤੇ ਕਿਤਨਾ ਕਠਨ ਤਪ ਹੈ! ਕਿਤਨੀ ਭਾਰੀ ਕੁਰਬਾਨੀ ਹੈ। ਇਸ਼ਕ ਦਾ ਪੈਂਡਾ ਸੁਖਾਲਾ ਨਹੀਂ ਹੈ:

**ਹਾਸ਼ਮ ਇਸ਼ਕ ਸੁਖਾਲਾ ਨਾਹੀ, ਮਰ ਕੇ ਆਸ਼ਕ ਥੀਂਦੇ।**
**ਹਰ ਦਮ ਜਾਨ ਜਿਗਰ ਦਾ ਲਹੂ, ਚੁਲੀਆਂ ਭਰ ਭਰ ਪੀਂਦੇ।**

ਫ਼ਰਹਾਦ ਸੂਲੀ ਨੂੰ ਵੇਖ ਕੇ ਭੀ ਹੱਸਦਾ ਹੈ, ਉਸ ਵੇਲੇ ਇਕੋ ਹੀ ਤਾਂਘ ਹੈ ਕਿ ਸ਼ੀਰੀਂ ਕੋਲ ਖਲੋਤੀ ਹੋਈ ਹੋਵੇ; ਕਵੀ ਹਾਸ਼ਮ ਲਿਖਦਾ ਹੈ:

**ਪਰ ਮੈਂ ਦੇਖਿ ਸੂਲੀ ਨੂੰ ਹੱਸਿਆ, ਖ਼ੁਸ਼ ਹੋ ਬਹੁਤ ਹਸਾਬੋਂ।**
**ਖ਼ੂਨੀ ਇਸ਼ਕ ਕਸਾਈ ਕੋਲੋਂ ਛੁੱਟੀ ਜਾਨ ਅਜ਼ਾਬੋਂ।**
**ਰੁੰਨਾ ਕਰਿ ਅਫ਼ਸੋਸ, ਅਜਾਈਂ ਹੋਇਆ ਘਾਟ ਕਹਿਰ ਦਾ।**
**ਸ਼ੀਰੀਂ ਪਾਸ ਖਲੋਤੀ ਹੋਵੇ, ਵੇਖੇ ਆਸ਼ਕ ਮਰਦਾ।**

ਇਸ਼ਕ ਦੇ ਪੈਂਡੇ ਵਿਚ ਕੋਮਲ-ਸਰੀਰ ਇਸਤ੍ਰੀ ਦਾ ਇਤਨੇ ਕਠਨ ਤਪ ਸਹਾਰਨੇ, ਇਨ੍ਹਾਂ ਵਿਚ ਭੇਤ ਸਿਰਫ਼ ਇਹੀ ਹੈ ਕਿ ਇਸਤ੍ਰੀ ਨੂੰ ਯਕੀਨ ਹੋਵੇ ਜੋ ਮੇਰਾ ਪਤੀ ਮੇਰੇ ਪਾਸ ਖਲੋਤਾ ਹੈ, ਮੈਨੂੰ ਆਪਣੇ ਹਿਰਦੇ ਵਿਚ ਬਿਠਾਈ ਬੈਠਾ ਹੈ, ਮੇਰੇ ਨਾਲ ਪਿਆਰ ਕਰਦਾ ਹੈ। ਦਿਲਾਂ ਨੂੰ ਦਿਲਾਂ ਦਾ ਰਾਹ ਹੈ; ਗੱਲੀਂ ਪਿਆਰ ਨਹੀਂ ਖ਼ਰੀਦੇ ਜਾਂਦੇ; ਠੱਗੀਆਂ ਤੇ ਚਲਾਕੀਆਂ ਨਾਲ ਦਿਲ ਨਹੀਂ ਵੱਸ ਕੀਤੇ ਜਾ ਸਕਦੇ। ਪ੍ਰਭੂ-ਪਤੀ ਆਪ ਹੀ ਜੀਵ-ਇਸਤ੍ਰੀ ਨਾਲ ਪਿਆਰ ਕਰ ਕੇ ਉਸ ਨੂੰ ਆਪਣੇ ਵਲ ਖਿੱਚਦਾ ਹੈ। ਪਤੀ ਨੇ ਭੀ ਆਪ ਹੀ ਪਹਿਲਾਂ ਇਸ਼ਕ ਦੀ ਸ਼ਮ੍ਹਾ ਬਣਨਾ ਹੈ, ਤਦੋਂ ਹੀ ਇਸਤ੍ਰੀ ਨੇ ਉਸ ਸ਼ਮ੍ਹਾ ਤੋਂ ਪਤੰਗੇ ਵਾਂਗ ਕੁਰਬਾਨ ਹੋਣਾ ਹੈ। ਹਾਸ਼ਮ ਲਿਖਦਾ ਹੈ:

**ਤਨ ਦੀ ਚਿਖਾ ਬਣਾਵੇ ਦੀਪਕ, ਤਾਂ ਆਣ ਜਲਨ ਪਰਵਾਨੇ।**
**ਭਾਂਬੜ ਹੋਰ ਹਜ਼ਾਰਾਂ ਦਿਸਦੇ, ਪਰ ਓਸ ਪਤੰਗ ਦੀਵਾਨੇ।**
**ਆਪਣਾ ਆਪ ਬਣਾਵੇ ਕੋਲੇ, ਸੋ ਕਰੇ ਕਬਾਬ ਬਿਗਾਨੇ।**
**ਹਾਸ਼ਮ ! ਰਾਹ ਦਿਲਾਂ ਦੀ ਦਿਲ ਵਿਚ, ਹੋਰ ਜਾਦੂ ਸੇਹਰ ਬਹਾਨੇ।**

ਗੁਰਮਤਿ ਦੇ ਦੱਸੇ ਰਸਤੇ 'ਤੇ ਤੁਰ ਕੇ ਸਿਖ ਮਰਦ ਨੇ ਆਪਣੀ ਸਾਥਣ ਇਸਤ੍ਰੀ ਨਾਲ ਰਲ ਕੇ, ਗ੍ਰਿਹਸਤ ਦੀ ਗੱਡੀ ਨੂੰ ਪੱਧਰਾ ਚਲਾਉਣ ਲਈ ਜੋ ਸਭ ਤੋਂ ਜ਼ਰੂਰੀ ਕਦਮ ਚੁਕਣਾ ਹੈ, ਦਸਮ ਪਾਤਿਸ਼ਾਹ ਜੀ ਇਉਂ ਫ਼ੁਰਮਾਉਂਦੇ ਹਨ :

**ਸੁਧਿ ਜਬ ਤੇ ਹਮ ਧਰੀ, ਬਚਨ ਗੁਰਿ ਦਏ ਹਮਾਰੇ ॥**
**ਪੂਤ ! ਇਹੈ ਪ੍ਰਣ ਤੁਹੈ, ਪ੍ਰਾਣ ਜਬ ਲਗ ਘਟਿ ਥਾਰੇ ॥**
**ਨਿਜ ਨਾਰੀ ਕੇ ਸਾਥ, ਨੇਹੁ ਤੁਮ ਨਿਤ ਬਢੈਯਹੁ ॥**
**ਪਰ ਨਾਰੀ ਕੀ ਸੇਜ, ਭੂਲਿ ਸੁਪਨੇ ਹੂ ਨਾ ਜੈਯਹੁ ॥੫੧॥** *(ਚਰਿਤ੍ਰ)*

# ਸੰਗ੍ਰਾਂਦ

ਮਨੁੱਖ-ਜਾਤੀ ਦੇ ਜੀਵਨ ਵਿਚ ਇਕ ਉਹ ਸਮਾ ਭੀ ਆਇਆ ਸੀ, ਜਦੋਂ ਉਹ ਇਹ ਸਮਝਦਾ ਸੀ ਕਿ ਕੁਦਰਤ ਦੇ ਹਰੇਕ ਅੰਗ ਵਿਚ, ਧਰਤੀ ਹਵਾ ਪਾਣੀ ਵਿਚ, ਰੁੱਖਾਂ ਤੇ ਪਰਬਤਾਂ ਵਿਚ, ਹਨੇਰੀ ਝੱਖੜਾਂ ਵਿਚ, ਕੜਕਦੀ ਬਿਜਲੀ ਤੇ ਭੁਚਾਲਾਂ ਵਿਚ, ਪਸ਼ੂ ਪੰਛੀਆਂ ਤੇ ਮੱਛੀਆਂ ਵਿਚ, ਸੂਰਜ ਚੰਦ੍ਰਮਾ ਤੇ ਤਾਰਿਆਂ ਵਿਚ, ਹਰ ਥਾਂ 'ਰੂਹਾਂ' ਹਨ, ਜੋ ਮਨੁੱਖ ਦੀਆਂ ਵਿਰੋਧੀ ਹਨ। ਮਨੁੱਖ ਦਾ ਇਹ ਵੱਡਾ ਫ਼ਰਜ਼ ਗਿਣਿਆ ਗਿਆ ਸੀ ਕਿ ਇਹਨਾਂ 'ਰੂਹਾਂ' ਦੀ ਚਾ-ਪਲੂਸੀ ਕਰਦਾ ਰਹੇ, ਤਾਂ ਜੁ ਉਹ ਇਸ ਨੂੰ ਸਤਾਣੋਂ ਰੁਕੀਆਂ ਰਹਿਣ।

ਸਮਾ ਪੈਣ 'ਤੇ 'ਭੈੜੀਆਂ ਰੂਹਾਂ' ਦੇ ਨਾਲ ਦੇਵਤੇ ਭੀ ਸ਼ਾਮਲ ਕੀਤੇ ਗਏ। ਇਹਨਾਂ ਦੇ ਆਪੋ ਵਿਚ ਦੇ ਜੰਗਾਂ ਦੀ ਚਰਚਾ ਭੀ ਚਲਣ ਲੱਗ ਪਈ। ਯੂਨਾਨ, ਚੀਨ, ਫ਼ਾਰਸ ਤੇ ਹਿੰਦੁਸਤਾਨ ਪੁਰਾਣੀ ਸੱਭਿਅਤਾ ਵਾਲੇ ਸਾਰੇ ਦੇਸਾਂ ਵਿਚ ਇਹੀ ਖ਼ਿਆਲ ਪ੍ਰਚਲਤ ਸੀ ਕਿ ਸਾਰੀ ਰਚਨਾ ਵਿਚ ਹਰ ਥਾਂ ਕਿਤੇ ਦੇਵਤਿਆਂ ਤੇ ਕਿਤੇ ਦੈਂਤਾਂ ਦਾ ਰਾਜ ਹੈ ਤੇ ਹਰ ਵੇਲੇ ਮਨੁੱਖ ਦੇ ਸੁਖ ਦੁਖ ਇਹਨਾਂ ਦੇ ਵੱਸ ਵਿਚ ਹਨ। ਭਲੀਆਂ ਰੂਹਾਂ (ਦੇਵਤਿਆਂ) ਤੋਂ ਕੋਈ ਸੁਖ ਹਾਸਲ ਕਰਨ ਲਈ ਤੇ ਭੈੜੀਆਂ ਰੂਹਾਂ ਦੀ ਭੈੜੀ ਨਜ਼ਰ ਤੋਂ ਬਚਣ ਲਈ, ਇਹਨਾਂ ਦੇਵਤਿਆਂ ਤੇ ਦੈਂਤਾਂ ਦੀ ਪੂਜਾ ਦੇ ਖ਼ਾਸ ਖ਼ਾਸ ਦਿਨ ਮਿਥੇ ਗਏ।

ਸਹਿਜੇ ਸਹਿਜੇ ਮਨੁੱਖ ਨੂੰ ਇਹ ਸਮਝ ਆ ਗਈ ਕਿ ਵਖੋ ਵੱਖ ਰੂਹਾਂ ਨਹੀਂ, ਸਗੋਂ ਇਸ ਸਾਰੀ ਕੁਦਰਤ ਨੂੰ ਬਣਾਉਣ ਵਾਲਾ ਇਕੋ ਹੀ ਸਿਰਜਨਹਾਰ ਪਰਮਾਤਮਾ ਹੈ, ਜੋ ਆਪ ਹੀ ਪਾਲਣਾ ਕਰਨ ਵਾਲਾ ਹੈ। ਜਿਉਂ ਜਿਉਂ ਇਹ ਨਿਸਚਾ ਵਧਦਾ ਗਿਆ ਤਿਉਂ ਤਿਉਂ ਮਨੁੱਖ ਹੋਰ ਹੋਰ ਪੂਜਾ ਛੱਡ ਕੇ ਇਕ ਪਰਮਾਤਮਾ ਦੀ ਪ੍ਰੇਮ-ਭਗਤੀ ਕਰਨ ਲੱਗ ਪਿਆ, ਦੇਵਤੇ ਦੈਂਤ ਆਦਿਕ ਵਿਸਰਦੇ ਗਏ, ਤੇ ਉਹਨਾਂ ਦੀ ਪੂਜਾ ਵਾਸਤੇ ਖ਼ਾਸ ਮਿਥੇ ਹੋਏ ਦਿਨ ਭੀ ਭੁਲਦੇ ਗਏ। ਪਰ ਇਉਂ ਜਾਪਦਾ ਹੈ ਕਿ ਹੋਰ ਸਾਰੀ ਰਚਨਾ ਨਾਲੋਂ ਸੂਰਜ ਤੇ ਚੰਦ੍ਰਮਾ ਨੇ ਮਨੁੱਖ ਦੇ ਮਨ ਉਤੇ ਵਧੀਕ ਡੂੰਘਾ ਅਸਰ ਪਾਇਆ ਹੋਇਆ ਸੀ। ਇਹਨਾਂ ਦੀ ਪੂਜਾ

ਲਈ ਮਿਥੇ ਹੋਏ ਦਿਹਾੜੇ ਅਜੇ ਤਕ ਆਪਣਾ ਪਰਭਾਵ ਪਾਈ ਆ ਰਹੇ ਹਨ।

ਸੂਰਜ ਤੇ ਚੰਦ੍ਰਮਾ ਨਾਲ ਸੰਬੰਧ ਰੱਖਣ ਵਾਲੇ ਹੇਠ-ਲਿਖੇ ਦਸ ਦਿਨ ਪਵਿੱਤਰ ਸਮਝੇ ਜਾ ਰਹੇ ਹਨ: ਸੂਰਜ-ਗ੍ਰਹਿਣ, ਚੰਦ-ਗ੍ਰਹਿਣ, ਮੱਸਿਆ, ਪੁੰਨਿਆ, ਚਾਨਣਾ ਐਤਵਾਰ, ਸੰਗ੍ਰਾਂਦ, ਦੋ ਇਕਾਦਸ਼ੀਆਂ ਤੇ ਦੋ ਅਸ਼ਟਮੀਆਂ। ਇਹਨਾਂ ਦਸ ਦਿਨਾਂ ਨੂੰ 'ਪੁਰਬ' (ਪਵਿੱਤਰ ਦਿਨ) ਮੰਨਿਆ ਜਾਂਦਾ ਹੈ। ਸੂਰਜ-ਦੇਵਤਾ ਨਾਲ ਸੰਬੰਧ ਰਖਣ ਵਾਲੇ ਇਹਨਾਂ ਵਿਚੋਂ ਸਿਰਫ਼ ਦੋ ਦਿਨ ਹਨ: 'ਸੂਰਜ ਗ੍ਰਹਿਣ' ਤੇ 'ਸੰਗ੍ਰਾਂਦ'। ਬਾਕੀ ਦੇ ਦਿਨ ਚੰਦ੍ਰਮਾ ਦੇ ਹਨ। 'ਚਾਨਣਾ ਐਤਵਾਰ' ਸੂਰਜ ਤੇ ਚੰਦ ਦੋਹਾਂ ਦਾ ਹੈ। ਵਖੋ ਵਖ ਦੇਵਤਿਆਂ ਦੇ ਥਾਂ ਇਕ ਪਰਮਾਤਮਾ ਦੀ ਪੂਜਾ ਦਾ ਰਿਵਾਜ ਵਧਣ 'ਤੇ ਭੀ ਇਹਨਾਂ ਦਸ ਪੁਰਬਾਂ ਦੀ ਰਾਹੀਂ ਇਹਨਾਂ ਦੇ ਦੇਵਤਿਆਂ ਦੀ ਪੂਜਾ ਤੇ ਪਿਆਰ ਅੱਜ ਤਕ ਕਾਇਮ ਹੈ।

ਇਸ ਪਰਭਾਵ ਦੀ ਡੂੰਘਾਈ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੀ ਤਾਲੀਮ ਦੀ ਬਰਕਤਿ ਨਾਲ ਜੋ ਲੋਕ 'ਅਨਯ ਪੂਜਾ' ਛੱਡ ਕੇ ਇਕ ਅਕਾਲ ਪੁਰਖ ਨੂੰ ਮੰਨਣ ਵਾਲੇ ਹੋ ਚੁਕੇ ਸਨ ਉਹ ਭੀ ਅਜੇ ਸੂਰਜ ਦੀ ਯਾਦ ਮਨਾਣੀ ਨਹੀਂ ਛੱਡ ਸਕੇ। ਲਫ਼ਜ਼ 'ਸੰਗ੍ਰਾਂਦ' ਸੰਸਕ੍ਰਿਤ ਦੇ 'ਸਾਂਕ੍ਰਾਂਤ' ਦਾ ਵਿਗਾੜ ਹੈ, ਇਸ ਦਾ ਅਰਥ ਹੈ, 'ਸੂਰਜ ਦਾ ਇਕ ਰਾਸ ਤੋਂ ਦੂਜੀ ਵਿਚ ਲੰਘਣਾ।' ਬਿਕ੍ਰਮਾਜੀਤੀ ਸਾਲ ਦੇ ਇਹਨਾਂ ਬਾਰ੍ਹਾਂ ਮਹੀਨਿਆਂ ਦਾ ਸੰਬੰਧ ਸੂਰਜ ਦੀ ਚਾਲ ਦੇ ਨਾਲ ਹੈ। ਹਰ ਦੇਸੀ ਮਹੀਨੇ ਦੀ ਪਹਿਲੀ ਤਰੀਕ ਨੂੰ ਸੂਰਜ ਇਕ 'ਰਾਸ' ਨੂੰ ਛੱਡ ਕੇ ਦੂਜੀ ਵਿਚ ਪੈਰ ਧਰਦਾ ਹੈ, ਬਾਰ੍ਹਾਂ ਮਹੀਨੇ ਹਨ ਤੇ ਬਾਰ੍ਹਾਂ ਹੀ ਰਾਸਾਂ ਹਨ। ਜੋ ਲੋਕ ਸੂਰਜ-ਦੇਵਤਾ ਦੇ ਉਪਾਸ਼ਕ ਹਨ, ਉਹਨਾਂ ਲਈ ਹਰੇਕ 'ਸੰਗ੍ਰਾਂਦ' ਦਾ ਦਿਨ ਪਵਿੱਤਰ ਹੈ, ਕਿਉਂਕਿ ਉਸ ਦਿਨ ਸੂਰਜ-ਦੇਵਤਾ ਇਕ 'ਰਾਸ' ਨੂੰ ਛੱਡ ਕੇ ਦੂਜੀ ਵਿਚ ਆਉਂਦਾ ਹੈ। ਇਸ ਦਿਨ ਖ਼ਾਸ ਉਚੇਚਾ ਪੂਜਾ ਪਾਠ ਕੀਤਾ ਜਾਂਦਾ ਹੈ, ਤਾਂ ਜੁ ਸੂਰਜ ਦੇਵਤਾ ਇਸ ਨਵੀਂ 'ਰਾਸ' ਵਿਚ ਰਹਿ ਕੇ ਉਪਾਸ਼ਕ ਲਈ ਸਾਰਾ ਮਹੀਨਾ ਚੰਗਾ ਲੰਘਾਏ।

ਆਪਣੇ ਦੇਸ ਦੇ 'ਲੋਕ-ਗੀਤਾਂ' ਨੂੰ ਗਹੁ ਨਾਲ ਵੇਖੋ, ਜੀਵਨ-ਪੰਧ ਦੀ ਹਰੇਕ ਝਾਕੀ ਨਾਲ ਸੰਬੰਧ ਰੱਖਦੇ ਹਨ—ਘੋੜੀਆਂ, ਸੁਹਾਗ, ਕਾਮਣ, ਸਿੱਠਣੀਆਂ, ਛੰਦ, ਗਿੱਧਾ, ਲਾਵਾਂ ਤੇ ਅਲਾਹਣੀਆਂ ਆਦਿਕ ਹਰੇਕ ਕਿਸਮ ਦੇ 'ਗੀਤ' ਮਿਲਦੇ ਹਨ, ਰੁੱਤਾਂ ਦੇ ਬਦਲਣ 'ਤੇ ਹੀ ਨਵੀਆਂ ਨਵੀਆਂ ਰੁੱਤਾਂ ਦੇ ਨਵੇਂ ਨਵੇਂ 'ਲੋਕ-ਗੀਤ', ਹੋਲੀਆਂ, ਸਾਂਵਿਆਂ ਆਦਿਕ ਦੇ ਗੀਤ। ਏਸੇ ਤਰ੍ਹਾਂ ਕਵੀਆਂ ਨੇ

ਦੇਸ-ਵਾਸੀਆਂ ਦੇ ਜੀਵਨ ਵਿਚ ਨਵੇਂ ਨਵੇਂ ਹੁਲਾਰੇ ਪੈਦਾ ਕਰਨ ਲਈ 'ਵਾਰਾਂ', 'ਸਿ-ਹਰਫ਼ੀਆਂ' ਤੇ 'ਬਾਰਾਂ ਮਾਹ' ਪੜ੍ਹਨ-ਸੁਣਨ ਦਾ ਰਿਵਾਜ ਪੈਦਾ ਕਰ ਦਿੱਤਾ।

ਗੁਰੂ ਨਾਨਕ ਦੇਵ ਜੀ ਨੇ ਦੇਸ ਵਿਚ ਇਕ ਨਵਾਂ ਜੀਵਨ ਪੈਦਾ ਕਰਨਾ ਸੀ। ਵਾਰਤਕ ਨਾਲੋਂ ਕਵਿਤਾ ਵਧੀਕ ਖਿੱਚ ਪਾਂਦੀ ਹੈ, ਕਵਿਤਾ ਦੇ ਜੋ ਛੰਦ ਪੰਜਾਬ ਵਿਚ ਵਧੀਕ ਪ੍ਰਚਲਤ ਸਨ, ਸਤਿਗੁਰੂ ਜੀ ਨੇ ਉਹੀ ਵਰਤੇ। ਇਕ 'ਬਾਰਾਂ ਮਾਹ' ਭੀ ਉਚਾਰਿਆ, ਜੋ ਤੁਖਾਰੀ ਰਾਗ ਵਿਚ ਦਰਜ ਹੈ। ਗੁਰੂ ਅਰਜਨ ਸਾਹਿਬ ਨੇ ਭੀ ਇਕ 'ਬਾਰਾਂ ਮਾਹ' ਲਿਖ ਕੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ। ਪਰ, ਇਹਨਾਂ ਦੋਹਾਂ 'ਬਾਰਾਂ ਮਾਹਾਂ' ਦਾ ਸੂਰਜ ਦੀ 'ਸੰਗ੍ਰਾਂਦ' ਨਾਲ ਕੋਈ ਸੰਬੰਧ ਨਹੀਂ ਸੀ ਰੱਖਿਆ ਗਿਆ, ਇਹ ਤਾਂ ਦੇਸ ਵਿਚ ਪ੍ਰਚਲਤ 'ਕਾਵਿ ਛੰਦਾਂ' ਵਿਚੋਂ ਇਕ ਕਿਸਮ ਸੀ। ਸਾਰੀ ਬਾਣੀ ਵਿਚ ਕਿਤੇ ਕੋਈ ਐਸਾ ਬਚਨ ਨਹੀਂ ਮਿਲਦਾ ਜਿੱਥੇ ਸਤਿਗੁਰੂ ਜੀ ਨੇ ਸਾਧਾਰਨ ਦਿਨਾਂ ਵਿਚੋਂ ਕਿਸੇ ਇਕ ਖ਼ਾਸ 'ਦਿਨ' ਦੇ ਚੰਗੇ ਜਾਂ ਮੰਦੇ ਹੋਣ ਦਾ ਵਿਤਕਰਾ ਦੱਸਿਆ ਹੋਵੇ।

ਕਈ ਲੋਕ ਇਹ ਖ਼ਿਆਲ ਕਰਦੇ ਹਨ ਕਿ 'ਸੰਗ੍ਰਾਂਦ' ਆਦਿਕ ਦਿਨ ਉਚੇਚੇ ਮਨਾਏ ਜਾਣੇ ਚਾਹੀਦੇ ਹਨ, ਤਾਂ ਜੁ ਇਸ ਬਹਾਨੇ ਹੀ ਉਹ ਲੋਕ ਭੀ ਆਪਣੇ ਧਰਮ-ਅਸਥਾਨਾਂ 'ਤੇ ਆ ਕੇ ਕੁਝ ਸਮਾਂ ਆਪਣੇ ਪ੍ਰਭੂ ਦੀ ਯਾਦ ਵਿਚ ਗੁਜ਼ਾਰ ਸਕਣ, ਜੋ ਅੱਗੇ ਪਿੱਛੇ ਕਦੇ ਵਿਹਲ ਨਹੀਂ ਕੱਢ ਸਕਦੇ। ਪਰ, ਇਹ ਖ਼ਿਆਲ ਬਹੁਤ ਹੱਦ ਤਕ ਕੁਰਾਹੇ ਪਾ ਦੇਂਦਾ ਹੈ। ਮਨੁੱਖ ਦਾ 'ਅਸਲਾ' ਉਸ ਦੇ ਨਿਰੇ ਬਾਹਰਲੇ ਕੰਮਾਂ ਤੋਂ ਜਾਚਿਆ ਨਹੀਂ ਜਾ ਸਕਦਾ। ਇਕ ਮਨੁੱਖ ਕਿਸੇ ਦੀਵਾਨ ਆਦਿਕ ਦੇ ਸਮੇ ਕਿਸੇ ਧਾਰਮਿਕ ਪੰਥਕ ਕਾਰਜ ਲਈ ਰੁਪਇਆ ਦਾਨ ਕਰਦਾ ਹੈ, ਪਰ ਨਿਰੇ ਦਾਨ ਤੋਂ ਇਹ ਅੰਦਾਜ਼ਾ ਲਾਉਣਾ ਗ਼ਲਤ ਹੈ ਕਿ ਇਹ ਮਨੁੱਖਤਾ ਦੇ ਮਾਪ ਵਿਚ ਪੂਰਾ ਉਤਰ ਪਿਆ ਹੈ। ਹੋ ਸਕਦਾ ਹੈ ਕਿ ਉਹ ਧਨਾਢ ਮਨੁੱਖ ਲੋਕਾਂ ਵਿਚ ਸਿਰਫ਼ ਸੋਭਾ ਖੱਟਣ ਦੀ ਖ਼ਾਤਰ ਤੇ ਚੌਧਰੀ ਬਣਨ ਦੀ ਖ਼ਾਤਰ ਇਹ ਦਾਨ ਕਰਦਾ ਹੋਵੇ, ਤੇ ਇਸ ਤਰ੍ਹਾਂ ਇਹ ਦਿਨ ਉਸ ਦੀ ਹਉਮੈ ਨੂੰ ਵਧਾਈ ਜਾਂਦਾ ਹੋਵੇ ਤੇ ਇਨਸਾਨੀਅਤ ਤੋਂ ਉਸ ਨੂੰ ਗਿਰਾਈ ਜਾਂਦਾ ਹੋਵੇ। 'ਦਾਨ' ਆਦਿਕ ਧਾਰਮਿਕ ਕੰਮ ਦਾ ਅਸਰ ਮਨੁੱਖ ਦੇ ਜੀਵਨ ਉਤੇ ਉਹੋ ਜਿਹਾ ਹੀ ਪੈ ਸਕਦਾ ਹੈ ਜੈਸੀ ਉਸ ਕੰਮ ਦੇ ਕਰਨ ਵੇਲੇ ਉਸ ਦੀ ਨੀਅਤ ਹੋਵੇ।

ਏਸੇ ਤਰ੍ਹਾਂ ਜਦੋਂ ਮਨੁੱਖ ਕਿਸੇ 'ਸੰਗ੍ਰਾਂਦ' ਨੂੰ ਇਕ ਉਚੇਚਾ ਭਾਗਾਂ ਵਾਲਾ ਸ਼ੁਭ-ਦਿਹਾੜਾ ਸਮਝਦਾ ਹੈ ਤੇ ਧਰਮ-ਅਸਥਾਨ 'ਤੇ ਜਾਂਦਾ ਹੈ, ਉਹ ਉਸ ਦਿਨ

ਇਹ ਭੀ ਤਾਂਘ ਰੱਖਦਾ ਹੈ ਕਿ ਇਸ 'ਵਰ੍ਹੇ ਦਿਨ ਦੇ ਦਿਨ' ਕਿਸੇ ਭਲੇ ਦੇ ਮੱਥੇ ਲੱਗਾਂ। ਸੋ, ਉਹ ਕਿਸੇ ਖ਼ਾਸ ਮਨੁੱਖ ਦੇ ਮੂੰਹੋਂ 'ਮਹੀਨਾ' ਸੁਣਦਾ ਹੈ। ਜੇ ਉਸ ਸਾਰੇ ਮਹੀਨੇ ਵਿਚ ਕੋਈ ਕਸ਼ਟ ਤਕਲੀਫ਼ ਆ ਪਏ ਤਾਂ ਸਹਿਜ ਸੁਭਾਇ ਆਖਦਾ ਹੈ ਕਿ ਐਤਕੀਂ 'ਵਰ੍ਹੇ ਦਿਨ ਦੇ ਦਿਨ' ਫਲਾਣਾ ਚੰਦਰਾ ਬੰਦਾ ਮੱਥਾ ਲੱਗਾ ਸੀ। ਜਿਸ ਵਹਿਮ-ਪ੍ਰਸਤੀ ਨੂੰ ਹਟਾਣ ਲਈ, ਜੋ ਵਿਤਕਰੇ ਦੂਰ ਕਰਨ ਲਈ, ਸਿਖ ਨੇ ਗੁਰਦੁਆਰੇ ਵਿਚ ਜਾਣਾ ਹੈ, ਇਸ 'ਸੰਗ੍ਰਾਂਦ' ਦੇ ਮਨਾਣ ਨਾਲ ਉਹ ਵਹਿਮ-ਪ੍ਰਸਤੀ ਤੇ ਵਿਤਕਰੇ ਸਗੋਂ ਵਧਦੇ ਹਨ।

ਅਸਲ ਗੱਲ ਤਾਂ ਇਹ ਹੈ ਕਿ ਹਰੇਕ ਮਨੁੱਖ ਵਿਚ ਰੱਬ ਦੀ ਜੋਤਿ ਹੈ ਤੇ ਹਰੇਕ ਦਿਨ ਇਕੋ ਜਿਹਾ ਹੈ। ਭਾਗਾਂ ਵਾਲਾ ਸਮਾ ਸਿਰਫ਼ ਉਹੀ ਹੈ ਜਦੋਂ ਮਨੁੱਖ ਨੂੰ ਪਰਮਾਤਮਾ ਚੇਤੇ ਆਉਂਦਾ ਹੈ। ਕਿਸੇ ਖ਼ਾਸ ਦਿਹਾੜੇ ਨਹੀਂ, ਸਗੋਂ ਹਰ ਰੋਜ਼ ਸਵੇਰੇ ਉੱਠ ਕੇ ਇਸ ਦੀ ਅਰਦਾਸ ਇਉਂ ਹੋਣੀ ਚਾਹੀਦੀ ਹੈ, 'ਸੇਈ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੇ।'

ਇਹ ਨਿਰੀ ਫ਼ਰਜ਼ੀ ਗੱਲ ਨਹੀਂ ਕਿ 'ਸੰਗ੍ਰਾਂਦ' ਦੇ ਪਰਦੇ ਕਰਕੇ ਵਹਿਮ-ਪ੍ਰਸਤੀ ਵਧ ਰਹੀ ਹੈ। 'ਸੰਗ੍ਰਾਂਦ' ਵਾਲੇ ਦਿਨ ਜਾ ਕੇ ਗੁਰਦੁਆਰੇ ਵੇਖੋ, 'ਸੰਗ੍ਰਾਂਦ' ਦੇ ਸ਼ਰਧਾਲੂਆਂ ਦੀ ਉਸ ਦਿਨ ਇਹੀ ਤਾਂਘ ਹੁੰਦੀ ਹੈ ਕਿ ਅੱਜ 'ਮਹੀਨੇ' ਵਾਲਾ ਸ਼ਬਦ ਸੁਣਾਇਆ ਜਾਏ, ਹਾਲਾਂਕਿ ਸਾਰੀ ਬਾਣੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਾਲੀ ਹੋਣ ਕਰਕੇ, ਜ਼ਿੰਦਗੀ ਦੀ ਰਹਿਬਰੀ ਵਾਲੀ ਹੋਣ ਕਰਕੇ, ਇਕੋ ਦਰਜਾ ਰੱਖਦੀ ਹੈ। 'ਸੰਗ੍ਰਾਂਦ' ਦੇ ਵਹਿਮ ਵਿਚ 'ਬਾਣੀ' 'ਬਾਣੀ' ਵਿਚ ਫ਼ਰਕ ਸਮਝਿਆ ਜਾਂਦਾ ਹੈ, ਕਿਉਂਕਿ ਅਸਲ ਨੀਅਤ 'ਬਾਣੀ' ਸੁਣਨ ਦੀ ਨਹੀਂ ਹੁੰਦੀ, ਸਿਰਫ਼ 'ਮਹੀਨਾ' ਸੁਣਨ ਦੀ ਹੁੰਦੀ ਹੈ। ਨਿਰਾ ਇਹੀ ਨਹੀਂ ਸ੍ਰੀ ਦਰਬਾਰ ਸਾਹਿਬ ਵਿਚ 'ਸੰਗ੍ਰਾਂਦ' ਵਾਲੇ ਦਿਨ ਜਾ ਕੇ ਵੇਖੋ, ਏਥੇ ਹੋਰ ਅਚਰਜ ਖੇਡ ਵਰਤਦੀ ਹੈ। 'ਆਸਾ ਦੀ ਵਾਰ' ਦੇ ਕੀਰਤਨ ਦੀ ਸਮਾਪਤੀ 'ਤੇ ਜਦੋਂ 'ਬਾਰਾਂ ਮਾਂਹ' ਵਿਚੋਂ 'ਮਹੀਨਾ' ਸੁਣਾਣਾ ਸ਼ੁਰੂ ਕੀਤਾ ਜਾਂਦਾ ਹੈ ਤਾਂ ਸ਼ੁਰੂ ਵਿਚ ਹੀ ਲਫ਼ਜ਼ 'ਜੇਠ' 'ਹਾੜ' ਆਦਿਕ ਮਹੀਨਾ ਸੁਣ ਕੇ ਸਾਰੀ ਪਉੜੀ ਨੂੰ ਸੁਣਨ ਦੀ ਲੋੜ ਹੀ ਨਹੀਂ ਸਮਝੀ ਜਾਂਦੀ, 'ਮਹੀਨਾ' ਸੁਣ ਕੇ 'ਵਾਹਿਗੁਰੂ, ਵਾਹਿਗੁਰੂ' ਆਖਦੀਆਂ ਬਹੁਤ ਸੰਗਤਾਂ ਚਾਲੇ ਪਾ ਦੇਂਦੀਆਂ ਹਨ।

ਕਈ ਦੁਕਾਨ੍ਦਾਰਾਂ ਨੇ ਇਸ ਵਹਿਮ-ਪ੍ਰਸਤੀ ਤੋਂ ਅਜੀਬ ਲਾਭ ਉਠਾਣ ਦੀ ਕੋਸ਼ਸ਼ ਕੀਤੀ ਜਾਪਦੀ ਹੈ, ਆਪਣੀਆਂ ਛਾਪੀਆਂ 'ਬੀੜਾਂ' ਨੂੰ ਹਰ-ਮਨ-ਪਿਆਰਾ

ਕਰਨ ਲਈ ਇਸ 'ਬਾਰਹ ਮਾਹ' ਨੂੰ ਭੀ ਉਹੋ ਜਿਹੀ ਉਚੇਚੀ ਰੰਗ-ਬਰੰਗੀ ਥਾਂ ਦਿਤੀ ਗਈ ਹੈ ਜੋ ਹਰੇਕ 'ਰਾਗ' ਦੇ 'ਅਰੰਭ' ਨੂੰ ਦਿੱਤੀ ਗਈ ਹੈ।

ਸੋ, ਹਰ ਪਾਸਿਓਂ 'ਸੰਗ੍ਰਾਂਦ' ਦੀ ਰਾਹੀਂ ਇਹ ਵਹਿਮ ਵਧ ਰਿਹਾ ਹੈ ਕਿ ਸੂਰਜ ਦੇ ਨਵੀਂ 'ਰਾਸ' ਵਿਚ ਆਉਣ ਵਾਲਾ ਪਹਿਲਾ ਦਿਹਾੜਾ ਖ਼ਾਸ ਤੌਰ 'ਤੇ ਭਾਗਾਂ ਵਾਲਾ ਹੈ, ਤੇ ਇਸ ਤਰ੍ਹਾਂ ਬੇ-ਮਲੂਮੇ ਜਿਹੇ ਸਿੱਖਾਂ ਵਿਚ ਸੂਰਜ-ਪ੍ਰਸਤੀ ਦਾ ਪਰਚਾਰ ਕੀਤਾ ਜਾ ਰਿਹਾ ਹੈ। ਇਸ 'ਸੰਗ੍ਰਾਂਦ' ਤੋਂ ਹੀ, ਇਸ 'ਵਰ੍ਹੇ ਦੇ ਦਿਨ' ਦੇ ਵਹਿਮ ਤੋਂ ਹੀ ਅਗਾਂਹ ਹੋਰ ਭਰਮ ਵਧਦੇ ਜਾ ਰਹੇ ਹਨ ਕਿ ਅੱਜ 'ਵਰ੍ਹੇ ਦਿਨ ਦੇ ਦਿਨ' ਪਰਦੇਸ ਨਹੀਂ ਜਾਣਾ, ਸਵੇਰੇ ਸਵੇਰੇ ਹੱਥੋਂ ਮਾਇਆ ਨਹੀਂ ਖ਼ਰਚਣੀ, ਇਤਿਆਦਿਕ। ਅਜਿਹੇ ਭਰਮ ਨੂੰ ਭਾਈ ਗੁਰਦਾਸ ਜੀ ਨੇ ਮਨਮਤਿ ਦੱਸ ਕੇ ਸਿੱਖਾਂ ਨੂੰ ਇਹਨਾਂ ਵਲੋਂ ਸੁਚੇਤ ਕਰਨ ਦੀ ਕੋਸ਼ਸ਼ ਕੀਤੀ ਸੀ, ਪਰ ਅਸੀ ਫਿਰ ਓਧਰੇ ਪਰਤਦੇ ਜਾਪਦੇ ਹਾਂ। ਭਾਈ ਗੁਰਦਾਸ ਜੀ ਲਿਖਦੇ ਹਨ:

**ਸਉਣ ਸਗੁਨ ਬੀਚਾਰਣੇ, ਨਉਂ ਗ੍ਰਹ 'ਬਾਰਹ ਰਾਸਿ' ਵੀਚਾਰਾ॥**
**ਕਾਮਣ ਟੂਣੇ ਔਸੀਆਂ, ਕਣਸੋਈ ਪਾਸਾਰ ਪਸਾਰਾ॥**
**ਗੱਦੋਂ ਕੁੱਤੇ ਬਿੱਲੀਆਂ, ਇੱਲ ਮਲਾਲੀ ਗਿੱਦੜ ਛਾਰਾ॥**
**ਨਾਰਿ ਪੁਰਖ ਪਾਣੀ ਅਗਨਿ, ਛਿੱਕ ਪੱਦ ਹਿਡਕੀ ਵਰਤਾਰਾ॥**
**ਥਿੱਤ, ਵਾਰ, ਭੱਦ੍ਰਾ ਭਰਮ, ਦਿਸ਼ਾ ਸੂਲ ਸਹਸਾ ਸੰਸਾਰਾ॥**
**ਵਲ ਛਲ ਕਰਿ ਵਿਸ਼ਵਾਸ ਲੱਖ, ਬਹੁ ਚੁੱਖੀਂ ਕਿਉਂ ਰਵੈ ਭਤਾਰਾ॥**
**ਗੁਰਮੁਖਿ ਸੁਖ ਫਲ ਪਾਰਿ ਉਤਾਰਾ॥੮॥ (੫)**

# ਜੋਰਾਵਰ

ਨਦੀ ਕਿਨਾਰੇ ਬਾਘੁ ਇਕੁ, ਆ ਪਾਣੀ ਪੀਣ ਖਲੋਤਾ।
ਦੂਰਿ ਡਿਠੋਸੁ ਹੇਠਵਾਰ, ਇਕੁ ਲੇਲਾ ਪਲਿਆ ਮੋਟਾ।੧।
ਵੇਖਿ ਸ਼ਿਕਾਰੁ ਹਥਾਂ ਵਿਚਿ ਸੋਹਣਾ, ਚਿੱਤਿ ਬਘੇਲੈ ਆਈ।
ਧੱਕਾ ਹੱਕੁ ਜਤਾਵਨ ਖ਼ਾਤਰਿ, ਚਹਯੇ ਵਿਉਂਤਿ ਬਣਾਈ।੨।
ਚੁੰਗੀ ਮਾਰਿ ਗਿਆ ਵਲਿ ਲੇਲੈ, ਕਹਿੰਦਾ 'ਓਇ ਹਰਾਮੀ!
ਕਿਉਂ ਬੱਧੋ ਈ ਲੱਕੁ ਮਰਨ ਤੇ ? ਕਰਨਾ ਇ ਏਡ ਖੁਨਾਮੀ।੩।
ਜਿਸੁ ਪਾਣੀ ਨੂੰ ਅਸੀ ਪੀਵੀਏ, ਪੈਰਾਂ ਨਾਲਿ ਘਚੋਲੇਂ।
ਹੋਇ ਨਿਡਰ ਇਉਂ ਕਰੇਂ ਚਾਵੜਾਂ, ਮੌਤ ਪਿਆ ਕਿਉਂ ਲੋੜੇਂ ?'।੪।
'ਸੁਣੋ, ਬਾਘ ਜੀ!' ਲੇਲਾ ਆਖੇ, '(ਮੈਂ) ਕਿਵੇਂ ਖੁਨਾਮੀ ਕੀਤੀ ?
ਹੇਠਵਾਰ ਜੋ ਪਾਣੀ ਆਵੈ, ਪੀਵਾਂ ਚੁੱਪ ਚੁਪੀਤੀ।੫।
ਜੂਠਾ ਪਾਣੀ ਮੇਰੇ ਵਾਲਾ, ਜਾਂਦਾ ਨਹੀਂ ਤੁਧੁ ਵੱਲੇ'।
ਸੁਣਿ ਬਘਿਆੜੁ ਅਗੋਂ ਤੜ ਬੋਲੈ, 'ਬਕ ਨਹੀਂ ਬਹੁਤੁ ਵਲੱਲੇ।੬।
ਪਿਛਲੇ ਸਾਲ ਭੀ ਹੈਂਕੜ ਵਿਚਿ ਤੂੰ, ਗਾਲ੍ਹਿ ਅਸਾਨੂੰ ਦਿੱਤੀ'।
'ਰੱਬ ਦੁਹਾਈ!' ਲੇਲਾ ਆਖੈ, 'ਇਸੁ ਵਿਚਿ ਸੱਚ ਨ ਰੱਤੀ।੭।
ਜੰਮਿਆ ਭੀ ਨਹਿ ਸਾਂ ਤਿਸੁ ਵੇਲੇ, ਜਦ ਦਾ ਗਿਲਾ ਸੁਣਾਇਆ'।
ਕ੍ਰੋਧ ਵਿਚਿ ਤਦਿ ਬਾਘ ਆਇਕੈ, ਕੜਕਿ ਅਗੋਂ ਫ਼ੁਰਮਾਇਆ।੮।
'ਤੂੰ ਨਾਹੀਂ ਤੇਰਾ ਪਿਉ ਹੋਸੀ, ਕਾਹਨੂੰ ਬਹੁਤੁ ਅਲਾਵੇਂ ?
ਨਾਲਿ ਚਾਤੁਰੀ, ਮੂਰਖ! ਮੇਰਾ ਭੋਜਨੁ ਕਿਵੇਂ ਖੁੰਝਾਵੇਂ ?'।੯।
ਇਹ ਕਹਿ ਤੁਰਤ ਬਘੇਲੇ ਹੋਰਾਂ, ਫੜਿਆ ਲੇਲੇ ਤਾਈਂ।
ਦਾੜ੍ਹਾਂ ਤੱਲੇ ਨੱਪਿ ਨਿਮਾਣਾ, ਖਾਧਾ ਚਾਈਂ ਚਾਈਂ।੧੦।

# ਪਿਆਰ

ਜਦੋਂ ਮਨੁੱਖ ਸਰਬ-ਵਿਆਪਕ ਪ੍ਰਭੂ ਨਾਲ ਆਪਣੇ ਆਪ ਨੂੰ ਜੋੜ ਲੈਂਦਾ ਹੈ, ਉਸ ਦੇ ਅੰਦਰ ਪਿਆਰ ਦੇ ਸੋਮੇ-ਪ੍ਰਭੂ ਦਾ ਵਾਸ ਹੋਣ ਕਰਕੇ 'ਪਿਆਰ' ਇਤਨਾ ਫੁਟ ਫੁਟ ਪੈਂਦਾ ਹੈ ਕਿ ਉਸ ਨੂੰ ਹਰ ਥਾਂ 'ਭਲਾਈ' ਤੇ 'ਨੇਕੀ' ਹੀ ਦਿੱਸਦੀ ਹੈ। ਨੇਕ ਯੁਧਿਸ਼ਟਰ ਤੇ ਬੁਰੇ ਦੁਰਜੋਧਨ ਨੂੰ ਜਦੋਂ ਕ੍ਰਿਸ਼ਨ ਜੀ ਨੇ ਬੁਰਾ ਤੇ ਭਲਾ ਮਨੁੱਖ ਲੱਭਣ ਘੱਲਿਆ ਤਾਂ

**ਬੁਰਾ ਨ ਕੋਇ ਯੁਧਿਸਟਰੈ, ਦੂਰਜੋਧਨ ਕੋ ਭਲਾ ਨ ਦੇਖੈ॥**

*(ਵਾਰ ੩੧, ਪਉੜੀ ੪)*

ਕਿਉਂ ?

ਪ੍ਰਭੂ ਸਭ ਦੇ ਅੰਦਰ ਵੱਸਦਾ ਹੈ। ਜਦੋਂ ਸਾਡੇ ਅੰਦਰ ਪਰਤੱਖ ਜਲਵਾ-ਗਰ ਹੁੰਦਾ ਹੈ, ਤਾਂ ਅਸਾਨੂੰ ਇਹ ਯਕੀਨ ਬਣਦਾ ਜਾਂਦਾ ਹੈ ਕਿ ਜਗਤ ਦੇ ਸਾਰੇ ਜੀਵਾਂ ਨਾਲ ਸਾਡੀ ਸਾਂਝ ਹੈ, ਅਸੀ ਉਹਨਾਂ ਨਾਲ ਅਭੇਦ ਹਾਂ। ਇਹ ਯਕੀਨ ਬਣਿਆਂ, ਫਿਰ ਅਸੀ ਕਿਸੇ ਨੂੰ ਦੁੱਖ ਨਹੀਂ ਦੇ ਸਕਦੇ। ਜੇ ਅਸੀ ਆਪਣੇ ਸਰੀਰ ਦੇ ਕਿਸੇ ਅੰਗ ਨੂੰ ਕਸ਼ਟ ਦੇਈਏ, ਤਾਂ ਉਸ ਦੀ ਪੀੜ ਸਾਰੇ ਅੰਗਾਂ ਨੂੰ ਸਾਰੇ ਹੀ ਸਰੀਰ ਨੂੰ ਝੱਲਣੀ ਪੈਂਦੀ ਹੈ। ਇਹ ਸਾਰਾ ਜਗਤ ਪ੍ਰਭੂ ਦਾ 'ਅਕਾਰ' ਹੈ, ਪ੍ਰਭੂ ਦਾ ਸਰੀਰ ਹੈ, ਕਿਸੇ ਇਕ ਅੰਗ ਨੂੰ ਦੁੱਖ ਦਿੱਤਿਆਂ ਸਾਨੂੰ ਭੀ ਉਸ ਦੁੱਖ ਵਿਚ ਹਿੱਸਾ ਵੰਡਣਾ ਪਏਗਾ, ਸਾਨੂੰ ਭੀ ਉਹ ਪੀੜ ਸਹਿਣੀ ਪਏਗੀ।

ਜਦੋਂ ਇਹ ਨਿਸਚਾ ਹੋ ਜਾਏ ਕਿ ਇਕੋ ਹੀ ਜੀਵਨ-ਰੌ ਸਭ ਦੇ ਅੰਦਰ ਰੁਮਕ ਰਹੀ ਹੈ, ਅਸੀ ਸਾਰੇ ਇੱਕੋ ਹੀ ਜੀਵਨ-ਸੋਮੇ ਦੇ ਸਾਂਝੀਵਾਲ ਹਾਂ, ਤਾਂ ਦੂਜਿਆਂ ਦੇ ਵਿਰੁੱਧ ਸਾਡੇ ਅੰਦਰ ਟਿਕੀ ਹੋਈ ਨਫ਼ਰਤ ਦੂਰ ਹੋ ਜਾਂਦੀ ਹੈ, ਦੂਜਿਆਂ ਦੇ ਵਿਰੁੱਧ ਬੱਝੀਆਂ ਗੰਢਾਂ ਖੁਲ੍ਹ ਜਾਂਦੀਆਂ ਹਨ, 'ਪਿਆਰ' ਦਾ ਸੋਮਾ ਸਾਡੇ ਅੰਦਰ ਫੁੱਟ ਨਿਕਲਦਾ ਹੈ, ਸਾਡੇ ਦਿਲ ਉਤੇ 'ਪਿਆਰ' ਹੀ ਰਾਜ ਕਰਨ ਲੱਗ ਪੈਂਦਾ ਹੈ। ਜਿੱਧਰ ਜਾਂਦੇ ਹਾਂ, ਜਿੱਧਰ ਤੱਕਦੇ ਹਾਂ, ਸਾਡੇ ਅੰਦਰ ਵੱਸਦਾ ਪ੍ਰਭੂ ਹੀ ਹਰ ਥਾਂ ਦਿੱਸਦਾ ਹੈ:

**ਆਠ ਜਾਮ ਚਉਸਠਿ ਘਰੀ, ਤੁਅ ਨਿਰਖਤ ਰਹੈ ਜੀਉ॥**
**ਨੀਚੇ ਲੋਇਨ ਕਿਉ ਕਰਉ, ਸਭ ਘਟ ਦੇਖਉ ਪੀਉ॥੨੩੫॥**

*(ਸਲੋਕ ਕਬੀਰ)*

ਅੰਗ੍ਰੇਜ਼ੀ ਵਿਚ ਇਕ ਅਖਾਣ ਹੈ:

He that takes the sword, shall perish by the sword.

ਸ੍ਰੀ ਕਲਗੀਧਰ ਜੀ ਭੀ 'ਜ਼ਫ਼ਰਨਾਮੇ' ਵਿਚ ਔਰੰਗਜ਼ੇਬ ਨੂੰ ਸਮਝਾਂਦੇ ਹੋਏ ਇਉਂ ਆਖਦੇ ਹਨ:

**ਮ-ਜ਼ਨ ਤੇਗ਼ ਬਰ ਖ਼ੂਨਿ ਕਸ ਬੇ-ਦਰੇਗ਼॥**

ਏਸ ਗੱਲ ਨੂੰ ਜੇ ਸਾਇੰਸ ਦੀ ਕਸਵੱਟੀ 'ਤੇ ਪਰਖੀਏ, ਤਾਂ ਸੋਲ੍ਹਾਂ ਆਨੇ ਠੀਕ ਉਤਰਦੀ ਹੈ। ਮਨੁੱਖ ਦੇ ਮਨ ਵਿਚੋਂ ਉੱਠਦਾ ਖ਼ਿਆਲ ਇਕ ਬੜੀ ਜ਼ਬਰਦਸਤ ਤਾਕਤ ਹੈ। ਜਿਸ ਵੇਲੇ ਹੀ ਅਸੀ ਕਿਸੇ ਇਨਸਾਨ ਦੇ ਵਿਰੁੱਧ ਕੋਈ ਨਫ਼ਰਤ ਵਾਲਾ 'ਖ਼ਿਆਲ' ਆਪਣੇ ਮਨ ਵਿਚ ਲਿਆਉਂਦੇ ਹਾਂ, ਇਸ 'ਮੰਦੇ ਖ਼ਿਆਲ' ਦੀਆਂ ਠੋਕਰਾਂ (ether) 'ਅਕਾਸ਼' ਵਿਚ ਵੱਜ ਕੇ ਤੁਰਤ ਇਹ ਠੋਕਰਾਂ ਉਸ ਹਿਰਦੇ 'ਤੇ ਜਾ ਵੱਜਦੀਆਂ ਹਨ, ਜਿਸ ਦੇ ਵਿਰੁੱਧ ਸਾਡੇ ਅੰਦਰ ਨਫ਼ਰਤ ਪੈਦਾ ਹੋਈ ਸੀ। ਉਸ ਹਿਰਦੇ ਵਿਚੋਂ ਇਹ ਨਫ਼ਰਤ ਦੀਆਂ ਠੋਕਰਾਂ ਨਫ਼ਰਤ ਪੈਦਾ ਕਰ ਕੇ ਮੁੜ ਸਾਡੇ ਪਾਸ ਲੈ ਆਉਂਦੀਆਂ ਹਨ। ਇਹ ਤਮਾਸ਼ਾ ਅਸੀ ਰੋਜ਼ ਰੇਡੀਓ (Radio) ਵਿਚ ਤੱਕਦੇ ਹਾਂ। ਕਿਸੇ ਰੇਡਿਓ ਸਟੇਸ਼ਨ (Station) ਤੋਂ ਚਲਾਈ ਲਹਿਰ (Wave-current) ਰੇਡਿਓ ਵਿਚ ਤਾਂ ਹੀ ਅਸਰ ਕਰਦੀ ਹੈ ਜੇ ਰੇਡਿਓ ਦੀ ਸੂਈ ਉਸ ਸੇਧ ਵਿਚ ਕਰੀਏ ਜਿਸ ਸੇਧ ਵਿਚ 'ਸਟੇਸ਼ਨ' ਤੋਂ ਲਹਿਰ ਚੱਲੀ ਹੈ। ਇਸ ਨਫ਼ਰਤ ਦਾ ਸਿੱਟਾ ਕੀ ਨਿਕਲਦਾ ਹੈ ? ਹਰੇਕ ਚੰਗਾ ਮੰਦਾ ਖ਼ਿਆਲ, ਹਰੇਕ ਵਿਕਾਰੀ ਜਜ਼ਬਾ ਸਾਡੇ ਸਰੀਰ ਉੱਤੇ ਅਸਰ ਪਾਉਂਦਾ ਹੈ। ਸੋ, ਜਿਸ ਤੋਂ ਨਫ਼ਰਤ ਕਰ ਰਹੇ ਹਾਂ, ਉਸ ਨਾਲੋਂ ਵਧੀਕ ਮਾੜਾ ਅਸਰ ਸਾਡੇ ਆਪਣੇ ਉੱਤੇ ਪੈਂਦਾ ਹੈ।

ਸਭ ਭੁੱਲਾਂ, ਪਾਪਾਂ ਤੇ ਗੁਨਾਹਾਂ ਦਾ ਮੂਲ ਕਾਰਨ ਖ਼ੁਦਗ਼ਰਜ਼ੀ ਹੈ ਅਤੇ ਖ਼ੁਦਗ਼ਰਜ਼ੀ ਜਹਾਲਤ ਅਗਿਆਨਤਾ ਤੋਂ ਪੈਦਾ ਹੁੰਦੀ ਹੈ। ਇਹ ਜਾਹਿਲ ਮੂਰਖ ਦਾ ਕੰਮ ਹੈ ਕਿ ਆਪਣੇ ਹੀ ਸੁਖ ਤੇ ਲਾਭ ਦਾ ਖ਼ਿਆਲ ਕਰਦਾ ਹੈ, ਭਾਵੇਂ ਏਸ ਦੇ ਸਾਰੇ ਸੁਖ ਦੇ ਟਾਕਰੇ 'ਤੇ ਕਿਤਨਿਆਂ ਦਾ ਹੀ ਨੁਕਸਾਨ ਹੋ ਜਾਏ, ਆਪਣੀ ਨਿੱਕੀ ਜਿਹੀ ਹਸਤੀ ਦੀ ਖ਼ਾਤਰ ਪਿਤਾ-ਪ੍ਰਭੂ ਦੇ ਵੱਡੇ ਪਰਵਾਰ ਦੀ ਪਰਵਾਹ

ਨਹੀਂ ਕਰਦਾ। ਸੋ ਮੂਰਖ ਜਾਹਿਲ ਹੀ ਖ਼ੁਦਗਰਜ਼ ਹੁੰਦਾ ਹੈ, ਅਸਲ ਗਿਆਨੀ ਕਦੇ ਖ਼ੁਦਗ਼ਰਜ਼ ਨਹੀਂ ਹੋ ਸਕਦਾ। ਉਹ ਇਹ ਸਮਝਦਾ ਹੈ ਤੇ ਵੇਖਦਾ ਹੈ ਕਿ ਮੈਂ ਇਕ ਵੱਡੇ ਪਰਵਾਰ ਦਾ ਅੰਗ ਹਾਂ, ਸਾਰੇ ਸਰੀਰ ਨੂੰ ਕੋਈ ਸੁਖ ਮਿਲਿਆਂ ਮੈਨੂੰ, ਨਿੱਕੇ ਜਿਹੇ ਅੰਗ ਨੂੰ, ਭੀ ਉਹ ਸੁਖ ਮਿਲ ਜਾਏਗਾ। ਸੋ, ਗਿਆਨੀ ਨਿਰਾ ਆਪਣੇ ਵਾਸਤੇ ਕਦੇ ਉਹ ਸੁਖ ਨਹੀਂ ਮੰਗਦਾ, ਜੋ ਉਹ ਸਾਰੀ ਮਨੁੱਖ-ਜਾਤੀ ਵਾਸਤੇ ਨਹੀਂ ਮੰਗਦਾ। ਨਿਰੀਆਂ ਕਿਤਾਬਾਂ ਪੜ੍ਹ ਲੈਣੀਆਂ ਗਿਆਨੀ ਦਾ ਲੱਛਣ ਨਹੀਂ ਹੈ:

**ਪੜਿਆ ਮੂਰਖੁ ਆਖੀਐ, ਜਿਸੁ ਲਬੁ ਲੋਭੁ ਅਹੰਕਾਰਾ ॥੬॥** *(ਪੰਨਾ ੧੪੦)*

ਕਈ ਬੰਦੇ ਆਖਦੇ ਸੁਣੀਦੇ ਹਨ—'ਫਲਾਣੇ ਬੰਦੇ ਵਿਚ ਤਾਂ ਕੋਈ ਲੱਛਣ ਇਨਸਾਨੀਅਤ ਵਾਲਾ ਨਹੀਂ ਦਿੱਸਦਾ।' ਇਹ ਗੱਲ ਗ਼ਲਤ ਹੈ। ਜੋ ਇਹ ਆਖਦਾ ਹੈ ਉਹ ਅਜੇ ਆਪ ਸੁਜਾਖਾ ਨਹੀਂ ਹੈ। ਜਿਸ ਬੰਦੇ ਵਿਚ ਤੁਹਾਨੂੰ ਕੋਈ 'ਗੁਣ' ਨਹੀਂ ਲੱਭਦਾ, ਉਸ ਵਲ ਹੋਰ ਡੂੰਘੀ ਨਿਗਾਹ ਮਾਰੋ, ਉਥੇ ਭੀ ਤੁਹਾਨੂੰ ਰੱਬ ਵੱਸਦਾ ਦਿੱਸੇਗਾ। ਪਰ, ਇਹ ਚੇਤਾ ਰੱਖੋ, ਰੱਬ ਹੀ ਰੱਬ ਨੂੰ ਪਛਾਣ ਸਕਦਾ ਹੈ। ਜਿਨ੍ਹਾਂ ਕੋੜ੍ਹੀਆਂ ਨੂੰ ਜਗਤ ਦੇ ਬੰਦਿਆਂ ਨੇ ਦੁਰਕਾਰ ਦਿਤਾ ਸੀ, ਸਤਿਗੁਰੂ ਨਾਨਕ ਦੇਵ ਜੀ ਨੇ ਉਹਨਾਂ ਨੂੰ ਅਪਣਾਇਆ, ਗੁਰੂ ਅਮਰਦਾਸ ਜੀ ਨੇ ਉਹਨਾਂ ਨੂੰ ਆਪਣਾ ਪੁੱਤਰ ਆਖਿਆ। ਉਹ ਜਾਣਦੇ ਸਨ ਤੇ ਹਰੇਕ ਵਿਚ ਵੱਸਦੇ ਰੱਬ ਨੂੰ ਪਛਾਣਦੇ ਸਨ, ਕਿਉਂਕਿ ਉਹਨਾਂ ਪਹਿਲਾਂ ਆਪਣੇ ਅੰਦਰ ਬੈਠ ਕੇ ਵੇਖ ਲਿਆ ਸੀ। ਗੁਰੂ ਨਾਨਕ ਦੇਵ ਜੀ ਨੇ ਸ਼ੂਦਰਾਂ ਤੇ ਨੀਵਿਆਂ ਨਾਲ ਬੈਠ ਕੇ ਰੋਟੀ ਖਾਧੀ, ਉੱਚਿਆਂ ਨੇ ਇਹਨਾਂ ਨੂੰ 'ਕੁਰਾਹੀਆ' ਆਖਿਆ। ਗੁਰੂ ਅਮਰਦਾਸ ਜੀ ਨੇ ਇਹਨਾਂ ਨੀਵਿਆਂ ਨਾਲ ਆਪਣੇ ਲੰਗਰ ਦੀ ਸਾਂਝ ਪਾਈ, ਉੱਚਿਆਂ ਨੇ ਏਸ ਨੂੰ ਭਾਰਾ 'ਅਨਰਥ' ਸਮਝਿਆ, ਤੇ ਏਸ 'ਲੰਗਰ' ਨੂੰ ਬੰਦ ਕਰਨ ਦੇ ਕਈ ਜਤਨ ਕੀਤੇ। ਇਹ ਲੋਕ ਆਪਣੀ ਉੱਚਤਾ ਦੀ ਅਪਣੱਤ ਵਿਚ ਵੇਹੜੇ ਪਏ ਸਨ, ਇਹਨਾਂ ਦੇ ਦੁਆਲੇ ਏਸ ਤੰਗ-ਦਿਲੀ ਦੀਆਂ ਕੰਧਾਂ ਏਤਨੀਆਂ ਉੱਚੀਆਂ ਤੇ ਮੋਟੀਆਂ ਹੋ ਚੁਕੀਆਂ ਸਨ ਕਿ ਇਹਨਾਂ ਨੂੰ ਆਪਣੇ ਅੰਦਰ ਵੱਸਦੇ ਪਿਤਾ-ਪ੍ਰਭੂ ਦਾ ਦੀਦਾਰ ਨਾ ਹੋਇਆ। ਇਹ ਵਿਚਾਰੇ ਉਸ ਨੂੰ ਦੂਜਿਆਂ ਵਿਚ ਕਿਵੇਂ ਵੇਖ ਸਕਦੇ?

ਇਸ ਜੀਵਨ-ਸਫ਼ਰ ਵਿਚ ਜਿਸ ਜਿਸ ਬੰਦੇ ਨਾਲ ਸਾਨੂੰ ਵਾਹ ਪੈਂਦਾ ਹੈ, ਜੇ ਹਰੇਕ ਦੇ ਵਾਸਤੇ ਸਾਡੇ ਹਿਰਦੇ ਵਿਚ 'ਪਿਆਰ' ਪੈਦਾ ਹੋਵੇ; ਤਾਂ ਇਹ 'ਪਿਆਰ' ਦੀ ਰੌ ਉਹਨਾਂ ਦੇ ਹਿਰਦੇ ਨਾਲ ਠੋਕਰ ਖਾ ਕੇ ਓਥੇ ਭੀ ਸਾਡੇ ਵਾਸਤੇ 'ਪਿਆਰ' ਦੀਆਂ ਲਹਿਰਾਂ ਪੈਦਾ ਕਰੇਗੀ, ਜੋ ਮੁੜ ਸਾਡੇ ਹਿਰਦੇ ਵਿਚ ਅੱਪੜ ਕੇ ਸਾਨੂੰ

ਠੰਢਕ ਦੇਂਦੀਆਂ ਹਨ। ਸਾਇੰਸ ਦਾ ਇਹ ਇਕ ਡੂੰਘਾ ਅਸੂਲ ਹੈ, ਏਸੇ ਦੇ ਆਧਾਰ 'ਤੇ ਅੰਗਰੇਜ਼ੀ ਵਿਚ ਇਹ ਅਖਾਣ ਹੈ:

If you would have all the world love you, you must first love all the world.

ਭਾਵ, ਜੇ ਤੁਸੀ ਚਾਹੁੰਦੇ ਹੋ ਕਿ ਸਾਰੀ ਦੁਨੀਆ ਤੁਹਾਨੂੰ ਪਿਆਰੇ, ਤਾਂ ਪਹਿਲਾਂ ਤੁਸੀ ਆਪ ਸਾਰੇ ਜਗਤ ਨੂੰ ਪਿਆਰ ਕਰੋ। ਪਰ, ਸਾਰੇ ਜਗਤ ਨੂੰ ਅਸੀ ਤਦੋਂ ਹੀ ਪਿਆਰ ਕਰ ਸਕਦੇ ਹਾਂ, ਜੇ ਸਭ ਥਾਂ ਪਿਤਾ-ਪ੍ਰਭੂ ਹੀ ਨਜ਼ਰੀਂ ਆਵੇ, ਤਾਹੀਏਂ ਫ਼ਰੀਦ ਜੀ ਭੀ ਆਖਦੇ ਹਨ:

**ਆਪੁ ਸਵਾਰਹਿ ਮੈ ਮਿਲਹਿ, ਮੈ ਮਿਲਿਆ ਸੁਖੁ ਹੋਇ॥**
**ਫਰੀਦਾ ਜੇ ਤੂੰ ਮੇਰਾ ਹੋਇ ਰਹਹਿ, ਸਭੁ ਜਗੁ ਤੇਰਾ ਹੋਇ॥੯੫॥**

ਸਾਡੇ 'ਖ਼ਿਆਲ' ਇਕ ਬੜੀ ਜ਼ਬਰਦਸਤ ਤਾਕਤ ਹਨ। ਜਿਤਨਾ 'ਪਿਆਰ' ਅਸੀ ਕਰਾਂਗੇ ਉਤਨਾ ਹੀ 'ਪਿਆਰ' ਸਾਡੇ ਨਾਲ ਕੀਤਾ ਜਾਏਗਾ। ਸਾਡੇ ਖ਼ਿਆਲ ਜੋ ਅਸਰ ਦੂਜਿਆਂ ਉਤੇ ਜਾ ਕੇ ਪਾਂਦੇ ਹਨ, ਉਸੇ ਅਸਰ ਨਾਲ ਲੱਦੇ ਹੋਏ ਮੁੜ ਸਾਡੇ ਪਾਸ ਆ ਜਾਂਦੇ ਹਨ। ਸੋ, ਇਕ ਅੰਗਰੇਜ਼ ਕਵੀ ਲਿਖਦਾ ਹੈ:

Then let your secret thoughts be fair—
They have a vital part, and share,
In shaping words and moulding fate,
God's system is no intricate.

ਭਾਵ, ਪਹਿਲਾਂ ਤੁਸੀ ਆਪਣੇ ਖ਼ਿਆਲਾਂ ਨੂੰ ਸੁਅੱਛ ਹੋਣ ਦਿਓ; ਪ੍ਰਭੂ ਦੀ ਬਣਾਈ ਮਰਯਾਦਾ ਬੜੀ ਗੁੰਝਲਦਾਰ ਹੈ, ਮਨੁੱਖ ਦੇ ਇਹਨਾਂ 'ਖ਼ਿਆਲਾਂ' ਦੇ ਆਸਰੇ ਹੀ ਉਸ ਦੇ 'ਬੋਲ' ਬਣਦੇ ਹਨ ਤੇ 'ਕਿਸਮਤ' ਘੜੀਦੀ ਹੈ।

ਪਰ, ਹਰੇਕ ਨਾਲ ਪਿਆਰ ਕਰਨ ਦੀ ਵਾਦੀ ਕਿਵੇਂ ਬਣੇ ? ਸਭ ਨਾਲ 'ਪਿਆਰ' ਕਰਨ ਦੀ ਵਾਦੀ ਤਾਂ ਹੀ ਬਣ ਸਕਦੀ ਹੈ ਜੇ ਅਸੀ ਹਰ ਵੇਲੇ (ether) ਆਕਾਸ਼ ਵਿਚ ਉਹਨਾਂ ਹੀ ਖ਼ਿਆਲਾਂ ਦਾ ਹਲੂਣਾ ਦੇਂਦੇ ਰਹੀਏ ਜੋ 'ਪਿਆਰ' ਹੀ ਪਿਆਰ ਦੀ ਰੌ ਚਲਾ ਦੇਣ; ਭਾਵ ਇਹੋ ਜਿਹੇ ਪਿਆਰ-ਭਰੇ ਬਚਨ ਸਦਾ ਬੋਲਦੇ ਰਹੋ, ਜਿਹੋ ਜਿਹੇ ਗੁਰੂ ਅਰਜਨ ਸਾਹਿਬ ਹੇਠ-ਲਿਖੇ ਸ਼ਬਦ ਦੀ ਰਾਹੀਂ ਉਚਾਰਦੇ ਹਨ:

**ਬਿਸਰਿ ਗਈ ਸਭ ਤਾਤਿ ਪਰਾਈ॥**
**ਜਬ ਤੇ ਸਾਧ ਸੰਗਤਿ ਮੋਹਿ ਪਾਈ॥੧॥ਰਹਾਉ॥**
**ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ॥੧॥**
**ਜੋ ਪ੍ਰਭ ਕੀਨੋ ਸੋ ਭਲ ਮਾਨਿਓ, ਏਹ ਸੁਮਤਿ ਸਾਧੂ ਤੇ ਪਾਈ॥੨॥**
**ਸਭ ਮਹਿ ਰਵਿ ਰਹਿਆ ਪ੍ਰਭੁ ਏਕੈ, ਪੇਖਿ ਪੇਖਿ ਨਾਨਕ ਬਿਗਸਾਈ॥੩॥੮॥**
*(ਕਾਨੜਾ ਮਹਲਾ ੫, ਪੰਨਾ ੧੨੯੯)*

ਮਨੁੱਖ ਦਾ ਕੋਈ ਭੀ 'ਖ਼ਿਆਲ' ਜਗਤ-ਰਚਨਾ ਵਿਚ ਆਪਣਾ ਅਸਰ ਪਾਉਣ ਤੋਂ ਬਿਨਾ ਨਹੀਂ ਰਹਿ ਸਕਦਾ। ਸੋ, ਉਹ ਬੰਦਾ ਕਿਤਨਾ ਮੁਬਾਰਿਕ ਹੈ, ਜੋ ਉਪਰ-ਦਿਤੇ ਸ਼ਬਦ ਵਰਗੀ ਪਵਿੱਤਰ ਬਾਣੀ ਦੀ ਰਾਹੀਂ ਜਗਤ ਵਿਚ 'ਪਿਆਰ' ਦੀਆਂ ਲਹਿਰਾਂ ਪੈਦਾ ਕਰਦਾ ਰਹਿੰਦਾ ਹੈ। ਇਹ ਪਿਆਰ ਦੀਆਂ ਲਹਿਰਾਂ ਉਸ ਦੇ ਆਪਣੇ ਨਾਲ ਸੰਬੰਧ ਰੱਖਣ ਵਾਲਿਆਂ ਵਾਸਤੇ ਹੀ ਨਹੀਂ, ਸਗੋਂ ਸਾਰੇ ਜਗਤ ਲਈ ਲਾਭਦਾਇਕ ਹੁੰਦੀਆਂ ਹਨ।

ਮਨੁੱਖ ਤਾਂ ਕਿਤੇ ਰਹੇ, ਪਸ਼ੂ ਉੱਤੇ ਭੀ ਮਨੁੱਖ ਦੇ ਅੰਦਰੋਂ ਉੱਠਦੇ ਖ਼ਿਆਲਾਂ ਦਾ ਅਸਰ ਪੈਂਦਾ ਹੈ। ਪਸ਼ੂ ਵਲ ਰਤਾ ਪਿਆਰ ਦੀ ਨਿਗਾਹ ਨਾਲ ਤੱਕੋ, ਕਿਵੇਂ ਖ਼ੁਸ਼ ਹੁੰਦਾ ਹੈ ਤੇ ਪੂਛਲ ਹਿਲਾਉਂਦਾ ਹੈ, ਨਿੱਕੇ ਨਿੱਕੇ ਕੱਟੇ ਕੱਟੀਆਂ ਤੇ ਵੱਛੇ ਵੱਛੀਆਂ ਤਾਂ ਏਸ ਪਿਆਰ ਦੇ ਅਸਰ ਹੇਠ ਨੱਚਣ ਟੱਪਣ ਲੱਗ ਪੈਂਦੇ ਹਨ।

'ਪਿਆਰ' ਜ਼ਿੰਦਗੀ ਦੇ ਗੁੱਝੇ ਭੇਤਾਂ ਦੀ ਕੁੰਜੀ ਹੈ। 'ਪਿਆਰ' ਹੀ ਸਾਰੇ ਜਗਤ ਦਾ ਤੋਰਾ ਤੋਰ ਰਿਹਾ ਹੈ। 'ਪਿਆਰ' ਦੇ ਰੰਗ ਵਿਚ ਜੀਵੋ, ਸਭਨਾਂ ਪਾਸਿਆਂ ਤੋਂ 'ਪਿਆਰ' ਦੀਆਂ ਹੀ ਲਹਿਰਾਂ ਤੁਹਾਡੇ ਵਲ ਆਉਣਗੀਆਂ। ਨਫ਼ਰਤ ਤੇ ਈਰਖਾ ਵਿਚ ਜੇ ਟਿਕੋਗੇ ਤਾਂ ਚਾਰ ਚੁਫੇਰਿਓਂ ਇਹੀ ਲਹਿਰਾਂ ਤੁਹਾਡੇ ਹਿਰਦੇ ਨੂੰ ਆ ਠੁਕਰਾਉਣਗੀਆਂ। ਇਹ ਪੱਕਾ ਅਟੱਲ ਕੁਦਰਤੀ ਨਿਯਮ ਸਮਝੋ ਕਿ ਜਿਸ ਕਿਸਮ ਦਾ ਖ਼ਿਆਲ ਤੁਹਾਡੇ ਅੰਦਰੋਂ ਉਠੇਗਾ, ਉਹ ਬਾਹਰੋਂ ਉਹੋ ਜਿਹਾ ਹੋਰ ਝੱਟਾ ਝੱਟ ਕੇ ਤੁਹਾਡੇ ਵਾਸਤੇ ਲੈ ਆਵੇਗਾ। ਇਹ ਖ਼ਿਆਲ ਫਿਰ ਮਨੁੱਖਾ-ਸਰੀਰ ਉੱਤੇ ਭੀ ਆਪਣਾ ਅਸਰ ਪਾਉਂਦੇ ਹਨ। ਪਿਆਰ ਦੇ ਫੁਰਨੇ ਜੀਵਨ-ਦਾਤਾ ਹਨ, ਸਿਹਤ ਅਰੋਗਤਾ ਪੈਦਾ ਕਰਦੇ ਹਨ ਤੇ ਚਿਹਰੇ ਨੂੰ ਸਦਾ ਖਿੜਿਆ ਰੱਖਦੇ ਹਨ, ਅਵਾਜ਼ ਨੂੰ ਮਿਠਾਸ ਨਾਲ ਭਰਦੇ ਹਨ ਤੇ ਹਰ ਤਰ੍ਹਾਂ ਮਨੁੱਖ ਨੂੰ ਮਨ-ਮੋਹਣਾ ਬਣਾ ਦੇਂਦੇ ਹਨ; ਪਰ, ਦੂਜੇ ਪਾਸੇ ਨਫ਼ਰਤ ਤੇ ਈਰਖਾ ਦੇ ਖ਼ਿਆਲ ਮਨੁੱਖ ਦੇ ਆਪਣੇ ਅੰਦਰ ਰੋਗ ਪੈਦਾ ਕਰਦੇ ਹਨ, ਉਸ ਦਾ ਚਿਹਰਾ ਭੀ ਭਰਿਸ਼ਟਿਆ ਰਹਿੰਦਾ ਹੈ, ਉਸ ਦੇ ਨੇੜੇ ਢੁਕਣ 'ਤੇ ਭੀ ਕਿਸੇ ਦਾ ਚਿੱਤ ਨਹੀਂ ਕਰਦਾ। ਸਾਹਿਬ ਫ਼ੁਰਮਾਉਂਦੇ ਹਨ:

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥**
**ਜਿਉ ਕੰਚਨ ਸੋਹਾਗਾ ਢਾਲੈ ॥** *(ਰਾਮਕਲੀ ਮ: ੧, ਪੰਨਾ ੯੩੨)*

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥੧॥੨੦॥**
*(ਆਸਾ ਦੀ ਵਾਰ)*

ਕਈ ਲੋਕ ਇਹ ਆਖਦੇ ਸੁਣੀਦੇ ਹਨ ਕਿ ਫ਼ਲਾਣਾ ਆਦਮੀ ਸਦਾ ਮੇਰਾ ਵੈਰੀ ਬਣਿਆ ਰਹਿੰਦਾ ਹੈ, ਭਾਵੇਂ ਮੈਂ ਕਦੇ ਭੀ ਉਸ ਬਾਰੇ ਆਪਣੇ ਅੰਦਰ ਵੈਰ ਵਿਰੋਧ ਦੇ ਖ਼ਿਆਲ ਨਹੀਂ ਉੱਠਣ ਦਿੱਤੇ। ਕਈ ਵਾਰ ਇਹੋ ਜਿਹੀ ਗੱਲ ਹੋ ਭੀ ਸਕਦੀ ਹੈ। ਪਰ ਅਮਲੀ ਜੀਵਨ ਵਿਚ ਇਹੋ ਗੱਲ ਆਮ ਵੇਖਣ ਵਿਚ ਆਉਂਦੀ ਹੈ ਕਿ ਮਨੁੱਖ ਜਿਤਨੇ ਵਧੀਕ ਖ਼ਿਆਲ ਪਿਆਰ ਮੁਹੱਬਤ ਵਾਲੇ ਆਪਣੇ ਅੰਦਰ ਪੈਦਾ ਕਰਦਾ ਹੈ ਉਤਨੇ ਹੀ ਘੱਟ ਉਸ ਦੇ ਵੈਰੀ ਹੁੰਦੇ ਹਨ। ਇਕ ਗੱਲ ਸਾਫ਼ ਹੈ, ਜੇ ਕੋਈ ਮਨੁੱਖ ਸਾਡੇ ਵਿਰੁੱਧ ਨਫ਼ਰਤ ਤੇ ਵੈਰ ਦੇ ਖ਼ਿਆਲ ਆਪਣੇ ਅੰਦਰੋਂ ਪੈਦਾ ਕਰ ਕੇ ਸਾਡੇ ਵਲ ਭੇਜ ਰਿਹਾ ਹੈ ਤੇ ਜੇ ਅੱਗੋਂ ਅਸੀ ਉਹਨਾਂ ਵਿਹੁਲੇ ਖ਼ਿਆਲਾਂ ਨੂੰ ਮਿਲਣ ਲਈ ਪਿਆਰ-ਭਰੇ ਖ਼ਿਆਲ ਭੇਜਾਂਗੇ, ਤਾਂ ਉਹ ਵਿਹੁਲੇ ਖ਼ਿਆਲ ਅਸਾਡਾ ਕੋਈ ਨੁਕਸਾਨ ਨਹੀਂ ਕਰ ਸਕਣਗੇ, ਸਾਡੇ ਹਿਰਦੇ ਵਿਚ ਵੈਰ ਆਦਿਕ ਦੀ ਅੱਗ ਨਹੀਂ ਬਾਲ ਸਕਣਗੇ। ਪਰ, ਜੇ ਅਸੀ ਭੀ ਨਫ਼ਰਤ ਨੂੰ ਨਫ਼ਰਤ ਨਾਲ ਹੀ ਮਿਲਦੇ ਹਾਂ, ਤਾਂ ਏਸ ਭੜਕਦੀ ਅੱਗ ਉੱਤੇ ਹੋਰ ਬਾਲਣ ਤੇ ਤੇਲ ਪਾਉਂਦੇ ਹਾਂ, ਜੋ ਦੋਹਾਂ ਧਿਰਾਂ ਨੂੰ ਸਾੜਦੀ ਹੈ। ਜੇ ਕਿਸੇ ਖਰ੍ਹਵੇ ਬੰਦੇ ਨੂੰ ਤੁਸੀ ਭੀ ਖਰ੍ਹਵੇ-ਪਣ ਨਾਲ ਹੀ ਮਿਲਦੇ ਹੋ, ਤਾਂ ਤੁਸੀ ਇਹ ਸਾਬਤ ਕਰਦੇ ਹੋ ਕਿ ਤੁਹਾਡੇ ਆਪਣੇ ਅੰਦਰ ਭੀ ਖਰ੍ਹਵਾ-ਪਣ ਮੌਜੂਦ ਹੈ, ਤੇ ਏਸੇ ਸੁਭਾਉ ਨੇ ਤੁਹਾਡੇ ਵਾਸਤੇ ਦੂਜੇ ਬੰਦੇ ਪਾਸੋਂ ਖਰ੍ਹਵਾ-ਪਣ ਖਿੱਚ ਕੇ ਲੈ ਆਂਦਾ ਹੈ। ਫਿਰ ਤੁਹਾਡਾ ਹੱਕ ਨਹੀਂ ਕਿ ਤੁਸੀ ਉਸ ਬੰਦੇ ਦੀ ਕੋਈ ਸ਼ਿਕਾਇਤ ਕਰੋ। ਪਿਆਰ-ਜੀਵਨ ਵਾਲੇ ਨੇ ਤਾਂ ਬਾਬਾ ਫ਼ਰੀਦ ਜੀ ਦੇ ਏਸ ਗਾਡੀ ਰਾਹ ਉੱਤੇ ਤੁਰਨਾ ਹੈ :

**ਫਰੀਦਾ ਜੋ ਤੈ ਮਾਰਨਿ ਮੁਕੀਆਂ, ਤਿਨਾ ਨ ਮਾਰੇ ਘੁੰਮਿ ॥**
**ਆਪਨੜੈ ਘਰਿ ਜਾਈਐ, ਪੈਰ ਤਿਨਾ ਦੇ ਚੁੰਮਿ ॥੭॥** *(ਪੰਨਾ ੧੩੭੮)*

'ਮਿਠਤੁ' ਇਕ ਅੰਮ੍ਰਿਤ ਹੈ, ਜੋ ਮਿਠ-ਬੋਲੇ ਉਤੇ ਅਕਾਸ਼ਾਂ ਤੋਂ ਵਰਸਦਾ ਹੈ।

"Gentle speech is oft like manna from the skies."

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥੧॥੧੪॥**
*(ਆਸਾ ਦੀ ਵਾਰ)*

# ਕਰਾਮਾਤ

## ੧

ਜਦੋਂ ਕੋਈ ਮਨੁੱਖ ਕੋਈ ਐਸਾ ਕੰਮ ਕਰ ਵਿਖਾਏ ਜੋ ਸਾਧਾਰਨ ਮਨੁੱਖ ਨਾ ਕਰ ਸਕਦੇ ਹੋਣ, ਤਾਂ ਉਸ ਕੰਮ ਨੂੰ ਲੋਕ 'ਕਰਾਮਾਤ' ਦਾ ਨਾਂ ਦੇ ਦੇਂਦੇ ਹਨ। ਅੱਜ ਤੋਂ ਕੁਝ ਸਾਲ ਪਹਿਲਾਂ ਜਦੋਂ ਪ੍ਰੋਫ਼ੈਸਰ ਰਾਮ ਮੂਰਤੀ ਨੇ ਕਈ ਐਸੇ ਜਿਸਮਾਨੀ ਕਰਤਬ ਕਰ ਕੇ ਵਿਖਾਏ ਜੋ ਆਮ ਲੋਕਾਂ ਪਾਸੋਂ ਨਹੀਂ ਹੋ ਸਕਦੇ ਸਨ, ਤਾਂ ਬਹੁਤੇ ਲੋਕ ਇਹ ਕਹਿੰਦੇ ਸੁਣੀਂਦੇ ਸਨ ਕਿ ਪ੍ਰੋਫ਼ੈਸਰ ਨੇ ਹਨੂੰਮਾਨ ਸਿਧ ਕੀਤਾ ਹੋਇਆ ਹੈ। ਪਰ ਕੁਝ ਸਮੇਂ ਪਿਛੋਂ ਕਈ ਐਸੇ ਮਨੁੱਖ ਨਿਤਰ ਪਏ, ਜੋ ਉਹੋ ਜਿਹੇ ਖੇਲ ਵਿਖਾਣ ਲੱਗ ਪਏ। ਮਿਹਨਤ ਦੀ ਗੱਲ ਸੀ, ਜਿਨ੍ਹਾਂ ਲੱਗ ਕੇ ਕੀਤੀ, ਉਹ ਕਾਮਯਾਬ ਹੋ ਗਏ।

ਆਤਮਕ ਰਸਤੇ ਵਿਚ ਭੀ ਇਹੀ ਗੱਲ ਹੈ। ਬਲੀ ਆਤਮਾ ਵਾਲੇ ਬੰਦੇ ਐਸੇ ਐਸੇ ਕੰਮ ਕਰ ਸਕਦੇ ਹਨ, ਜੋ ਆਮ ਲੋਕਾਂ ਪਾਸੋਂ ਨਹੀਂ ਹੋ ਸਕਦੇ, ਉਨ੍ਹਾਂ ਦੇ ਭਾਣੇ ਉਹ ਕਰਾਮਾਤ ਹੈ। ਪਰ, ਲੋਕਾਂ ਨੇ 'ਕਰਾਮਾਤ' ਨੂੰ ਜਾਂ ਬਲੀ ਆਤਮਾ ਵਾਲੇ ਬੰਦਿਆਂ ਦੇ ਇਨ੍ਹਾਂ ਉਚੇਚੇ ਕੰਮਾਂ ਨੂੰ 'ਧਰਮ' ਨਾਲ ਇਤਨਾ ਜੋੜ ਦਿੱਤਾ ਹੈ ਕਿ ਹੁਣ ਇਨ੍ਹਾਂ ਦਾ ਜ਼ਿਕਰ ਭੀ 'ਧਰਮ' ਵਲੋਂ ਗਿਲਾਨੀ ਜਿਹੀ ਪੈਦਾ ਕਰ ਰਿਹਾ ਹੈ।

ਸਿਆਲ ਦੀ ਰੁੱਤੇ ਸਾਰਾ ਦਿਨ ਧੁੱਪੇ ਬੈਠੇ ਰਹੋ, ਕੇਹੀ ਮਿੱਠੀ ਤੇ ਸੁਆਦਲੀ ਲੱਗਦੀ ਹੈ, ਸੂਰਜ ਦੀਆਂ ਕਿਰਨਾਂ ਕੋਈ ਨੁਕਸਾਨ ਕਰਨ ਦੇ ਥਾਂ ਸਗੋਂ ਨਿੱਘ ਦੇਂਦੀਆਂ ਹਨ। ਪਰ ਇਕ ਆਤਸ਼ੀ ਸ਼ੀਸ਼ਾ ਲੈ ਕੇ, ਉਨ੍ਹਾਂ ਹੀ ਕਿਰਨਾਂ ਨੂੰ ਸ਼ੀਸ਼ੇ ਵਿਚੋਂ ਲੰਘਾ ਕੇ, ਇਕ ਨੁਕਤੇ 'ਤੇ ਇਕੱਠੀਆਂ ਕਰੋ; ਵੇਖੋ, ਕੀ ਤਮਾਸ਼ਾ ਬਣਦਾ ਹੈ! ਉਹੀ ਕਿਰਨਾਂ ਜੋ ਮਿੱਠੀ ਮਿੱਠੀ ਨਿੱਘ ਦੇ ਰਹੀਆਂ ਸਨ, ਹੁਣ ਇਕ ਥਾਂ ਇਕੱਠੀਆਂ ਹੋ ਕੇ ਪਲਕ ਵਿਚ ਅੱਗ ਲਾ ਦੇਂਦੀਆਂ ਹਨ, ਜਿਹੜੀ ਸ਼ੈ ਇਨ੍ਹਾਂ ਦੇ ਅੱਗੇ ਰੱਖੋ, ਉਹ ਬਲ ਉੱਠਦੀ ਹੈ। ਕਿਉਂ ? ਪਹਿਲਾਂ ਕਿਰਨਾਂ ਖਿੰਡੀਆਂ ਹੋਈਆਂ ਸਨ, ਖਿੰਡਾਉ ਵਿਚ ਨਿਰ-ਬਲਤਾ ਸੀ, ਜਦੋਂ ਇਕ ਨਿਸ਼ਾਨੇ 'ਤੇ ਟਿਕ ਗਈਆਂ ਤਾਂ ਇਨ੍ਹਾਂ ਦਾ ਤੇਜ ਅਸਹਿ ਹੋ ਗਿਆ।

ਇਨਸਾਨ ਦੇ ਅੰਦਰ ਰੱਬੀ ਜੋਤਿ ਹੈ। ਇਸ ਦੇ ਪਾਸ ਅਮਿੱਤ ਤਾਕਤ ਦਾ ਖ਼ਜ਼ਾਨਾ ਹੈ, ਪਰ ਇਨਸਾਨੀ ਮਨ ਦੀਆਂ ਸੁਰਤਿ ਦੀਆਂ ਕਿਰਨਾਂ ਸਦਾ ਖਿੰਡੀਆਂ ਰਹਿੰਦੀਆਂ ਹਨ। ਸਾਰਾ ਦਿਨ ਇਹ ਛੋਟੇ ਬਾਲਾਂ ਵਾਂਗ ਮਾਇਕ ਪਦਾਰਥ ਰੂਪ ਸੁੰਦਰ ਤਿਤਲੀਆਂ ਦੇ ਪਿਛੇ ਦੌੜਿਆ ਫਿਰਦਾ ਹੈ, ਇਸ ਵਾਸਤੇ ਮਨ ਕਮਜ਼ੋਰ ਰਹਿੰਦਾ ਹੈ, ਥੋੜੀ ਥੋੜੀ ਔਕੜ 'ਤੇ ਭੀ ਘਾਬਰਦਾ ਹੈ, ਸਹਿਮਿਆ ਜਿਹਾ ਰਹਿੰਦਾ ਹੈ। ਪਰ, ਜਿਨ੍ਹਾਂ ਵਿਰਲੇ ਵਡ-ਭਾਗੀਆਂ ਨੂੰ ਇਹ ਸਾਰ ਆਉਂਦੀ ਹੈ ਕਿ ਅੰਦਰ ਸੂਰਜ ਹੁੰਦਿਆਂ ਕਿਉਂ ਠਰੂ ਠਰੂ ਕਰਦੇ ਫਿਰਦੇ ਹਾਂ, ਉਹ ਮਨ ਸੂਰਜ ਦੀਆਂ ਕਿਰਨਾਂ ਨੂੰ ਸਾਂਭਦੇ ਹਨ, ਥਾਂ ਥਾਂ ਨਹੀਂ ਭਟਕਦੇ, ਸੁਰਤਿ ਨੂੰ ਇਕ ਟਿਕਾਣੇ 'ਤੇ ਲਿਆਉਂਦੇ ਹਨ। ਸਿੱਟਾ ਕੀ ਨਿਕਲਦਾ ਹੈ ? ਆਤਮਕ ਤੇ ਮਾਨਸਕ ਬਲ ਵਧਦਾ ਹੈ, ਉਨ੍ਹਾਂ ਦੇ ਚਿਹਰੇ ਦਾ ਤੇਜ ਝੱਲਿਆ ਨਹੀਂ ਜਾਂਦਾ, ਜਿੱਧਰ ਨਿਗਾਹ ਕਰਦੇ ਹਨ, ਉਸ ਮਾਇਆ ਨੂੰ, ਜਿਸ ਦੇ ਪਿੱਛੇ ਨਿਤਾਣੀ ਦੁਨੀਆ ਤਰਲੇ ਲੈਂਦੀ ਦੌੜੀ ਫਿਰਦੀ ਹੈ, ਆਪਣੇ ਹੁਕਮ ਵਿਚ ਤੋਰਦੇ ਹਨ। ਆਮ ਲੋਕਾਂ ਦਾ ਮਨ ਖਿੰਡਾਉ ਵਿਚ ਆ ਕੇ, ਕਮਜ਼ੋਰ ਹੋ ਕੇ, ਹਰ ਕਿਸਮ ਦੇ ਰੋਗ ਸਹੇੜੀ ਜਾਂਦਾ ਹੈ, ਪਰ ਇਹ ਬਲਵਾਨ ਜੋਧੇ ਉਨ੍ਹਾਂ ਦੇ ਰੋਗਾਂ ਨੂੰ ਆਪਣੀ ਇਕ ਤੇਜ਼ ਨਿਗਾਹ ਨਾਲ ਭਸਮ ਕਰ ਦੇਂਦੇ ਹਨ। ਲੋਕਾਂ ਦੇ ਭਾਣੇ ਇਹ ਕਰਾਮਾਤ ਹੈ।

ਕੀ ਅਜਿਹੀ ਤਾਕਤ ਹਾਸਲ ਕਰਨੀ ਕੋਈ ਅਸੰਭਵ ਖੇਡ ਹੈ ? ਨਹੀਂ। ਅੱਜ-ਕੱਲ੍ਹ ਦੇ ਸਮੇ ਵਿਚ ਹੀ ਤੱਕੋ ! ਮੈਸਮਿਰਿਜ਼ਮ, ਹਿਪਨਾਟਿਜ਼ਮ ਅਤੇ ਹਮਜ਼ਾਦ ਆਦਿਕ ਐਸੇ ਅਭਿਆਸ ਹਨ, ਜਿਨ੍ਹਾਂ ਦੀ ਸਹਾਇਤਾ ਨਾਲ ਲੋਕ ਅਜਿਹੇ ਕੰਮ ਕਰ ਵਿਖਾਉਂਦੇ ਹਨ, ਜੋ ਆਮ ਬੰਦਿਆਂ ਵਾਸਤੇ ਕਰਾਮਾਤ ਹਨ। ਕਈ ਅਸਾਧ ਰੋਗ ਰਾਜ਼ੀ ਕੀਤੇ ਜਾਂਦੇ ਹਨ। ਪਰ ਇਹ ਮੈਸਮਿਰਿਜ਼ਮ ਕੀ ਹੈ ? ਬੱਸ, ਮਨ ਦੀ ਖਿੰਡੀ ਹੋਈ ਸੁਰਤਿ ਨੂੰ ਇਕੱਠਾ ਕਰਨਾ। ਮੈਸਮਿਰਿਜ਼ਮ ਵਿਚ ਸਫਲਤਾ ਹਾਸਲ ਕਰਨ ਵਾਸਤੇ ਕਈ ਸਾਧਨ ਕਰਨੇ ਪੈਂਦੇ ਹਨ, ਮਹੀਨਿਆਂ-ਬੱਧੀ, ਸਾਲਾਂ-ਬੱਧੀ;ਪਰ ਸਭ ਤੋਂ ਜ਼ਰੂਰੀ ਹੁੰਦਾ ਹੈ ਏਕਾਂਤ ਸਮਾ, ਏਕਾਂਤ ਥਾਂ ਤੇ ਸਮੇ ਦੀ ਪਾਬੰਦੀ। ਰੋਜ਼ ਇਕ ਖ਼ਾਸ ਮਿਥੇ ਸਮੇ 'ਤੇ, ਜਦੋਂ ਚਾਰ-ਚੁਫੇਰੇ ਕੁਦਰਤ ਅਡੋਲ ਤੇ ਸ਼ਾਂਤ ਹੋਵੇ, ਨਿਗਾਹ ਦੀ ਸਹਾਇਤਾ ਨਾਲ ਮਨ ਨੂੰ ਇਕ ਨਿਸ਼ਾਨੇ 'ਤੇ ਲਿਆਉਣ ਦਾ ਜਤਨ ਕਰੀਦਾ ਹੈ। ਜਿਉਂ ਜਿਉਂ ਪਹਿਲੇ ਸਾਧਨਾਂ ਵਿਚ ਕਾਮਯਾਬੀ ਹੁੰਦੀ ਹੈ, ਤਿਉਂ ਤਿਉਂ ਔਖੇ ਸਾਧਨਾਂ ਦਾ ਅਭਿਆਸ ਕਰੀਦਾ ਹੈ। ਇਨ੍ਹਾਂ ਸਾਧਨਾਂ ਦੇ ਨਾਲ ਕਈ ਜੀਵਨ-ਬੰਧੇਜ ਵੀ ਹੁੰਦੇ ਹਨ।

ਅਕਾਲ ਪੁਰਖ ਦੀ ਬੰਦਗੀ ਭੀ ਵਧੇ ਮਨ ਦੀਆਂ ਮਾਰਾਂ ਨੂੰ ਰੋਕਣ ਦਾ

ਸਾਧਨ ਹੈ, ਅਸ਼ਾਂਤੀ ਪੈਦਾ ਕਰਨ ਵਾਲੀ ਦੌੜ-ਭੱਜ ਨੂੰ ਥੰਮ੍ਹਣ ਦਾ ਵਸੀਲਾ ਹੈ, ਮੇਰ-ਤੇਰ ਪੈਦਾ ਕਰਨ ਵਾਲੀ ਵਿੱਥ ਨੂੰ ਮਿਟਾਉਣ ਦਾ ਤਰੀਕਾ ਹੈ, ਖਿੰਡੀ ਹੋਈ ਸੁਰਤਿ ਨੂੰ ਦਰ ਦਰ 'ਤੇ ਭਟਕਣੋਂ ਹਟਾ ਕੇ ਇਕ ਕਰਤੇ ਦੀ ਟੇਕ ਦੇ ਧੁਰੇ 'ਤੇ ਲਿਆਉਣ ਦਾ ਜ਼ਰੀਆ ਹੈ। ਜੋ ਇਹ ਰਸਤਾ ਪਕੜਦੇ ਹਨ, ਕੋਈ ਅਜਬ ਗੱਲ ਨਹੀਂ ਕਿ ਉਨ੍ਹਾਂ ਦੀ ਸੁਰਤਿ ਉੱਚੀ ਹੋਵੇ, ਉਨ੍ਹਾਂ ਦੇ ਮਨ ਦੀਆਂ ਕਿਰਨਾਂ ਨਫ਼ਸਾਨੀ ਖ਼ਾਹਸ਼ਾਂ ਵਲੋਂ ਸਿਮਟ ਕੇ ਇਕ ਪਿਆਰ-ਕੇਂਦਰ 'ਤੇ ਇਕੱਠੀਆਂ ਹੋਣ ਤੇ ਉਹ ਬਲੀ ਜੋਧੇ ਇਕ ਪਿਆਰ-ਨਿਗਾਹ ਨਾਲ ਉਹ ਉਹ ਕੰਮ ਕਰ ਵਿਖਾਉਣ ਜੋ ਆਮ ਲੋਕਾਂ ਦੇ ਭਾਣੇ ਕਰਾਮਾਤ ਹੋਣ।

੨

## ਕੀ 'ਕਰਾਮਾਤ' ਸਾਧਾਰਨ ਕੁਦਰਤੀ ਨਿਯਮਾਂ ਨੂੰ ਉਲਟਾ ਦੇਂਦੀ ਹੈ ?

ਸਾਇੰਸ ਨੇ ਹੁਣ ਤਕ ਇਹ ਦੱਸਿਆ ਹੈ ਕਿ ਇਹ ਸਾਰਾ ਜਗਤ (Energy) 'ਸ਼ਕਤੀ' ਤੋਂ ਬਣਿਆ ਹੈ, ਇਹ ਦਿੱਸਦੇ ਅਤੇ ਅਣ-ਦਿੱਸਦੇ ਜਗਤ ਨੂੰ ਖ਼ਾਸ ਲੀਹਾਂ ਵਿਚ ਤੋਰਨ ਵਾਸਤੇ ਖ਼ਾਸ ਨਿਯਮ ਹਨ, ਜੋ ਇਕ ਨਿੱਕੇ ਜਿਹੇ ਫੁੱਲ ਵਿਚ ਭੀ ਉਸੇ ਤਰ੍ਹਾਂ ਕੰਮ ਕਰ ਰਹੇ ਹਨ, ਜਿਵੇਂ ਸੂਰਜ ਚੰਦ ਆਦਿਕ ਗ੍ਰਹਿਆਂ ਵਿਚ। ਸਾਰੀ ਕੁਦਰਤ ਇਨ੍ਹਾਂ ਨਿਯਮਾਂ ਦੇ ਅੰਦਰ ਇਕ-ਸੁਰ ਕਾਇਮ ਹੈ। ਮਨੁੱਖ ਨੇ ਮਿਹਨਤ ਕਰ ਕੇ ਕਈ ਨਿਯਮ ਲੱਭ ਲਏ ਹਨ, ਤੇ ਇਨ੍ਹਾਂ ਤੋਂ ਕਈ ਕਿਸਮ ਦੇ ਸੁਖ ਲੈ ਰਿਹਾ ਹੈ; ਪਰ, ਅਜੇ ਅਨੰਤ ਕੁਦਰਤ ਪਈ ਹੈ, ਇਸ ਦੀ ਡੂੰਘਾਈ ਅਥਾਹ ਹੈ, ਅਜੇ ਤਾਂ ਇਸ ਅਥਾਹ ਸਮੁੰਦਰ ਦੇ ਕੰਢੇ 'ਤੇ ਹੀ ਮਨੁੱਖ ਖੜਾ ਹੈ। ਜਿਥੇ ਸਾਧਾਰਨ ਸਮਝ ਵਾਲੇ ਬੰਦੇ ਨੂੰ ਕਿਸੇ ਇਕ ਕੁਦਰਤੀ ਨਿਯਮ ਦਾ ਕਿਤੇ ਉਲੰਘਣ ਜਾਪਦਾ ਹੈ, ਉਥੇ ਅਸਲ ਵਿਚ ਕੁਦਰਤ ਦਾ ਕੋਈ ਹੋਰ ਨਿਯਮ ਕੰਮ ਕਰ ਰਿਹਾ ਹੁੰਦਾ ਹੈ। ਡਾਕਟਰ ਦੀਆਂ ਦਵਾਈਆਂ ਨਾਲ ਕਿਸੇ ਰੋਗ ਦਾ ਰਾਜ਼ੀ ਹੋਣਾ ਉਤਨਾ ਹੀ ਕੁਦਰਤੀ ਹੈ ਜਿਤਨਾ ਕਿ ਕਿਸੇ ਮੈਸਮਿਰਿਜ਼ਮ-ਅਭਿਆਸੀ ਦੀ ਨਿਗਾਹ ਨਾਲ।

੩

## ਕੀ ਸਤਿਗੁਰੂ ਜੀ 'ਕਰਾਮਾਤ' ਵਿਖਾਣ ਦੇ ਵਿਰੁੱਧ ਸਨ ?

ਕਿਸੇ ਪਿੰਡ ਵਿਚ ਜੇ ਕੋਈ ਬੰਦਾ ਬਹੁਤੀਆਂ ਬਾਹਾਂ ਵਾਲਾ ਹੋ ਜਾਏ ਜਾਂ

ਬਹੁਤੇ ਧਨ ਮਿਲਖ ਵਾਲਾ ਹੋ ਜਾਏ ਤਾਂ ਕਈ ਵਾਰੀ ਇਹ ਦੇਖਣ ਵਿਚ ਆਉਂਦਾ ਹੈ ਕਿ ਉਹ ਆਂਢ-ਗੁਆਂਢ ਦੇ ਲੋਕਾਂ ਨੂੰ ਆਪਣੀ ਤਾਕਤ ਦੇ ਮਾਣ ਕਰਕੇ ਸੁਖੀ ਨਹੀਂ ਵੱਸਣ ਦੇਂਦਾ। ਕਵੀ ਤੁਲਸੀ ਦਾਸ ਨੇ ਰਾਮਾਇਣ ਵਿਚ ਲਿਖਿਆ ਹੈ:

**ਐਸੋ ਕੋ ਜਨਮਜੋ ਜਗ ਮਾਹੀਂ॥ ਪ੍ਰਭੁਤਾ ਪਾਇ ਜਾਸੁ ਮਦੁ ਨਾਹੀਂ॥**

ਬਾਹੂ-ਬਲ ਦਾ ਮਾਣ, ਧਨ ਮਿਲਖ ਦਾ ਹੰਕਾਰ ਜਾਂ ਰਾਜ ਆਦਿ ਦੀ ਆਕੜ ਮਨੁੱਖ ਨੂੰ ਇਕ ਨਸ਼ੇ ਜਿਹੇ ਵਿਚ ਰੱਖਦੇ ਹਨ, ਜਿਵੇਂ ਨਸ਼ਈ ਮਨੁਖ ਸੁਰਤਿ-ਹੀਣਾ ਹੋ ਕੇ ਅਰਲ-ਬਰਲ ਬੋਲਦਾ ਹੈ ਤੇ ਕਮਜ਼ੋਰ ਉਤੇ ਵਾਰ ਕਰਨੋਂ ਸੰਗਦਾ ਨਹੀਂ, ਤਿਵੇਂ ਹੀ ਦੁਨੀਆ ਦੇ ਮਾਣ-ਮੱਤੇ ਦਾ ਹਾਲ ਹੈ।

ਮਨ ਦੀ ਇਕਾਗਰਤਾ ਦੀ ਰਾਹੀਂ ਹਾਸਲ ਕੀਤੀ ਹੋਈ ਮਾਨਸਕ ਤਾਕਤ ਭੀ ਮਨੁੱਖ ਨੂੰ ਅਹੰਕਾਰ ਵਿਚ ਲਿਆ ਸਕਦੀ ਹੈ। ਸੰਸਾਰ ਦੇ ਰੋਗੀ ਲੋੜਵੰਦ ਬੰਦੇ ਇਨ੍ਹਾਂ ਦੇ ਦਰ 'ਤੇ ਜਾਣੇ ਤਾਂ ਹੋਏ ਹੀ, ਆਪਣੀਆਂ ਤਰੁੱਟੀਆਂ ਦੇ ਕਾਰਨ ਇਨ੍ਹਾਂ ਨੇ ਬਲੀ ਮਨ ਵਾਲੇ ਮਨੁੱਖਾਂ ਦੀ ਸੇਵਾ ਭੀ ਕਰਨੀ ਹੀ ਹੋਈ। ਨਤੀਜਾ ਕੀ ਨਿਕਲਦਾ ਹੈ? ਮਨ ਦੀ ਇਸ ਤਾਕਤ ਨੂੰ ਉਹ ਲੋਕ ਆਮ ਤੌਰ 'ਤੇ ਲੋਕਾਂ ਪਾਸੋਂ ਮਾਣ ਪੂਜਾ ਕਰਾਉਣ ਵਿਚ ਵਰਤਣ ਲਗ ਪੈਂਦੇ ਹਨ, ਤੇ ਜੇ ਕਿਤੇ ਕੋਈ ਇਨ੍ਹਾਂ ਅੱਗੇ ਅੜ ਖਲੋਏ ਤਾਂ ਉਸ ਉਤੇ ਇਨ੍ਹਾਂ ਦਾ ਨਰਾਜ਼ ਹੋ ਜਾਣਾ ਭੀ ਕੁਦਰਤੀ ਹੀ ਹੋਇਆ। ਸੋ, ਜੱਗ-ਬੀਤੀ ਵਿਚ ਇਹ ਗੱਲ ਆਮ ਤੌਰ 'ਤੇ ਵਾਪਰੀ ਮਿਲਦੀ ਹੈ ਕਿ ਬੰਦੇ ਰੱਬੀ ਰਾਹ 'ਤੇ ਤੁਰ ਕੇ ਮਨ ਦੀਆਂ ਰਿਧੀਆਂ ਸਿਧੀਆਂ ਤੇ ਕਰਾਮਾਤਾਂ ਉੱਤੇ ਹੀ ਅਟਕ ਖਲੋਤੇ, ਮਾਣ ਪੂਜਾ ਦੇ ਪੱਤਣ 'ਤੇ ਹੀ ਰੁਕ ਗਏ। ਉਹ ਅਸਲੀ ਇਨਸਾਨੀ ਆਦਰਸ਼ ਤੋਂ ਆਪ ਡਿੱਗ ਕੇ ਹੋਰਨਾਂ ਨੂੰ ਡੇਗਣ ਦੇ ਆਹਰੇ ਲਗ ਪਏ, ਕਿਉਂਕਿ ਆਦਰਸ਼ ਹੈ:

**ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ॥** *(ਪੰਨਾ ੧੪੨੭)*

ਜੋਗੀਆਂ, ਸਿੱਧਾਂ ਤੇ ਸੂਫ਼ੀ ਫ਼ਕੀਰਾਂ ਪਾਸ ਗੁਰੂ ਨਾਨਕ ਦੇਵ ਜੀ ਉਚੇਚੇ ਓਥੇ ਓਥੇ ਅੱਪੜੇ, ਜਿੱਥੇ ਮਨ ਦੀ ਤਾਕਤ ਨੂੰ ਗ਼ਲਤ ਰਾਹੇ ਵਰਤ ਕੇ ਆਮ ਜਨਤਾ ਉੱਤੇ ਦਬਾਉ ਪਾਇਆ ਜਾ ਰਿਹਾ ਸੀ। ਪੀਰ ਹਮਜ਼ਾ ਗੌਂਸ ਚਲੀਹੇ ਵਿਚ ਬੈਠ ਕੇ ਸਾਰੇ ਸ਼ਹਿਰ ਸਿਆਲਕੋਟ ਨੂੰ ਗ਼ਰਕ ਕਰਨ ਦੀ ਤਿਆਰੀ ਕਰ ਰਿਹਾ ਸੀ। ਪੀਰ ਵਲੀ ਕੰਧਾਰੀ ਆਂਢ-ਗੁਆਂਢ ਦਾ ਕੁਦਰਤੀ ਜਲ ਸਮੇਟ ਕੇ ਉਨ੍ਹਾਂ ਬੰਦਿਆਂ ਨੂੰ ਇਸ ਰੱਬੀ ਦਾਤਿ ਤੋਂ ਵਾਂਜੇ ਰੱਖਣ ਦਾ ਜਤਨ ਕਰ ਰਿਹਾ ਸੀ, ਜੋ ਇਸ ਦੇ ਸੇਵਕ ਨਹੀਂ ਸਨ। ਨਗਰ 'ਡਿੰਗੇ' ਵਿਚ ਇਕ ਜੋਗੀ ਚਲੀਹੇ ਕੱਟ ਕੱਟ

ਕੇ ਲੋਕਾਂ ਤੋਂ ਪੂਜਾ ਕਰਾ ਰਿਹਾ ਸੀ। ਭੇਰੇ ਵਿਚ 'ਸਹੁ ਸੋਹਾਗਣਿ' ਫ਼ਕੀਰ ਭੀ ਇਸੇ ਆਹਰੇ ਲੱਗਾ ਹੋਇਆ ਸੀ। ਤਦੋਂ ਦੇਸ ਵਿਚ ਹੋਰ ਕਈ ਐਸੇ ਜੋਗੀ ਤੇ ਫ਼ਕੀਰ ਸਨ ਜੋ ਬੰਦਗੀ ਦੇ ਰਾਹ ਵਿਚ ਅਟਕ ਕੇ ਲੋਕਾਂ ਨੂੰ 'ਨਾਟਕ ਚੇਟਕ' ਵਿਖਾਣ ਵਿਚ ਰੁੱਝ ਗਏ ਸਨ। ਇਹ ਦੋਹੀਂ ਧਿਰੀਂ ਨੁਕਸਾਨ ਹੋ ਰਿਹਾ ਸੀ। ਸੋ, ਸਤਿਗੁਰੂ ਜੀ ਨੇ ਜਿਥੇ ਜੋਗੀਆਂ ਨੂੰ ਇਸ 'ਅੱਤ' ਤੋਂ ਰੋਕਿਆ, ਉਥੇ ਆਮ ਲੋਕਾਂ ਨੂੰ ਭੀ ਰਾਹੇ ਪਾਇਆ ਕਿ ਜੋ ਮਾਰਨ, ਰੱਖਣ ਤੇ ਪਾਲਣ ਵਾਲਾ ਇਕ ਸਿਰਜਣਹਾਰ ਹੈ ਉਸ ਦੇ ਚਰਨਾਂ ਵਿਚ ਜੁੜਨ ਦੀ ਲੋੜ ਹੈ, ਫਿਰ ਦੁਨੀਆ ਦੀਆਂ ਅਜਿਹੀਆਂ ਤਾਕਤਾਂ ਆਪੇ ਪਿੱਛੇ ਲੱਗੀਆਂ ਫਿਰਦੀਆਂ ਹਨ।

## ੪

## ਕੀ ਸਤਿਗੁਰੂ ਜੀ ਨੇ ਖ਼ੁਦ ਕਦੇ ਕਰਾਮਾਤ ਕੀਤੀ? ਜੇ ਕੀਤੀ ਤਾਂ ਕਿਉਂ?

ਅਸੀ ਇਹ ਵੇਖ ਆਏ ਹਾਂ ਕਿ ਕਰਾਮਾਤ ਕੋਈ ਅਨਹੋਣੀ ਚੀਜ਼ ਨਹੀਂ, ਜੋ ਭੀ ਮਨੁੱਖ ਮਨ ਦੀ ਦੌੜ-ਭੱਜ ਨੂੰ ਰੋਕ ਕੇ ਕਿਸੇ ਇਕ ਨਿਸ਼ਾਨੇ 'ਤੇ ਟਿਕਦੇ ਹਨ ਉਨ੍ਹਾਂ ਦੇ ਅੰਦਰ ਇਕ ਚਮਕ ਪੈਦਾ ਹੋ ਜਾਂਦੀ ਹੈ। ਪਰ, ਇਸ ਤਾਕਤ ਨੂੰ ਜਰਨਾ ਸੂਰਮਿਆਂ ਦਾ ਕੰਮ ਹੁੰਦਾ ਹੈ। ਜੋ ਇਸ ਤਾਕਤ ਦਾ ਵਿਖਾਵਾ ਕਰਨ ਲੱਗ ਪਏ, ਉਹ ਰਹਿ ਗਏ। ਬੰਦਗੀ ਇਸ ਤੋਂ ਅਗਾਂਹ ਲੈ ਜਾਂਦੀ ਹੈ। ਕਬੀਰ ਜੀ ਨੇ ਇਸ ਦੇ ਦੋ ਪ੍ਰਤੱਖ ਅੰਗ ਦੱਸੇ ਹਨ:

**ਨੀਚੇ ਲੋਇਨ ਕਰਿ ਰਹਉ, ਲੇ ਸਾਜਨ ਘਟ ਮਾਹਿ॥**
**ਸਭ ਰਸ ਖੇਲਉ ਪੀਅ ਸਉ, ਕਿਸੀ ਲਖਾਵਉ ਨਾਹਿ॥੨੩੪॥**
**ਆਠ ਜਾਮ ਚਉਸਠਿ ਘਰੀ, ਤੁਅ ਨਿਰਖਤ ਰਹੈ ਜੀਉ॥**
**ਨੀਚੇ ਲੋਇਨ ਕਿਉ ਕਰਉ, ਸਭ ਘਟ ਦੇਖਉ ਪੀਉ॥੨੩੫॥**

ਜਿਹੜਾ ਮਨ ਸਾਰਾ ਦਿਨ ਸੁੰਦਰ ਤਿਤਲੀਆਂ ਹੀ ਫੜਨ ਵਿਚ ਰੁੱਝਾ ਰਹੇ, ਉਸ ਦੇ ਅੰਦਰ ਤਾਕਤ ਕਿਵੇਂ ਆਵੇ? ਸੋ, ਇਹ ਜ਼ਰੂਰੀ ਹੈ ਕਿ ਪਹਿਲਾਂ ਮਨ ਦੀਆਂ ਵਾਗਾਂ ਨੂੰ ਸੰਭਾਲਿਆ ਜਾਏ। ਮਨ ਨੂੰ ਵਿਕਾਰਾਂ ਕੋਲੋਂ ਰੋਕਣ ਲਈ ਇਸ ਨੂੰ ਅੰਦਰ-ਵੱਸਦੇ ਕਰਤਾਰ-ਕੇਂਦਰ ਦੇ ਦੁਆਲੇ ਲਾਵਾਂ ਦੁਆਣੀਆਂ ਹਨ। ਇਹ ਹੈ ਬੰਦਗੀ ਦਾ ਪਹਿਲਾ ਅੰਗ।

ਪਰ ਇਹ ਕਾਫ਼ੀ ਨਹੀਂ, ਖ਼ਾਲਕ ਨੂੰ ਆਪਣੇ ਅੰਦਰ ਤੱਕ ਕੇ ਖ਼ਲਕਤਿ ਵਿਚ ਭੀ ਵੇਖਣਾ ਹੈ। ਇਸ ਅਵਸਥਾ ਦਾ ਜ਼ਿਕਰ ਗੁਰੂ ਅਰਜਨ ਸਾਹਿਬ ਇਉਂ

ਕਰਦੇ ਹਨ :

**ਬਿਸਰਿ ਗਈ ਸਭ ਤਾਤਿ ਪਰਾਈ॥**
**ਜਬ ਤੇ ਸਾਧ ਸੰਗਤਿ ਮੋਹਿ ਪਾਈ॥੧॥ਰਹਾਉ॥**
**ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ॥੧॥**
**ਜੋ ਪ੍ਰਭ ਕੀਨੋ ਸੋ ਭਲ ਮਾਨਿਓ, ਏਹ ਸੁਮਤਿ ਸਾਧੂ ਤੇ ਪਾਈ॥੨॥**
**ਸਭ ਮਹਿ ਰਵਿ ਰਹਿਆ ਪ੍ਰਭੁ ਏਕੈ, ਪੇਖਿ ਪੇਖਿ ਨਾਨਕ ਬਿਗਸਾਈ॥੩॥੮॥**
*(ਕਾਨੜਾ ਮਹਲਾ ੫, ਪੰਨਾ ੧੨੯੯)*

ਸੋ, ਜੋ ਰੱਬੀ-ਪਿਆਰੇ ਇਸ ਟਿਕਾਣੇ 'ਤੇ ਅੱਪੜੇ ਹਨ, ਉਨ੍ਹਾਂ ਦੇ ਅੰਦਰ ਨਿਰੀ ਆਤਮਕ ਤਾਕਤ ਹੀ ਨਹੀਂ ਹੈ, ਖ਼ਲਕਤਿ ਨਾਲ ਪਿਆਰ ਭੀ ਠਾਠਾਂ ਮਾਰ ਰਿਹਾ ਹੈ, ਕਿਉਂਕਿ ਇਸ ਖ਼ਲਕਤਿ ਵਿਚ ਉਨ੍ਹਾਂ ਨੂੰ ਆਪਣਾ ਪਿਆਰਾ ਖ਼ਾਲਕ ਦਿੱਸ ਰਿਹਾ ਹੈ। ਉਨ੍ਹਾਂ ਦੇ ਅੰਦਰੋਂ 'ਆਪਾ ਪਰ ਕਾ' ਮਿਟ ਜਾਂਦਾ ਹੈ। ਇਸ ਉੱਚੀ ਚੋਟੀ 'ਤੇ ਬੈਠ ਕੇ 'ਆਪੇ' ਦੀ ਖ਼ਾਤਰ 'ਮਾਨਸਿਕ ਤਾਕਤ' ਵਿਖਾ ਕੇ 'ਓਪਰਿਆਂ' ਤੋਂ ਮਾਣ-ਆਦਰ ਕਰਾਉਣ ਦੀ ਲਾਲਸਾ ਰਹਿ ਹੀ ਨਹੀਂ ਜਾਂਦੀ। ਇਥੇ ਤਾਂ ਜਦ ਹੁਲਾਰਾ ਆਉਂਦਾ ਹੈ, 'ਪਿਆਰ' ਦਾ ਆਉਂਦਾ ਹੈ ਤੇ 'ਆਪਾ' ਵਾਰਨ ਦੀ ਖੇਡ ਖੇਡੀਦੀ ਹੈ। ਸੋ, ਜਦ ਕਦੇ ਸਤਿਗੁਰੂ ਜੀ ਨੇ ਆਮ ਲੋਕਾਂ ਦੀ ਤਾਕਤ ਤੋਂ ਅਗਾਂਹ ਦਾ ਕੋਈ ਕੰਮ ਕੀਤਾ, ਜਿਸ ਨੂੰ ਲੋਕਾਂ 'ਕਰਾਮਾਤ' ਸਮਝਿਆ, ਉਹ 'ਆਪੇ' ਦੇ 'ਵਿਖਾਵੇ' ਵਾਸਤੇ ਨਹੀਂ ਸੀ ਹੁੰਦਾ, ਉਹ ਦੁਖੀਆਂ ਦੇ ਦਰਦ ਵੰਡਣ ਦੀ ਖ਼ਾਤਰ ਹੁੰਦਾ ਸੀ। 'ਵਿਖਾਵੇ' ਦੀ ਖ਼ਾਤਰ ਤਾਂ ਕਿਤੇ ਰਿਹਾ, 'ਆਪੇ' ਦੇ 'ਬਚਾਉ' ਵਾਸਤੇ ਭੀ ਇਹ ਉਚੇਚੇ ਕੰਮ ਕਰਨੋਂ ਨਾਂਹ ਕੀਤੀ। ਗੁਰੂ ਤੇਗ਼ ਬਹਾਦਰ ਸਾਹਿਬ ਤੋਂ ਜਿੰਦ ਦੇ ਵੱਟੇ ਕਰਾਮਾਤ ਮੰਗੀ ਸੀ, ਪਰ :

**ਨਾਟਕ ਚੇਟਕ ਕੀਏ ਕੁਕਾਜਾ॥**
**ਪ੍ਰਭ ਲੋਗਨ ਕਹਿ ਆਵਤ ਲਾਜਾ॥੧੪॥** *(ਬਚਿਤ੍ਰ ਨਾਟਕ, ਧਿਆਇ ੫)*

## ੫

## ਸਤਿਗੁਰੂ ਜੀ ਨੇ ਆਪਣੇ ਸਾਹਿਬਜ਼ਾਦਿਆਂ ਨੂੰ ਕਰਾਮਾਤ ਤੋਂ ਕਿਉਂ ਵਰਜਿਆ ?

ਪਿੱਛੇ ਅਸੀ ਵੇਖ ਆਏ ਹਾਂ ਕਿ ਬਾਹੂ-ਬਲ, ਧਨ, ਮਿਲਖ ਤੇ ਰਾਜ ਦਾ ਮਾਣ ਮਨੁੱਖ ਦਾ ਸਿਰ ਭੰਵਾ ਦੇਂਦਾ ਹੈ। ਪਰ 'ਬਲ' ਮਾੜੀ ਚੀਜ਼ ਨਹੀਂ, ਬਲੀ ਜੋਧੇ ਦੇਸਾਂ ਤੇ ਕੌਮਾਂ ਦੇ ਫ਼ਖ਼ਰ ਦਾ ਥਾਂ ਹਨ। ਕੀ ਸਰੀਰਕ ਤੌਰ 'ਤੇ ਬਲੀ ਤੇ

ਕੀ ਮਾਨਸਿਕ ਤੌਰ 'ਤੇ ਬਲੀ, ਇਹ ਦੇਸ ਦੀ ਇੱਜ਼ਤ ਤੇ ਅਣਖ ਦੇ ਰਾਖੇ ਹੁੰਦੇ ਹਨ। ਸੋ, 'ਬਲ' ਇਕ ਦੁਧਾਰਾ ਖੰਡਾ ਹੈ। ਅੰਞਾਣ ਦੇ ਹੱਥ ਵਿਚ ਆਇਆ ਹੋਇਆ ਇਹ ਖੰਡਾ ਉਸ ਦਾ ਆਪਣਾ ਹੀ ਲਾਗੂ ਹੋ ਜਾਂਦਾ ਹੈ; ਪਰ, ਤਜਰਬਾਕਾਰ ਸਿਆਣੇ ਸੂਰਮੇ ਦੇ ਹੱਥ ਵਿਚ ਆ ਕੇ ਇਹ 'ਅਣਖ' ਦਾ ਰਾਖਾ ਬਣਦਾ ਹੈ।

ਬੰਦਗੀ ਦੇ ਘਾਟ ਤੇ 'ਮਾਨਸਕ ਤਾਕਤ' ਪੈਦਾ ਹੋ ਜਾਣੀ ਇਕ ਸਾਧਾਰਨ ਗੱਲ ਹੈ; ਪਰ, ਇਸ ਦੇ ਵਰਤਣ ਵਿਚ ਬੜੀ ਭਾਰੀ ਸਿਆਣਪ ਦੀ ਲੋੜ ਪੈਂਦੀ ਹੈ। 'ਆਪੇ' ਦੀ ਖ਼ਾਤਰ ਵਰਤਿਆਂ ਇਹ ਆਮ ਤੌਰ 'ਤੇ ਔਝੜੇ ਪਾ ਦੇਂਦੀ ਹੈ। ਬਾਬਾ ਅਟੱਲ ਸਾਹਿਬ ਤੇ ਬਾਬਾ ਗੁਰਦਿੱਤਾ ਜੀ ਨੂੰ ਗੁਰੂ ਹਰਿ ਗੋਬਿੰਦ ਸਾਹਿਬ ਨੇ 'ਕਰਾਮਾਤ' ਤੋਂ ਵਰਜਿਆ ਸੀ, ਕਿਉਂਕਿ ਇਹ ਰਸਤਾ ਉਨ੍ਹਾਂ ਨੂੰ ਆਪਣੇ ਸਿੱਖਾਂ ਪੁੱਤਾਂ ਵਾਸਤੇ ਖ਼ਤਰਨਾਕ ਦਿੱਸਦਾ ਸੀ।

ਗੁਰੂ ਹਰਿ ਰਾਇ ਸਾਹਿਬ ਜੀ ਨੇ ਔਰੰਗਜ਼ੇਬ ਦੇ ਸੱਦਣ 'ਤੇ ਆਪਣੇ ਵੱਡੇ ਸਾਹਿਬਜ਼ਾਦੇ ਬਾਬਾ ਰਾਮ ਰਾਇ ਜੀ ਨੂੰ ਦਿੱਲੀ ਭੇਜਿਆ ਤੇ ਤਾਕੀਦ ਕੀਤੀ ਕਿ ਹਰ ਗੱਲੇ ਗੁਰੂ ਦੀ ਓਟ ਪਕੜੀ ਰੱਖਣੀ। ਬਾਬਾ ਜੀ 'ਮਾਨਸਕ ਬਲ' ਤਾਂ ਹਾਸਲ ਕਰ ਚੁਕੇ ਹੋਏ ਸਨ। ਪਰਖ ਦੇ ਵੇਲੇ 'ਗੁਰੂ' ਨੂੰ ਆਸਰਾ ਪਰਨਾ ਬਣਾਉਣ ਦੇ ਥਾਂ ਉਹ ਆਪਣੇ 'ਮਾਨਸਕ ਬਲ' ਦੀ ਸਹਾਇਤਾ ਲੈਂਦੇ ਰਹੇ, ਕਈ ਕਰਾਮਾਤਾਂ ਵਿਖਾਈਆਂ। ਆਖ਼ਰ ਸਿੱਟਾ ਕੀ ਨਿਕਲਿਆ ? ਚਿਰ ਲਈ ਵਿਛੜ ਗਏ।

ਗੁਰੂ ਹਰਿ ਰਾਇ ਸਾਹਿਬ ਜੀ ਜਦੋਂ ਕੀਰਤਪੁਰ ਤੋਂ ਇਕ ਸ਼ਾਦੀ ਦੇ ਸਮੇ 'ਤੇ ਕਰਤਾਰਪੁਰ ਆਏ, ਇਥੇ ਇਕ ਬ੍ਰਾਹਮਣ ਦਾ ਇਕਲੌਤਾ ਪੁੱਤਰ ਮਰ ਗਿਆ। ਉਹ ਚੁਕਿਆ ਚੁਕਾਇਆ, ਲੋਥ ਨੂੰ ਗੁਰੂ-ਦਰ 'ਤੇ ਲੈ ਆਇਆ। ਹਠ ਕਰਕੇ ਬੈਠ ਗਿਆ, ਜੇ ਬਾਲਕ ਨਹੀਂ ਜਿਵਾਉਗੇ ਤਾਂ ਭੁੱਖਾ ਤਿਹਾਇਆ ਇਥੇ ਹੀ ਪ੍ਰਾਣ ਦੇ ਦਿਆਂਗਾ। ਸਿੱਖਾਂ ਵਿਚ ਚਰਚਾ ਚੱਲੀ। ਕਿਸੇ ਨੂੰ ਤਰਸ ਆਇਆ, ਕਿਸੇ ਨੂੰ ਗੁਰੂ-ਘਰ ਦੀ ਇੱਜ਼ਤ ਦਾ ਫ਼ਿਕਰ ਪਿਆ। ਆਖ਼ਰ ਅਰਜ਼ ਕੀਤੀਓਨੇ, ਬਾਲਕ ਜੀਵੇ। ਬਚਨ ਹੋਇਆ, ਜੇ ਇਹ ਹੁਲਾਰਾ ਆਇਆ ਹੈ ਤਾਂ ਕੋਈ 'ਆਪਾ' ਵਾਰੇ, ਜਿੰਦ ਦੇ ਥਾਂ ਜਿੰਦ ਸਦਕੇ ਕਰੇ।

ਸੋ, 'ਕਰਾਮਾਤ' ਤਾਂ 'ਆਪਾ' ਭੇਟ ਮੰਗਦੀ ਹੈ, 'ਆਪੇ ਦੀ ਖ਼ਾਤਰ' ਨਹੀਂ; ਤੇ ਇਸ ਚੋਟੀ 'ਤੇ ਅੱਪੜਦਾ ਹੈ:

**ਕੋਟਿ ਮਧੇ ਕੋ ਵਿਰਲਾ ਸੇਵਕੁ.....॥** *(ਗੂਜਰੀ ਮ: ੫, ਪੰਨਾ ੪੯੫)*

# ਧਰਮ ਦਾ ਭਵਿੱਖ

ਇਤਿਹਾਸ ਦੱਸਦਾ ਹੈ ਕਿ ਰੂਸ ਵਿਚ ਨਵੰਬਰ ੧੯੧੭ ਵਿਚ ਬੜੀ ਭਾਰੀ ਰਾਜ-ਗਰਦੀ ਹੋਈ, ਜਿਸ ਵਿਚ 'ਜ਼ਾਰ' ਦੀ ਬਾਦਸ਼ਾਹੀ ਤੇ ਸਰਮਾਏਦਾਰਾਂ ਦਾ ਰਾਜ ਮੁਕਾ ਕੇ ਆਮ ਜਨਤਾ ਨੇ ਦੇਸ ਦਾ ਪਰਬੰਧ ਆਪਣੇ ਹੱਥ ਵਿਚ ਲੈ ਲਿਆ। ਜਿੱਥੇ ਅਗੇ ਬਾਦਸ਼ਾਹੀ ਹਕੂਮਤ ਦੇ ਕਾਰਕੁਨ ਆਮ ਪਰਜਾ ਦੀ ਬੇਹਤਰੀ ਵਾਸਤੇ ਸੋਚਾਂ ਸੋਚਿਆ ਕਰਦੇ ਸਨ, ਜਾਂ ਵਪਾਰੀ ਲੋਕ ਗ਼ਰੀਬਾਂ ਦੀ ਭਲਾਈ ਦਾ ਭਾਰ ਆਪਣੇ ਸਿਰ ਚੁੱਕੀ ਰੱਖਦੇ ਸਨ, ਓਥੇ ਗ਼ਰੀਬ ਮਜ਼ਦੂਰ ਲੋਕਾਂ ਨੇ ਇਹ ਆਪਣੀ ਉੱਨਤੀ ਦਾ ਬੋਝ ਆਪਣੇ ਹੀ ਸਿਰ 'ਤੇ ਚੁੱਕ ਲਿਆ। ਇਹ ਇਕ ਕੁਦਰਤੀ ਨਿਯਮ ਹੈ ਕਿ ਦੁੱਖ ਸੁੱਖ ਦਾ ਤਜਰਬਾ ਹਰੇਕ ਮਨੁੱਖ ਦਾ ਆਪੋ ਆਪਣਾ ਹੀ ਹੋਇਆ ਕਰਦਾ ਹੈ:

**ਸੋ ਕਤ ਜਾਨੈ ਪੀਰ ਪਰਾਈ॥ ਜਾ ਕੈ ਅੰਤਰਿ ਦਰਦੁ ਨ ਪਾਈ॥੧॥ਰਹਾਉ॥**

*(ਸੂਹੀ ਬਾਣੀ ਰਵਿਦਾਸ ਜੀਉ ਕੀ, ਪੰਨਾ ੭੯੩)*

ਸੋ, ਰਾਜ-ਪ੍ਰਬੰਧਕਾਂ ਵਲੋਂ ਆਮ ਜਨਤਾ ਦੀ ਭਲਾਈ ਦੇ ਉੱਦਮ ਹੁੰਦਿਆਂ ਭੀ ਰੂਸ ਦੇ ਗ਼ਰੀਬ ਮਜ਼ਦੂਰ ਸੰਤੁਸ਼ਟ ਨਹੀਂ ਸਨ, ਤੇ ਇਸ ਲੰਮੀ ਦੌੜ-ਭੱਜ ਦਾ ਸਿੱਟਾ ਸੰਨ ੧੯੧੭ ਦੀ ਰਾਜ-ਗਰਦੀ ਦੀ ਸ਼ਕਲ ਵਿਚ ਨਿਕਲਿਆ।

ਜ਼ਾਰ ਦੀ ਬਾਦਸ਼ਾਹੀ ਸਮੇ, ਕਹਿੰਦੇ ਹਨ ਕਿ, ਰੂਸ ਦੀ ਸਾਰੀ ਜ਼ਮੀਨ ਦਾ ਤਕਰੀਬਨ ਤੀਜਾ ਹਿੱਸਾ ਦੇਸ ਦੇ ਧਰਮ-ਅਸਥਾਨਾਂ ਦੇ ਨਾਮ ਸੀ, ਜਿਸ ਦੀ ਆਮਦਨ ਨਾਲ ਗਿਰਜੇ ਆਦਿਕਾਂ ਵਿਚ ਰਹਿਣ ਵਾਲੇ ਪਾਦਰੀ ਆਮ ਜਨਤਾ ਵਿਚ ਧਰਮ ਦਾ ਪਰਚਾਰ ਕਰਿਆ ਕਰਦੇ ਸਨ। ਦੇਸ ਵਿਚ ਕਈ ਮੱਠ ਐਸੇ ਸਨ ਜਿਥੇ ਕਿਸੇ ਵੇਲੇ ਕੋਈ ਉੱਚੀ ਕਰਣੀ ਵਾਲੇ ਮਹਾਂ ਪੁਰਖ ਪ੍ਰਭੂ ਦੀ ਯਾਦ ਤੇ ਖ਼ਲਕਤਿ ਦੀ ਸੇਵਾ ਵਿਚ ਜੀਵਨ ਦਾ ਸਮਾ ਗੁਜ਼ਾਰ ਗਏ, ਜਿਸ ਦਾ ਨਤੀਜਾ ਇਹ ਸੀ ਕਿ ਸਾਲ ਦੇ ਸਾਲ ਖ਼ਾਸ ਖ਼ਾਸ ਦਿਨਾਂ 'ਤੇ ਇਹਨਾਂ ਮੱਠਾਂ ਦੀ ਜਾਤ੍ਰਾ ਕਰਨ ਲਈ ਲੱਖਾਂ ਨਰ ਨਾਰੀਆਂ ਆਇਆ ਕਰਦੇ ਸਨ। ਇਹਨਾਂ ਜਾਤਰੂਆਂ ਦੀ ਸਾਲਾਨਾ ਭੇਟਾ ਤੇ ਸਰਕਾਰੀ ਜਾਗੀਰਾਂ ਦੀ ਆਮਦਨ ਦਾ ਸਦਕਾ ਗਿਰਜਿਆਂ

ਵਿਚ ਮਾਇਆ ਵਲੋਂ ਕੋਈ ਕਮੀ ਨਹੀਂ ਸੀ। ਪਾਦਰੀ ਲੋਕ ਆਮ ਤੌਰ 'ਤੇ ਸੌਖੇ ਸਨ। ਜਦੋਂ ਰਾਜ-ਪਲਟਾਊ ਆਗੂਆਂ ਨੇ ਗ਼ਰੀਬ-ਮਜ਼ਦੂਰਾਂ ਨੂੰ ਉਹਨਾਂ ਦੇ ਦੁੱਖੜੇ ਚੇਤੇ ਕਰਾ ਕਰਾ ਕੇ ਕਿਸੇ ਬਣ ਸਕਦੇ ਨਵੇਂ ਸੁਖੀ ਜੀਵਨ ਦਾ ਅਹਿਸਾਸ ਕਰਾਉਣਾ ਸ਼ੁਰੂ ਕੀਤਾ, ਤਾਂ ਧਰਮ-ਅਸਥਾਨਾਂ ਦੇ ਮਹੰਤ ਪਾਦਰੀਆਂ ਦੀ ਆਮ ਗ਼ਰੀਬ ਜਨਤਾ ਨਾਲੋਂ ਵਿੱਥ ਪੈਣ ਲਗ ਪਈ। ਇਹ ਅਜੋੜ ਇਤਨਾ ਵਧਦਾ ਗਿਆ ਕਿ ਧਰਮ-ਅਵਲੰਬੀਆਂ ਨੂੰ ਸਮੇ ਦੇ ਹਾਕਮਾਂ ਦਾ ਪੱਖ ਲੈਣਾ ਪੈ ਗਿਆ। ਆਖ਼ਰ ਜਦੋਂ ੧੯੧੭ ਵਿਚ ਮਜ਼ਦੂਰ-ਧੜੇ ਦਾ ਜ਼ੋਰ ਪਿਆ, ਤਾਂ ਉਨ੍ਹਾਂ ਨੇ ਸ਼ਾਹੀ ਹਕੂਮਤ ਦੇ ਨਾਲ ਹੀ ਉਸ ਧਾਰਮਿਕ ਸਿਲਸਿਲੇ ਨੂੰ ਭੀ ਮੁਕਾ ਦਿੱਤਾ, ਜੋ ਬਾਦਸ਼ਾਹੀ ਜਾਗੀਰਾਂ ਦੇ ਸਿਰ 'ਤੇ ਪਲ ਰਿਹਾ ਸੀ। ਸਭ ਧਰਮ-ਅਸਥਾਨਾਂ ਨਾਲੋਂ ਜ਼ਮੀਨਾਂ ਉਸੇ ਤਰ੍ਹਾਂ ਖੋਹ ਲਈਆਂ ਗਈਆਂ, ਜਿਵੇਂ ਹੋਰ ਵੱਡੇ ਵੱਡੇ ਜ਼ਿਮੀਦਾਰਾਂ ਦੀ ਜ਼ਮੀਨ ਤੇ ਸਰਮਾਏਦਾਰਾਂ ਦੇ ਕਾਰਖ਼ਾਨੇ ਇਕ ਸਾਂਝੇ ਪਰਬੰਧ ਵਿਚ ਲਿਆਂਦੇ ਗਏ।

ਰੂਸ ਦੇ ਲੋਕ ਥੋੜੇ ਹੀ ਸਾਲਾਂ ਵਿਚ ਇਕ ਅਚਰਜ ਤਰੱਕੀ ਕਰ ਗਏ ਹਨ। ਸਾਰਾ ਜਗਤ ਵੇਖ ਵੇਖ ਕੇ ਉਂਗਲਾਂ ਮੂੰਹ ਵਿਚ ਪਾ ਰਿਹਾ ਹੈ। ਰੂਸ ਧਰਤੀ ਦਾ ਛੇਵਾਂ ਹਿੱਸਾ ਮੱਲੀ ਬੈਠਾ ਹੈ; ਓਥੇ ਭੀ ਕਈ ਕੌਮਾਂ ਤੇ ਮਜ਼ਹਬਾਂ ਦੇ ਲੋਕ ਵੱਸਦੇ ਹਨ, ਪਰ ਹੁਣ ਉਹ ਆਪੇ ਵਿਚ ਕੌਮੀਅਤ ਜਾਂ ਮਜ਼ਹਬ ਦੀ ਵਿਖੇਪਤਾ ਦੇ ਕਾਰਨ ਲੜਦੇ ਨਹੀਂ ਹਨ, ਉਹਨਾਂ ਜ਼ਿੰਦਗੀ ਦਾ ਨਿਸ਼ਾਨਾ ਕੁਝ ਹੋਰ ਕਿਸਮ ਦਾ ਬਣਾ ਲਿਆ ਹੈ। ਉਸ ਦੇਸ ਦੀ ਇਸ ਵਿਸਮਾਦ ਜਨਕ ਉੱਨਤੀ ਨੂੰ ਸੁਣ ਵੇਖ ਇਹ ਕੁਦਰਤੀ ਗੱਲ ਹੈ ਕਿ ਪਰ-ਅਧੀਨ ਲੋਕਾਂ ਦੇ ਅੰਦਰ ਭੀ ਸੁਤੰਤਰਤਾ ਤੇ ਉੱਨਤੀ ਦਾ ਚਾਉ ਰੁਮਕਣ ਲੱਗੇ।

ਭਾਰਤ ਵਿਚ 'ਧਰਮ' ਦੇ ਨਾਂ 'ਤੇ ਕਦੇ ਕਦੇ ਕਿਸੇ ਸ਼ਹਿਰ ਵਿਚ ਕੋਈ ਝਗੜਾ ਫ਼ਸਾਦ ਹੋ ਜਾਂਦਾ ਹੈ, ਜਿਸ ਨੂੰ ਅਖ਼ਬਾਰਾਂ ਵਾਲੇ ਕਈ ਵਾਰੀ ਇਤਨਾ ਚਮਕਾ ਦੇਂਦੇ ਹਨ ਕਿ ਅਸਾਡੇ ਦੇਸ ਵਿਚ ਅਜ਼ਾਦੀ ਦੇ ਕਈ ਚਾਹਵਾਨਾਂ ਦਾ ਇਹ ਖ਼ਿਆਲ ਬਣ ਗਿਆ ਹੈ ਕਿ ਏਥੇ ਦੀ ਰਾਜਸੀ ਹਾਲਤ ਸੁਧਰਨੀ ਤਦੋਂ ਹੀ ਸੰਭਵ ਹੈ ਜਦੋਂ ਪਹਿਲਾਂ 'ਧਰਮ' ਦਾ ਪਰਭਾਵ ਹਟਾਇਆ ਜਾਏ।

ਪਰ, ਜੇ ਰਤਾ ਈਮਾਨਦਾਰੀ ਤੇ ਗਹੁ ਨਾਲ ਵਿਚਾਰੀਏ ਤਾਂ ਫ਼ਸਾਦਾਂ ਦਾ ਮੂਲ ਕਾਰਨ ਖ਼ਾਸ ਖ਼ਾਸ ਖ਼ੁਦਗ਼ਰਜ਼ ਬੰਦਿਆਂ ਦੀ ਨਿਜ ਦੀ ਗ਼ਰਜ਼ ਹੋਇਆ ਕਰਦੀ ਹੈ। ਉਹ ਲੋਕ ਆਪਣਾ ਮਨੋਰਥ ਪੂਰਾ ਕਰਨ ਲਈ ਆਪਣੇ ਧਰਮ-ਸਾਥੀਆਂ ਦੀ ਦੂਜੇ ਧਰਮ-ਅਵਲੰਬੀਆਂ ਨਾਲ ਬੇਇਤਬਾਰੀ ਪੁਆ ਦੇਂਦੇ ਹਨ, 'ਧਰਮ' ਨੂੰ ਢੁੱਚਰ

ਦੇ ਤੌਰ 'ਤੇ ਵਰਤਿਆ ਜਾਂਦਾ ਹੈ। ਨਹੀਂ ਤਾਂ, ਐਸ ਵੇਲੇ ਹੀ ਜਗਤ ਦਾ ਹਾਲ ਤੱਕੋ; ਸਾਰੀ ਧਰਤੀ ਦੇ ਬੰਦੇ ਦੋ ਧੜੇ ਬਣਾ ਕੇ ਇਕ ਦੂਜੇ ਦਾ ਲਹੂ ਪਾਣੀ ਵਾਂਗ ਵਹਾ ਰਹੇ ਹਨ, ਇਹ ਲੜਾਈ ਤਾਂ 'ਧਰਮ' ਦੇ ਕਾਰਨ ਨਹੀਂ ਹੋ ਰਹੀ। ਸਾਇੰਸ ਨੇ ਧਰਤੀ ਨੂੰ ਸਵਰਗ ਹੀ ਬਣਾ ਦਿਤਾ ਹੈ, ਬੇਅੰਤ ਸੁਖਦਾਈ ਕਾਢਾਂ ਕੱਢੀਆਂ ਜਾ ਰਹੀਆਂ ਹਨ; ਪਰ, ਹੁਣ ਦੇ ਜੰਗ ਵਿਚ ਭੀ ਸਾਇੰਸ ਦੀਆਂ ਕਾਢਾਂ ਹੀ ਇਨਸਾਨ ਦੀ ਤਬਾਹੀ ਕਰ ਰਹੀਆਂ ਹਨ। ਕੀ ਸਾਇੰਸ ਦੀ ਇਸ ਗ਼ਲਤ ਵਰਤੋਂ ਨੂੰ ਵੇਖ ਕੇ ਸਾਇੰਸ ਨੂੰ ਹੀ ਉੱਕਾ ਖ਼ਤਮ ਕਰ ਦੇਣਾ ਸਿਆਣਪ ਹੋ ਸਕਦੀ ਹੈ?

ਇਕ ਯੂਰਪੀਨ ਲਿਖਾਰੀ ਲਿਖਦਾ ਹੈ ਕਿ ਝਗੜੇ ਫ਼ਸਾਦਾਂ ਨੂੰ ਭਲਾ ਲਾਂਭੇ ਰੱਖ ਕੇ ਭੀ, ਕੀ ਵਿੱਦਿਆ ਤੇ ਸਾਇੰਸ ਦੀ ਉੱਨਤੀ ਦੇ ਕਾਰਨ ਕਦੇ ਕੋਈ ਐਸਾ ਸਮਾ ਆ ਸਕਦਾ ਹੈ ਜਦੋਂ ਇਨਸਾਨ ਨੂੰ ਧਰਮ ਦੀ ਲੋੜ ਹੀ ਨਾ ਰਹੇ? ਇਹ ਗੱਲ ਸਮਝਣ ਵਾਸਤੇ ਪਹਿਲਾਂ ਇਹ ਪ੍ਰਸ਼ਨ ਉੱਠਦਾ ਹੈ ਕਿ ਧਰਮ ਜਗਤ ਵਿਚ ਪਹਿਲਾਂ ਪਹਿਲ ਕਿਵੇਂ ਆਇਆ ਸੀ। ਇਸ ਦੇ ਦੋ ਹੀ ਤਰੀਕੇ ਹੋ ਸਕਦੇ ਹਨ:

(੧) ਅਚਨਚੇਤ ਕਿਸੇ ਕਰਾਮਾਤ ਜਿਹੀ ਨਾਲ ਕੋਈ ਇਲਹਾਮੀ ਕਿਤਾਬ ਜਗਤ 'ਤੇ ਉਤਰੀ ਹੋਵੇ।

(੨) ਕੁਦਰਤੀ ਤੌਰ 'ਤੇ ਸਹਿਜੇ ਸਹਿਜੇ ਜਿਉਂ ਜਿਉਂ ਮਨੁੱਖ ਨੇ ਕਾਦਿਰ ਦੀ ਤਸਵੀਰ (ਕੁਦਰਤ) ਨੂੰ ਸਮਝਿਆ, ਤਿਉਂ ਤਿਉਂ 'ਧਰਮ' ਦਾ ਪ੍ਰਕਾਸ਼ ਹੁੰਦਾ ਗਿਆ।

ਹਜ਼ਰਤ ਮੁਹੰਮਦ ਸਾਹਿਬ ਤੋਂ ਪਹਿਲਾਂ ਭੀ ਅਰਬ ਵਿਚ ਕੋਈ ਨਾ ਕੋਈ ਮਜ਼ਹਬ ਮੌਜੂਦ ਸੀ, ਹਜ਼ਰਤ ਈਸਾ ਤੋਂ ਪਹਿਲਾਂ ਭੀ ਫ਼ਲਸਤੀਨ ਵਿਚ 'ਧਰਮ' ਕਿਸੇ ਨਾ ਕਿਸੇ ਸ਼ਕਲ ਵਿਚ ਮੌਜੂਦ ਸੀ ਤੇ ਇਸੇ ਤਰ੍ਹਾਂ ਹਜ਼ਰਤ ਮੂਸਾ ਤੋਂ ਪਹਿਲਾਂ ਭੀ। ਇਹਨਾਂ ਤੋਂ ਪਹਿਲਾਂ ਭੀ ਜੋ ਜੋ ਪੈਗ਼ੰਬਰ ਆਏ, ਉਹਨਾਂ ਤੋਂ ਪਹਿਲਾਂ ਭੀ ਮਨੁੱਖ ਕਿਸੇ ਨਾ ਕਿਸੇ 'ਧਰਮ' ਦੇ ਪਿੱਛੇ ਤੁਰ ਰਹੇ ਸਨ। ਸੋ ਪੁਰਾਣੀ ਤੋਂ ਪੁਰਾਣੀ ਧਰਮ-ਪੁਸਤਕ ਜਾਂ ਇਲਹਾਮੀ ਕਿਤਾਬ ਤੋਂ ਪਹਿਲਾਂ ਭੀ 'ਧਰਮ' ਮੌਜੂਦ ਸੀ। ਜੇ ਧਰਮ ਅਚਨਚੇਤ ਕਿਸੇ ਧਰਮ-ਪੁਸਤਕ, ਕਿਸੇ ਇਲਹਾਮੀ ਕਿਤਾਬ ਦੀ ਰਾਹੀਂ ਆਇਆ ਮੰਨੀਏ, ਤਾਂ ਇਤਰਾਜ਼ ਇਹ ਉੱਠਦਾ ਹੈ ਕਿ ਕਿਸ ਧਰਮ-ਪੁਸਤਕ ਦੀ ਰਾਹੀਂ ਆਇਆ? ਕੀ ਅੰਜੀਲ ਦੀ ਰਾਹੀਂ ਆਇਆ? ਕੁਰਾਨ ਸ਼ਰੀਫ਼ ਜਾਂ ਵੇਦਾਂ ਦੀ ਰਾਹੀਂ ਆਇਆ? ਹੋਰ ਹੋਰ ਦੇਸਾਂ ਦੀਆਂ ਸਮੇ ਸਮੇ ਦੀਆਂ ਪਵਿੱਤਰ ਪੁਸਤਕਾਂ ਦੀ ਰਾਹੀਂ ਆਇਆ? ਸਭ ਮਜ਼ਹਬ ਆਪੋ ਆਪਣੇ ਪਾਸੇ ਵੱਲ ਖਿੱਚਦੇ ਹਨ।

ਅਸਲ ਗੱਲ ਇਹ ਹੈ ਕਿ 'ਮਜ਼ਹਬ' ਮਨੁੱਖ ਦੇ ਨਾਲ ਹੀ ਆਇਆ ਹੈ। ਇਸ ਸੁੰਦਰ ਧਰਤੀ ਉੱਤੇ ਮਨੁੱਖ ਸਦੀਆਂ ਤੋਂ ਵੱਸਦਾ ਹੈ, ਕੁਦਰਤ ਦੇ ਸੁੰਦਰ ਨਜ਼ਾਰੇ ਤੱਕਦਾ ਆਇਆ ਹੈ, ਤੇ ਕੁਦਰਤ ਤੋਂ ਸਿੱਖ ਕੇ ਕਈ ਕੋਮਲ ਹੁਨਰ ਇਸ ਨੇ ਤਿਆਰ ਕਰ ਲਏ ਹਨ। ਕੁਦਰਤ ਵਿਚ ਹਰ ਥਾਂ ਦਿੱਸਦੀ ਸੁੰਦਰਤਾ ਦੇ ਸਾਹਮਣੇ ਬੈਠੇ ਮਨੁੱਖ ਵਾਸਤੇ ਇਹ ਗੱਲ ਕੁਦਰਤੀ ਸੀ ਕਿ ਮਨੁੱਖ ਇਸ ਨਾਲ ਇਕ-ਸੁਰ ਹੋ ਜਾਏ। ਕੁਦਰਤ ਨਾਲ ਮਨੁੱਖ ਦੀ ਇਹ ਇਕ-ਸੁਰਤਾ 'ਮਜ਼ਹਬ' ਬਣਦੀ ਗਈ। ਸੋ, ਮਨੁੱਖ ਦੀ ਆਪਣੀ ਆਤਮਾ 'ਧਰਮ' ਦਾ ਸੋਮਾ ਹੈ, ਹਰੇਕ ਜੀਵ ਦੇ ਅੰਦਰ ਬੈਠਾ ਪਰਮਾਤਮਾ ਆਪ 'ਧਰਮ' ਦਾ ਸੋਮਾ ਹੈ।

ਪਰ ਕੁਦਰਤ ਦੇ ਨਜ਼ਾਰਿਆਂ ਨਾਲ ਮਨੁੱਖ ਦੇ ਸੰਬੰਧ ਤੋਂ 'ਧਰਮ' ਕਿਵੇਂ ਪੈਦਾ ਹੋ ਗਿਆ ?

ਧੁੱਪ, ਹਨੇਰੀ, ਹੜ੍ਹ, ਭੁਚਾਲ ਆਦਿਕ ਬਲਵਾਨ ਤਾਕਤਾਂ ਨਾਲ ਮਨੁੱਖਾਂ ਨੂੰ ਵਾਹ ਪਿਆ, ਮਨੁੱਖ ਨੇ ਸਮਝਿਆ ਕਿ ਮੇਰੇ ਨਾਲੋਂ ਵਧੀਕ ਬਲੀ ਤਾਕਤਾਂ ਭੀ ਮੌਜੂਦ ਹਨ। ਮਰ ਚੁਕੇ ਸੰਬੰਧੀਆਂ ਦੇ ਸੁਫਨਿਆਂ ਵਿਚ ਕਈ ਵਾਰੀ ਦਰਸ਼ਨ ਹੋਣ 'ਤੇ ਇਹ ਖ਼ਿਆਲ ਬਣਦੇ ਗਏ ਕਿ ਮਰਨ 'ਤੇ ਭੀ ਕੋਈ ਨਾ ਕੋਈ ਹਸਤੀ ਕਾਇਮ ਰਹਿੰਦੀ ਹੈ; ਏਥੋਂ 'ਰੂਹ' ਦੀ ਹਸਤੀ ਦਾ ਬੀਜ ਉੱਗਿਆ। ਸੋ, ਸਹਿਜੇ ਸਹਿਜੇ ਬਲੀ ਕੁਦਰਤੀ ਤਾਕਤਾਂ ਵਿਚ ਭੀ 'ਰੂਹਾਂ' ਹੋਣ ਦਾ ਯਕੀਨ ਪੈਦਾ ਹੋਇਆ; ਪਹਿਲਾਂ ਕਈ ਰੂਹਾਂ, ਫਿਰ ਬਲੀ ਰੂਹਾਂ, ਫਿਰ ਇਕ ਸਰਬ-ਵਿਆਪਕ ਆਤਮਾ ਦਾ ਖ਼ਿਆਲ ਪ੍ਰਪੱਕ ਹੋਣ ਲੱਗ ਪਿਆ।

ਹੁਣ ਤਕ ਦੀ ਵਿਚਾਰ ਤੋਂ ਅਸੀ ਇਸ ਨਤੀਜੇ 'ਤੇ ਅੱਪੜੇ ਹਾਂ ਕਿ 'ਧਰਮ' ਇਕ ਕੋਮਲ ਹੁਨਰ ਹੈ, ਜੀਵਨ ਦਾ ਹੁਨਰ ਹੈ। 'ਧਰਮ' ਇਕ ਪਾਸੇ ਮਨੁੱਖ ਨੂੰ ਖਾਲਕ ਨਾਲ ਜੋੜਦਾ ਹੈ, ਤੇ ਦੂਜੇ ਪਾਸੇ ਖ਼ਲਕਤਿ ਨਾਲ। ਇਸ ਖ਼ਿਆਲ ਨੂੰ ਕਬੀਰ ਜੀ ਨੇ ਇਉਂ ਬਿਆਨ ਕੀਤਾ ਹੈ:

(੧) **ਨੀਚੇ ਲੋਇਨ ਕਰਿ ਰਹਉ, ਲੇ ਸਾਜਨ ਘਟ ਮਾਹਿ॥**
**ਸਭ ਰਸ ਖੇਲਉ ਪੀਅ ਸਉ, ਕਿਸੀ ਲਖਾਵਉ ਨਾਹਿ॥੨੩੪॥**

(੨) **ਆਠ ਜਾਮ ਚਉਸਠਿ ਘਰੀ, ਤੁਅ ਨਿਰਖਤ ਰਹੈ ਜੀਉ॥**
**ਨੀਚੇ ਲੋਇਨ ਕਿਉ ਕਰਉ, ਸਭ ਘਟ ਦੇਖਉ ਪੀਉ॥੨੩੫॥**

ਖ਼ਲਕਤਿ ਨਾਲ ਜੁੜਨ ਦਾ ਭਾਵ ਇਹ ਹੈ ਕਿ ਸਭ ਨੂੰ ਪ੍ਰਭੂ-ਪਿਤਾ

ਦੇ ਬੱਚੇ ਸਮਝਣਾ ਹੈ, ਕਿਸੇ ਤੋਂ ਨਫ਼ਰਤ ਨਹੀਂ ਕਰਨੀ, ਤੇ ਕਿਸੇ ਉਤੇ ਕਿਸੇ ਭੀ ਕਿਸਮ ਦਾ ਦਬਾਉ ਨਹੀਂ ਪਾਉਣਾ। ਹਰਿਦੁਆਰ ਗੰਗਾ ਦੇ ਕੰਢੇ ਬੈਠੇ ਹੋਏ ਇਕ ਵੈਸ਼ਨਵ ਸਾਧੂ ਨੂੰ ਸਾਹਿਬ ਗੁਰੂ ਨਾਨਕ ਦੇਵ ਜੀ ਨੇ ਇਹੀ ਗੱਲ ਸਮਝਾਈ ਸੀ ਕਿ ਪਰਮਾਤਮਾ ਤਾਂ ਮਨੁੱਖ ਦੇ ਹਿਰਦੇ-ਰੂਪ ਚੌਕੇ ਵਿਚ ਬੈਠਾ ਹੋਇਆ ਤੇ ਹਰੇਕ ਜੀਵ ਦੇ ਹਿਰਦੇ ਵਿਚ ਮੌਜੂਦ ਹੈ, ਉਹ ਚੌਂਕਾ ਕਦੇ ਭਿੱਟਿਆ ਨਹੀਂ ਜਾ ਸਕਦਾ। ਸੋ, ਜੇ ਮਨੁੱਖ ਮਨੁੱਖਾਂ ਦੀ ਸੇਵਾ ਨਹੀਂ ਕਰਦਾ ਤਾਂ ਉਸ ਦੀ ਭਗਤੀ ਥਾਇ ਨਹੀਂ ਪੈਂਦੀ। ਗੁਰੂ ਹਰਿ ਗੋਬਿੰਦ ਸਾਹਿਬ ਸ੍ਰੀਨਗਰ ਗਏ। ਇਲਾਕੇ ਦੇ ਕਈ ਸਿਖ ਦਰਸ਼ਨ ਕਰਨ ਆਏ। ਆਪੋ ਆਪਣੇ ਵਿੱਤ-ਅਨੁਸਾਰ ਭੇਟਾ ਲਿਆਏ। ਰਾਹ ਵਿਚ ਇਕ ਗ਼ਰੀਬ ਮਨੁੱਖ ਭਾਈ ਕੱਟੂ ਨੂੰ ਇਹਨਾਂ ਦਰਸ਼ਨ-ਅਭਿਲਾਖੀ ਸਿੱਖਾਂ ਵਿਚੋਂ ਇਕ ਨੇ ਉਹ ਸ਼ਹਿਦ ਖੁਆਉਣੋਂ ਨਾਂਹ ਕਰ ਦਿਤੀ ਜੋ ਉਹ ਸਤਿਗੁਰੂ ਜੀ ਵਾਸਤੇ ਲੈ ਜਾ ਰਿਹਾ ਸੀ। ਸ੍ਰੀਨਗਰ ਅੱਪੜ ਕੇ ਜਦੋਂ ਉਸ ਨੇ ਉਹ ਸ਼ਹਿਦ ਭੇਟ ਕੀਤਾ, ਤਾਂ ਹਜ਼ੂਰ ਨੇ ਬਚਨ ਕੀਤਾ ਕਿ ਇਹ ਸ਼ਹਿਦ ਤਾਂ ਅਸਾਂ ਆਪ ਮੂੰਹੋਂ ਮੰਗਿਆ ਸੀ, ਤਦੋਂ ਤੁਸਾਂ ਨਾਂਹ ਕਰ ਦਿੱਤੀ, ਹੁਣ ਅਸਾਨੂੰ ਭੀ ਇਸ ਦੀ ਚਾਹ ਨਹੀਂ ਰਹੀ।

ਫਿਰ, ਸੇਵਾ ਭੀ ਐਸੀ ਹੋਵੇ ਜਿਥੇ ਆਪਣੇ ਪਰਾਏ ਦੀ ਤਮੀਜ਼ ਨਾ ਰਹੇ। ਜਦੋਂ ਸ਼ਾਹੀ ਫ਼ੌਜਾਂ ਨੇ ਸੰਨ ੧੭੦੪ ਵਿਚ ਛੇ ਮਹੀਨੇ ਅਨੰਦਪੁਰ ਦੇ ਗਿਰਦੇ ਘੇਰਾ ਪਾਈ ਰਖਿਆ ਸੀ, ਉਸ ਵਕਤ ਭਾਈ ਘਨੱਈਆ ਜੀ ਨੇ ਰਣ-ਭੂਮੀ ਵਿਚ ਜਾ ਜਾ ਕੇ ਆਪਣੇ ਪਰਾਏ ਦਾ ਵਿਤਕਰਾ ਮਿਟਾ ਕੇ ਜੋ ਸੇਵਾ ਜ਼ਖ਼ਮੀਆਂ ਦੀ ਕੀਤੀ ਸੀ, ਉਹ ਰਹਿੰਦੀ ਦੁਨੀਆ ਤਕ 'ਧਰਮ' ਦਾ ਚਾਨਣ-ਮੁਨਾਰਾ ਕਾਇਮ ਰਹੇਗਾ।

ਅਸਲ ਗੱਲ ਇਹ ਹੈ ਕਿ ਇਸ 'ਕੋਮਲ ਹੁਨਰ' ਤੋਂ ਬਿਨਾ ਇਨਸਾਨੀ ਜੀਵਨ ਸੰਭਵ ਹੀ ਨਹੀਂ ਹੈ। ਰੋਜ਼ਾਨਾ ਜ਼ਾਤੀ ਤਜਰਬਾ ਭੀ ਇਹੀ ਗੱਲ ਸਿਖਾਉਂਦਾ ਹੈ:

(੧) ਚੋਰੀ ਨਹੀਂ ਕਰਨੀ, ਨਹੀਂ ਤਾਂ ਇਸ ਦਾ ਆਪਣਾ ਧਨ ਭੀ ਖ਼ਤਰੇ ਵਿਚ ਹੈ।

(੨) ਕਤਲ ਨਹੀਂ ਕਰਨਾ, ਨਹੀਂ ਤਾਂ ਇਸ ਦੀ ਆਪਣੀ ਜਾਨ ਨੂੰ ਭੀ ਖ਼ਤਰਾ ਹੈ।

(੩) ਝੂਠ ਨਾਲੋਂ ਸੱਚ ਸੁਖਦਾਈ ਹੈ।

(੪) ਬਦਕਾਰੀ ਨਾਲੋਂ ਵਿਆਹ ਚੰਗਾ ਹੈ।

(੫) ਬੇ-ਲਗਾਮ ਅੱਯਾਸ਼ੀ ਨਾਲੋਂ ਪਵਿੱਤਰਤਾ ਚੰਗੀ ਹੈ, ਇਤਿਆਦਿਕ।

ਭਾਈ ਗੁਰਦਾਸ ਜੀ ਭੀ ਲਿਖਦੇ ਹਨ:

**ਹਉ ਤਿਸੁ ਘੋਲਿ ਘੁਮਾਇਆ, ਗੁਰਮਤਿ ਰਿਦੈ ਗਰੀਬੀ ਆਵੈ॥**
**ਹਉ ਤਿਸੁ ਘੋਲਿ ਘੁਮਾਇਆ, ਪਰ ਨਾਰੀ ਦੇ ਨੇੜਿ ਨ ਜਾਵੈ॥**
**ਹਉ ਤਿਸੁ ਘੋਲਿ ਘੁਮਾਇਆ, ਪਰ ਦਰਬੈ ਨੋ ਹਥੁ ਨ ਲਾਵੈ॥......**
**ਹਉ ਤਿਸੁ ਘੋਲਿ ਘੁਮਾਇਆ, ਥੋੜਾ ਸਵੈ ਥੋੜਾ ਹੀ ਖਾਵੈ॥੪॥ (੨੨)**

ਅਸੀ ਪਿੱਛੇ ਲਿਖ ਆਏ ਹਾਂ ਕਿ 'ਧਰਮ' ਇਕ 'ਕੋਮਲ ਹੁਨਰ' ਹੈ, 'ਜੀਊਣ ਦਾ ਹੁਨਰ' ਹੈ,ਪਰ ਜਗਤ ਵਿਚ ਵੇਖਦੇ ਹਾਂ ਕਿ ਸਭ 'ਹੁਨਰ' ਦਿਨੋ ਦਿਨ ਉੱਨਤੀ ਕਰਦੇ ਹਨ। ਕੀ 'ਧਰਮ' ਨੇ ਭੀ ਹੋਰ ਹੁਨਰਾਂ ਵਾਂਗ ਕੋਈ ਤਰੱਕੀ ਕੀਤੀ ਹੈ?

ਇਹ ਇਕ ਕੁਦਰਤੀ ਨਿਯਮ ਹੈ ਕਿ ਮਨੁੱਖ ਆਪਣੇ ਇਸ਼ਟ 'ਮਹਿਬੂਬ' ਦਾ ਜੋ ਸੁਭਾਉ ਸਮਝਦਾ ਹੈ, ਉਸ ਦੀ ਪੂਜਾ ਦੇ ਅਸਰ ਵਿਚ ਮਨੁੱਖ ਆਪ ਭੀ ਉਸੇ ਸੁਭਾਉ ਵਾਲਾ ਬਣ ਜਾਂਦਾ ਹੈ, ਕਿਉਂਕਿ ਪੂਜਾ ਤੇ ਬੰਦਗੀ ਦਾ ਸਭ ਤੋਂ ਉੱਚਾ ਨਿਸ਼ਾਨਾ ਹੀ ਇਹ ਹੁੰਦਾ ਹੈ ਕਿ ਪੁਜਾਰੀ ਆਪਣੇ ਆਪ ਨੂੰ ਆਪਣੇ 'ਇਸ਼ਟ' ਵਿਚ ਮਿਟਾ ਦੇਵੇ। ਦੁਨੀਆ ਦਾ ਇਤਿਹਾਸ ਦੱਸਦਾ ਹੈ ਕਿ ਕਈ ਦੇਵਤੇ ਐਸੇ ਮੰਨੇ ਜਾ ਰਹੇ ਸਨ, ਜਿਨ੍ਹਾਂ ਅੱਗੇ ਪਸ਼ੂਆਂ ਦੀ ਕੁਰਬਾਨੀ ਦਿੱਤੀ ਜਾਂਦੀ ਸੀ, ਨਿਰੇ ਪਸ਼ੂ ਹੀ ਨਹੀਂ, ਕਈ ਥਾਈਂ ਤਾਂ ਮਨੁੱਖ ਭੀ ਬਲੀਦਾਨ ਕੀਤੇ ਜਾਂਦੇ ਸਨ। ਇਸ ਦਾ ਨਤੀਜਾ ਇਹ ਨਿਕਲਿਆ ਕਿ ਐਸੀਆਂ ਕੌਮਾਂ ਦੇ ਆਪਣੇ ਸੁਭਾਵ ਭੀ ਲਹੂ-ਪੀਣੇ ਤੇ ਮਾਣਸ-ਖਾਣੇ ਬਣ ਗਏ। ਐਸ ਵੇਲੇ ਭੀ ਅਜਿਹੇ ਮਤ ਅਫ਼ਰੀਕਾ, ਏਸ਼ੀਆ ਤੇ ਅਮਰੀਕਾ ਵਿਚ ਮਿਲਦੇ ਦੱਸੀਦੇ ਹਨ। ਮਨੁੱਖ ਅਜੇ ਦੇਵਤਾ ਤਾਂ ਨਹੀਂ ਬਣ ਸਕਿਆ, ਪਰ ਤਰੱਕੀ ਜ਼ਰੂਰ ਕਰ ਰਿਹਾ ਹੈ। ਜੇ ਸਮੁੱਚੇ ਤੌਰ 'ਤੇ ਧਰਤੀ ਦਾ ਹਾਲ ਤੱਕੀਏ ਤਾਂ ਅੱਜ ਤੋਂ ਇਕ ਹਜ਼ਾਰ ਸਾਲ ਪਹਿਲਾਂ ਦੀ ਹਾਲਤ ਨਾਲੋਂ ਬਹੁਤ ਤਰੱਕੀ ਹੈ। ਅੱਜ-ਕੱਲ੍ਹ ਦੀ ਸਾਇੰਸ ਨੇ ਭੀ ਧਾਰਮਿਕ ਸੱਭਿਅਤਾ ਨੂੰ ਸਾਰੀ ਧਰਤੀ ਉਤੇ ਖਿਲਰਨ ਵਿਚ ਬੜੀ ਸਹਾਇਤਾ ਦਿੱਤੀ ਹੈ।

ਇਸ ਧਾਰਮਿਕ ਤਰੱਕੀ ਦੇ ਹੋਰ ਵਧਣ ਫੁੱਲਣ ਵਾਸਤੇ ਹਰੇਕ ਪ੍ਰਾਣੀ-ਮਾਤਰ ਸਹਾਇਤਾ ਵਜੋਂ ਆਪਣੇ ਵਿਤ-ਅਨੁਸਾਰ ਆਪਣਾ ਹਿੱਸਾ ਪਾ ਸਕਦਾ ਹੈ ਤੇ ਹਿੱਸਾ ਪਾਉਣਾ ਫ਼ਰਜ਼ ਹੈ। 'ਧਰਮ' ਇਕੱਲਾ ਵਧ ਫੁੱਲ ਨਹੀਂ ਸਕਦਾ, ਬੰਦਿਆਂ ਦੀ ਰਾਹੀਂ ਹੀ ਇਸ ਦਾ ਪ੍ਰਕਾਸ਼ ਹੋ ਸਕਦਾ ਹੈ, ਤੇ ਬੰਦਿਆਂ ਵਿਚ ਸੁਚੱਜਾ ਪ੍ਰਕਾਸ਼ ਹੋਣ ਲਈ ਇਹ ਅੱਤ ਜ਼ਰੂਰੀ ਹੈ ਕਿ ਬੰਦਿਆਂ ਨੂੰ ਵਿੱਦਿਆ ਦਾ ਚਾਨਣ ਮਿਲੇ; ਨਹੀਂ ਤਾਂ, ਇਕ ਨੀਵੀਂ ਜਿਹੀ ਸੱਭਿਅਤਾ ਵਿਚ ਧਰਮ ਭੀ ਨੀਵੇਂ ਦਰਜੇ 'ਤੇ

ਹੀ ਰਹੇਗਾ। ਇਸਲਾਮ ਵਾਹਦ-ਪ੍ਰਸਤੀ ਸਿਖਾਉਂਦਾ ਹੈ, ਪਰ ਪਿੰਡਾਂ ਵਿਚ ਜਾ ਕੇ ਵੇਖੋ, ਬਥੇਰੇ ਅਨਪੜ੍ਹ ਮੁਸਲਮਾਨ ਕਬਰਾਂ ਤੇ ਖ਼ਾਨਗ਼ਾਹਾਂ ਉਤੇ ਦੀਵੇ ਜਗਾਉਂਦੇ ਫਿਰਦੇ ਹਨ। ਗੁਰਮਤਿ ਤੋਂ ਅੰਞਾਣ ਕਈ ਸਿਖ ਭੀ ਗੁਰੂ ਗ੍ਰੰਥ ਸਾਹਿਬ ਅਗੇ ਭੋਜਨ ਦੇ ਥਾਲ ਇਉਂ ਰੱਖਣ ਲਗ ਪਏ ਹਨ ਜਿਵੇਂ ਮੂਰਤੀ ਅਗੇ ਰਖੇ ਜਾਂਦੇ ਹਨ। ਗਰਮੀਆਂ ਦੀ ਬਹਾਰੇ ਗੁਰੂ ਗ੍ਰੰਥ ਸਾਹਿਬ ਉਤੇ ਬਿਜਲੀ ਦੇ ਪੱਖੇ ਚਲਾਂਦੇ ਹਨ ਤੇ ਸਿਆਲ ਵਿਚ ਰੂੰ-ਦਾਰ ਰੁਮਾਲ ਦੇਂਦੇ ਹਨ। ਇਹੀ ਹਾਲਤ ਹਰੇਕ ਮਜ਼ਹਬ ਦੇ ਬੰਦਿਆਂ ਵਿਚ ਵਾਪਰਨੀ ਕੁਦਰਤੀ ਗੱਲ ਹੈ। ਜਿਉਂ ਜਿਉਂ ਚੰਗੀ ਵਿੱਦਿਆ ਤੇ ਚੰਗੇ ਖ਼ਿਆਲਾਂ ਦਾ ਵਾਧਾ ਹੁੰਦਾ ਹੈ, ਤਿਉਂ ਤਿਉਂ 'ਧਰਮ' ਵਧੀਕ ਪਵਿੱਤਰ ਹੁੰਦਾ ਜਾਂਦਾ ਹੈ। ਜਿਥੇ ਜਹਾਲਤ ਤੇ ਵਹਿਮ ਹਨ, ਓਥੇ 'ਧਰਮ' ਭੀ ਜਾਦੂ ਟੂਣਿਆਂ ਵਿਚ ਫਸ ਜਾਂਦਾ ਹੈ। ਅਵਿੱਦਿਆ ਦੇ ਕਾਰਨ ਮਜ਼ਹਬੀ ਫ਼ਸਾਦ ਹੋਇਆ ਕਰਦੇ ਹਨ। ਸ੍ਰੀ ਕਲਗੀਧਰ ਪਿਤਾ ਜੀ ਨੇ ਆਪਣੇ ਪਿਆਰੇ ਪੰਥ ਵਿਚ ਵਿਦਿਆ ਦੇ ਪਰਚਾਰ ਲਈ ਖ਼ਾਸ ਉੱਦਮ ਕੀਤੇ, ਕਈ ਬੋਲੀਆਂ ਦੇ ੫੨ ਪਰਸਿੱਧ ਵਿਦਵਾਨ ਕਵੀਆਂ ਦੀ ਹਜ਼ੂਰ ਸਦਾ ਸਰ-ਪ੍ਰਸਤੀ ਕਰਦੇ ਰਹੇ। ਸਿਖ ਕੌਮ ਵਿਚ ਵਿਦਿਆ ਦਾ ਪਰਚਾਰ ਕਰਨ ਲਈ ਸਤਿਗੁਰੂ ਜੀ ਨੇ ਪੰਜ ਸਿੰਘਾਂ ਨੂੰ ਪੜ੍ਹਨ ਲਈ ਕਾਂਸ਼ੀ ਭੇਜਿਆ ਸੀ। ਸਤਿਗੁਰੂ ਜੀ ਦੇ ਵੇਲੇ ਤੋਂ ਹੀ ਸਿਖ-ਧਰਮਸਾਲਾਂ ਵਿਚ ਬੱਚੇ ਬੱਚੀਆਂ ਨੂੰ ਵਿਦਿਆ ਪੜ੍ਹਾਈ ਜਾਂਦੀ ਸੀ।

ਪਰ, ਅੱਜ-ਕੱਲ੍ਹ ਇਕ ਅਜੀਬ ਤੌਖਲਾ ਵਧ ਰਿਹਾ ਹੈ। ਕੀ ਮਨੁੱਖ ਵਿਦਿਆ ਪੜ੍ਹ ਕੇ ਧਰਮ ਛੱਡ ਦੇਵੇਗਾ ?

ਇਸ ਦਾ ਉੱਤਰ ਸਾਫ਼ ਪਰਤੱਖ ਹੈ। ਹੁਣ ਤਕ ਕੀ ਹੁੰਦਾ ਆਇਆ ਹੈ ? ਓਹੀ ਹੁਣ ਤੇ ਅਗਾਂਹ ਨੂੰ ਹੋਵੇਗਾ। ਧਰਮ ਸੰਬੰਧੀ ਵਹਿਮ, ਭਰਮ ਤੇ ਨਿਰਦਇਅਤਾ ਵਾਲੇ ਰਿਵਾਜ ਮਨੁੱਖ ਛਡਦਾ ਚਲਿਆ ਆਇਆ ਹੈ, ਉੱਚਤਾ ਤੇ ਪਵਿੱਤਰਤਾ ਨੂੰ ਗ੍ਰਹਿਣ ਕਰਦਾ ਆ ਰਿਹਾ ਹੈ। ਜਿਉਂ ਜਿਉਂ ਸਭਿਅਤਾ ਵਧ ਰਹੀ ਹੈ, ਮਨੁੱਖ ਸ੍ਰੇਸ਼ਟ ਖ਼ਿਆਲਾਂ ਦੀ ਕਦਰ ਕਰ ਰਿਹਾ ਹੈ। ਵਿਦਿਆ, ਪੁਸਤਕਾਂ, ਕੁਦਰਤ, ਹੁਨਰ, ਕੀਰਤਨ—ਮੁਕਦੀ ਗੱਲ, ਹਰੇਕ ਚੀਜ਼ ਦੀ, ਜੋ ਇਸ ਦੇ ਰੂਹ ਤੇ ਜ਼ਿੰਦਗੀ ਦੇ ਵਧਣ ਫੁੱਲਣ ਵਿਚ ਸਹਾਇਤਾ ਕਰਦੀ ਹੈ, ਮਨੁੱਖ ਦਿਨੋ ਦਿਨ ਵਧੀਕ ਕਦਰ ਕਰਦਾ ਹੈ। ਸੋ ਵਧੀਕ ਵਿਦਿਆ ਦੇ ਆਇਆਂ ਮਜ਼ਹਬ ਭੀ, ਚੂੰਕਿ ਇਹ ਇਨਸਾਨੀ ਜੀਵਨ ਨੂੰ ਵਿਸ਼ਾਲ ਬਣਾਉਣ ਲਈ ਬੜੀ ਤਾਕਤ ਰਖਦਾ ਹੈ, ਮਨੁੱਖ ਦੇ ਹਿਰਦੇ ਵਿਚ ਆਪਣੀ ਥਾਂ ਬਣਾਈ ਰਖੇਗਾ।

# ਅੰਮਾ ਦੀ ਝੋਲੀ

## ੧

ਵਾਹ! ਬਾਲ ਅਵਸਥਾ ਭੀ ਕੇਹੀ ਸੁੰਦਰ ਅਵਸਥਾ ਹੈ। ਮਨੁੱਖਾ ਜਨਮ ਵਿਚ ਸੁਆਦਲੀ ਦਾਤਿ ਹੈ। ਜਿਵੇਂ ਬਾਲਕਾਂ ਦੇ ਸੋਹਣੇ ਸੋਹਣੇ ਮੁਖੜੇ 'ਤੇ ਕੋਮਲ ਕੋਮਲ ਸਰੀਰ, ਕਠੋਰ ਹਿਰਦੇ ਵਾਲੇ ਮਨੁੱਖ ਨੂੰ ਭੀ ਪਿਆਰੇ ਲਗਦੇ ਹਨ, ਤਿਵੇਂ ਉਹਨਾਂ ਦਾ ਮਿੱਠਾ ਮਿੱਠਾ ਸੁਭਾਉ, ਭੋਲੀਆਂ ਭੋਲੀਆਂ ਗੱਲਾਂ, ਪਿਆਰ ਭਰੀਆਂ ਖੇਡਾਂ ਭੀ ਸਭ ਦੇ ਮਨ ਨੂੰ ਖਿੱਚ ਪਾਉਂਦੀਆਂ ਹਨ। ਅੰਞਾਣਾ ਬਾਲ ਤੋਤਲੀਆਂ ਗੱਲਾਂ ਕਰਦਾ ਹੈ, ਉਸ ਦਾ ਹਸੂੰ ਹਸੂੰ ਕਰਦਾ ਮੁਖੜਾ ਵੇਖ ਕੇ ਇਉਂ ਪ੍ਰਤੀਤ ਹੁੰਦਾ ਹੈ, ਜਿਵੇਂ "ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ" ਸਾਖਿਆਤ ਬਾਲਕ ਦੇ ਅੰਦਰ ਆਪ ਬੋਲ ਰਿਹਾ ਹੈ। ਬਾਲਕ ਵਲ ਵੇਖ ਕੇ ਅੰਮਾ ਦਾ ਹਿਰਦਾ ਕੌਲ ਫੁੱਲ ਵਾਂਗ ਵਿਗਸਦਾ ਹੈ, ਮਾਂ ਬਾਲ ਨੂੰ ਘੁਟ ਘੁਟ ਕੇ ਗਲ ਨਾਲ ਲਾਉਂਦੀ ਹੈ, ਮੂੰਹ ਸਿਰ ਚੁੰਮਦੀ ਹੈ ਤੇ ਕਦੇ ਕਦੇ ਪਿਆਰ ਦੇ ਵਲਵਲੇ ਵਿਚ ਆ ਕੇ ਉਹਦੀਆਂ ਗੁਲਾਬੀ ਗੱਲ੍ਹਾਂ ਉੱਤੇ ਪੋਲੀ ਜਿਹੀ ਚਪੇੜ ਭੀ ਮਾਰ ਦੇਂਦੀ ਹੈ। ਬਾਲਕ ਭੀ ਨਵੀਂ ਫੁੱਟੀ ਵੇਲ ਵਰਗੀਆਂ ਆਪਣੀਆਂ ਬਾਹਵਾਂ ਅੰਮਾ ਦੇ ਗਲ ਵਿਚ ਪਾ ਲੈਂਦਾ ਹੈ। ਜੇ ਅੰਮਾ ਚੁੰਮਣ ਲੱਗੇ, ਤਾਂ ਮੂੰਹ ਅਗੇ ਕਰ ਦੇਂਦਾ ਹੈ, ਜੇ ਚਪੇੜ ਮਾਰੇ ਤਾਂ ਭੀ ਗੱਲ੍ਹਾਂ ਅਗੇ ਕਰਦਾ ਹੈ, ਖਿੜ ਖਿੜ ਕੇ ਹੱਸਦਾ ਹੈ ਤੇ ਅੰਮਾ ਦੀ ਛਾਤੀ ਨਾਲ ਚੰਬੜਦਾ ਹੈ।

ਹੇ ਸਿਰਜਣਹਾਰ, ਤੇਰੀ ਅਚਰਜ ਕੁਦਰਤ ਹੈ! ਜੰਮਦੇ ਬਾਲ ਵਿਚ ਤੂੰ ਆਪਣਾ ਅਸਲੀ ਪਿਆਰ, ਮਿਠਾਸ ਤੇ ਭੋਲੇਪਣ ਵਾਲਾ ਸੁਭਾਉ ਕੁੱਟ ਕੁੱਟ ਕੇ ਭਰ ਦਿਤਾ ਹੈ, ਜਿਸ ਨੂੰ ਵੇਖ ਵੇਖ ਕੇ ਅੰਮਾ ਕੁਰਬਾਨ ਹੋ ਰਹੀ ਹੈ। ਆਪਣੇ ਸਰੀਰ 'ਤੇ ਅਨੇਕਾਂ ਦੁਖ ਸਹਾਰ ਕੇ ਏਸ ਸੋਹਣੇ ਨਿੱਕੇ ਜਿਹੇ ਖਿਡਾਉਣੇ ਦੀ ਸੇਵਾ ਕਰ ਰਹੀ ਹੈ। ਅੰਮਾ ਤਾਂ ਕਿਤੇ ਰਹੀ, ਗੁਆਂਢ ਦੀਆਂ ਮੁਟਿਆਰ ਕੁੜੀਆਂ ਭੀ ਸਾਰਾ ਸਾਰਾ ਦਿਨ ਕੁਛੜੋਂ ਨਹੀਂ ਲਾਹੁੰਦੀਆਂ।

## ੨

ਬਾਲਕ ਰਤਾ ਸਿਆਣਾ ਹੋਇਆ, ਖੇਡਣ ਵਲ ਰੁਚੀ ਪਈ ਔਰ ਵੇਖੋ! ਹਾਣੀਆਂ ਨਾਲ ਕਰਿੰਗੜੀ ਪਾਈ ਗਲੀਆਂ ਵਿਚ ਭੱਜਾ ਫਿਰਦਾ ਹੈ। ਰਲ ਕੇ ਖੇਡਦੇ ਹਨ, ਮਿੱਟੀ ਦੇ ਖਿਡਾਉਣੇ ਬਣਾਉਂਦੇ ਹਨ, ਕਦੇ ਬਣਾਉਂਦੇ ਹਨ, ਕਦੇ ਢਾਹੁੰਦੇ ਹਨ। ਖੇਡਦਿਆਂ ਖੇਡਦਿਆਂ ਮਨ ਉਚਾਟ ਹੋਇਆ ਤੇ ਸਭੇ ਉਠੇ। ਇਕ ਬਾਲਕ ਬੋਲਿਆ : ਆਓ, ਭਾਈ! ਨ੍ਹਾਉਣ ਚੱਲੀਏ। ਸਾਰੇ ਖੂਹ 'ਤੇ ਗਏ; ਅਉਲੂ ਵਿਚ ਜਾ ਵੜੇ। ਨ੍ਹਾਉਂਦਿਆਂ ਨ੍ਹਾਉਂਦਿਆਂ ਇਕ ਦੂਜੇ 'ਤੇ ਛਿੱਟੇ ਮਾਰਨ ਲਗ ਪਏ। ਏਸੇ ਖੇਡ ਵਿਚ ਦੋ ਬਾਲਕ ਆਪੋ ਵਿਚ ਲੜ ਪਏ, ਗੁਥਮਗੁਥਾ ਹੋ ਪਏ। ਦੋਵੇਂ ਰੋਂਦੇ ਘਰੀਂ ਆਏ। ਕਮਲੀਆਂ—ਪਰ ਆਪਣੇ ਵਲੋਂ ਸਿਆਣੀਆਂ—ਮਾਵਾਂ ਇਕ ਦੂਜੀ ਵਲ ਉਲਾਂਭਾ ਲਿਆਈਆਂ ਤੇ ਗੱਲੋ ਗੱਲੀ ਲੜ ਪਈਆਂ।

ਪਰ, ਹੈਂ! ਉਹ ਦੋਵੇਂ ਬਾਲਕ ਕਿਧਰ ਗਏ? ਵਾਹ ਭੋਲੀ ਅਵਸਥਾ! ਮਾਵਾਂ ਨੇ ਤਾਂ ਘਰ ਵਿਚ ਘੋਲ ਮਚਾ ਦਿਤੇ ਹਨ, ਪਰ ਉਹ ਬਾਲਕ ਫੇਰ ਗਲਵਕੜੀ ਪਾਈ ਰਵਾਂ-ਰਵੀਂ ਬਾਹਰ ਜਾ ਰਹੇ ਹਨ ਤੇ ਫੇਰ ਖੇਡ ਵਿਚ ਮਸਤ ਹੋ ਗਏ ਹਨ।

ਹੇ ਨਿਰਵੈਰ ਦਾਤਾ! ਸੰਸਾਰ ਦੇ ਵਿਦਵਾਨ ਸਾਰੀ ਸਾਰੀ ਉਮਰ ਤੇਰੀ ਹੋਂਦ ਲੱਭਣ ਅਤੇ ਸਾਬਤ ਕਰਨ ਵਾਸਤੇ ਸ਼ਾਸਤਰਾਂ ਵਿਚ ਖਪ ਰਹੇ, ਪਰ ਤੂੰ ਆਪਣੀ ਮਿਹਰ ਕਰ ਕੇ ਆਪਣਾ ਖ਼ਾਸ ਮਹਿਰਮ ਘੱਲਿਆ, ਜਿਸ ਨੇ ਵਿਲਕਦੇ ਜੀਆਂ ਨੂੰ ਤੇ ਚਤੁਰਾਈ ਦੀ ਅਹੰਗਤਾ ਵਿਚ ਹਉਂ ਹਉਂ ਕਰਦੇ ਮਨੁੱਖਾਂ ਨੂੰ ਆਖਿਆ—"ਭੋਲੇ ਭਾਇ ਮਿਲੈ ਰਘੁਰਾਇਆ।" ਦੁਨੀਆ ਦੇ ਸਿਆਣੇ ਤੇ ਚਤੁਰ ਮਨੁੱਖ ਲੋਕਾਂ ਨੂੰ ਉੱਨਤੀ ਦੇ ਰਾਹੇ ਪਾਣ ਦੇ ਆਹਰ ਵਿਚ ਚਤੁਰਾਈਆਂ ਤੇ ਸਿਆਣਪਾਂ ਤੋਂ ਕੰਮ ਲੈ ਰਹੇ ਸਨ। ਸਿੱਟਾ ਇਹ ਨਿਕਲਦਾ ਸੀ ਕਿ ਲੋਕਾਂ ਨੂੰ ਉੱਨਤ ਕਰਨਾ ਤਾਂ ਕਿਤੇ ਰਿਹਾ, ਆਪ ਹੀ ਸਿਆਣਪਾਂ ਦੀ ਟੇਕ ਰਖਦੇ ਰਖਦੇ ਅਹੰਕਾਰ ਦੇ ਟੋਏ ਵਿਚ ਜਾ ਫਸਦੇ ਸਨ। ਏਸੇ ਦਸ਼ਾ ਨੂੰ ਵੇਖ ਕੇ ਕਬੀਰ ਜੀ ਨੇ ਆਖਿਆ :

**ਕਬੀਰ ਭਾਰ ਪਰਾਈ ਸਿਰਿ ਚਰੈ, ਚਲਿਓ ਚਾਹੈ ਬਾਟ॥**
**ਅਪਨੇ ਭਾਰਹਿ ਨ ਡਰੈ, ਆਗੈ ਅਉਘਟ ਘਾਟ॥੯੯॥**

ਪਰ ਹਾਂ, ਪ੍ਰੀਤਮ-ਪ੍ਰਭੂ ਨੇ ਆਪਣਾ ਖ਼ਾਸ ਮਹਿਰਮ ਘੱਲਿਆ, ਉਸ ਨੇ ਸਿਆਣਪ ਦੇ ਕਾਰਨ ਵਿਲਕਦਿਆਂ ਨੂੰ ਬਾਲਕ ਬਣਾਇਆ। ਬਾਲਕ ਨੇ ਜਿਉਂ ਜਿਉਂ ਮਿੱਠੀਆਂ ਗੱਲਾਂ ਕੀਤੀਆਂ, ਅੰਮਾ ਨੇ ਪਿਆਰ ਕੀਤਾ, ਗਲ ਲਾਇਆ।

ਜਿਉਂ ਜਿਉਂ ਅੰਮਾ ਨੇ ਪਿਆਰਿਆ, ਬਾਲਕ ਨੂੰ ਭੀ ਅੰਮਾ ਦਾ ਚੁੰਮਣਾ ਤੇ ਚਪੇੜ ਮਾਰਨਾ ਇਕੋ ਜਿਹਾ ਸੁਆਦਲਾ ਲੱਗਾ।

### ੩

ਪਰ, ਹੇ ਨਿਕਾਰੀ ਸਿਆਣਪ! ਵਿਛੋੜੇ ਜੜ੍ਹ ਸਿਆਣਪ! ਤੇਰੇ ਆਉਂਦਿਆਂ ਹੀ ਉਹ ਮਾਂ-ਪੁੱਤ ਦੀਆਂ ਗਲਵੱਕੜੀਆਂ ਦੂਰ ਹੋ ਗਈਆਂ। ਨਾ ਅੰਮਾ ਉਹ ਪਿਆਰ ਕਰਦੀ, ਨਾ ਪੁੱਤ ਨੂੰ ਪਿਆਰ ਭਾਉਂਦਾ ਹੈ। ਮਾਂ ਪੁੱਤ ਵਾਲਾ ਸਾਕ ਤਾਂ ਅਨੁਭਵ ਹੋ ਰਿਹਾ ਹੈ, ਪਰ ਪਹਿਲਾ ਰਸ ਨਹੀਂ ਰਿਹਾ।

ਏਸ ਸਿਆਣਪ ਤੇ ਅਕਲ ਨੇ ਏਥੇ ਹੀ ਬੱਸ ਨਹੀਂ ਕੀਤੀ, ਏਸ ਦੇ ਸਾਥੀਆਂ 'ਤੇ ਭੀ ਜਾ ਅਸਰ ਪਾਇਆ। ਅੱਗੇ ਤਾਂ ਆਪੋ ਵਿਚ ਖੇਡਦੇ ਖੇਡਦੇ ਜੇ ਕਦੇ ਖਹਿ ਪੈਂਦੇ ਸਨ, ਤਾਂ ਘੜੀ ਵਿਚ ਹੀ ਇਕ ਦੂਜੇ ਦੀ ਵਧੀਕੀ ਭੁਲਾ ਦੇਂਦੇ ਸਨ। ਪਰ, ਹੁਣ ਤਾਂ ਜੇ ਝਗੜ ਪੈਣ, ਤਾਂ ਵੈਰ ਅਜਿਹਾ ਕੱਚਾ ਪਾਰਾ ਹੋ ਕੇ ਹੱਡੀਂ ਰਚਦਾ ਹੈ ਕਿ ਨਾਲ ਹੀ ਲੈ ਲੱਥਦਾ ਹੈ। ਸਾਰੀ ਉਮਰ ਧੜੇਬੰਦੀ ਤੇ ਮੁਕੱਦਮੇ-ਬਾਜ਼ੀ ਵਿਚ ਲੰਘ ਜਾਂਦੀ ਹੈ। ਜੇ ਹਾਰ ਜਿੱਤ ਇਕ ਪੀਹੜੀ ਵਿਚ ਨਹੀਂ ਹੋਈ ਤਾਂ ਦੂਜੀ ਪੀਹੜੀ ਵਿਚ ਫੇਰ ਇਹੋ ਚੱਕੀ ਝੁਪ ਪਈ।

ਸਿਰਜਣਹਾਰ ਦੇ ਮਹਿਰਮ ਸਤਿਗੁਰੂ ਜੀ ਨੇ ਸੰਸਾਰ 'ਤੇ ਆ ਕੇ ਵੇਖਿਆ ਕਿ ਅੰਮਾ ਦੀ ਝੋਲੀ ਵਿਚੋਂ ਡਿੱਗੇ ਹੋਏ ਤੇ ਆਪਣੇ ਆਪ ਨੂੰ ਸਿਆਣੇ ਸਮਝਣ ਵਾਲੇ ਜੀਵਾਂ ਨੇ ਏਸ 'ਭੂਮਿ ਰੰਗਾਵਲੀ' ਨੂੰ 'ਵਿਸੂਲਾ ਬਾਗ' ਬਣਾ ਰੱਖਿਆ ਹੈ। ਸਿਰਜਣਹਾਰ ਨੇ ਤਾਂ ਮਿਹਰ ਕਰ ਕੇ ਜੀਆਂ ਨੂੰ ਸੁਖੀ ਰਖਣ ਵਾਲਾ ਆਦਰਸ਼, ਬਾਲ ਅਵਸਥਾ ਦੀ ਰਾਹੀਂ ਪੇਸ਼ ਕੀਤਾ ਸੀ, ਪਰ :

**ਤੁਮ ਕਰਹੁ ਭਲਾ ਹਮ ਭਲੋ ਨ ਜਾਨਹ.....॥** *(ਸੋਰਠਿ ਮ: ੫)*

ਭਰਮ ਕਰਮ ਦੇ ਜਾਲ ਵਿਚ ਫਸੇ ਹੋਏ ਕਈ ਵਿਦਵਾਨਾਂ, ਏਸ ਆਦਰਸ਼ ਨੂੰ ਨਾ ਸਮਝਦੇ ਹੋਏ, ਅਜਿਹਾ ਪਾਸਾ ਪਰਤਿਆ ਕਿ ਸਗੋਂ ਜਿਸ ਘਰ ਵਿਚ ਬਾਲ ਖੇਡਦੇ ਹੋਣ ਉਸ ਘਰ ਨੂੰ ਅਪਵਿੱਤਰ ਆਖਣਾ ਅਰੰਭ ਦਿੱਤਾ।

ਕਰਤਾਰ ਨੇ ਦਇਆ ਕੀਤੀ। ਸਤਿਗੁਰੂ ਆਇਆ, ਸਤਿਗੁਰੂ ਨੇ ਉਪਾਧੀ ਦਾ ਮੂਲ-ਕਾਰਨ ਢੂੰਡਿਆ ਤੇ ਭਾਈ ਮਰਦਾਨੇ ਨੂੰ ਆਖਿਆ : "ਮਰਦਾਨਿਆ! ਅੰਮਾ ਦੀ ਝੋਲੀ ਵਿਚੋਂ ਡਿੱਗ ਕੇ ਜੀਵ ਵਿਲ੍ਹਕ ਰਹੇ ਹਨ, ਅਤੇ ਆਪੋ ਵਿਚ ਖਹਿ ਰਹੇ ਹਨ। ਉੱਠ, ਚੱਲੀਏ, ਇਹਨਾਂ ਨੂੰ ਝਾੜ ਫੂਕ ਕੇ ਫੇਰ ਅੰਮਾ ਦੀ ਗੋਦ

ਪਾਈਏ।" ਪੈਂਡੇ ਝਾਗ ਝਾਗ ਕੇ ਤੇ ਵਲਿੱਖਾਂ ਚੀਰ ਚੀਰ ਕੇ ਦੂਰ ਦੇਸਾਂ ਵਿਚ ਅੱਪੜ ਕੇ ਸਤਿਗੁਰੂ-ਪ੍ਰੀਤਮ ਨੇ ਸਮਝਾਇਆ:

**ਚਤੁਰਾਈ ਨਹ ਚੀਨਿਆ ਜਾਇ॥**
**ਬਿਨੁ ਮਾਰੇ ਕਿਉ ਕੀਮਤਿ ਪਾਇ॥** *(ਗਉੜੀ ਗੁਆਰੇਰੀ ਮ: ੧, ਪੰਨਾ ੨੨੧)*

ਗੁਰਸਿੱਖੀ ਦੇ ਮਹਿਰਮ ਭਾਈ ਗੁਰਦਾਸ ਜੀ ਨੇ ਏਸ ਭੇਤ ਨੂੰ ਇਉਂ ਖੋਲ੍ਹ ਕੇ ਦੱਸਿਆ ਹੈ:

**ਜੈਸੇ ਏਕ ਜਨਨੀ ਕੇ ਹੋਤ ਹੈਂ ਅਨੇਕ ਸੁਤ,**
**ਸਭ ਹੀ ਮਹਿ ਅਧਿਕ ਪਿਆਰੋ ਸੁਤ ਗੋਦ ਕੋ॥**
**ਸਿਆਨੇ ਸੁਤ ਬਨਜ ਬਿਉਹਾਰ ਕੇ ਬਿਚਾਰ ਬਿਖੇ,**
**ਗੋਦ ਮਹਿ ਅਚੇਤੁ, ਹੇਤ ਸੰਪੈ ਨ ਸਹੋਦ ਕੋ॥**
**ਪਲਨਾ ਸੁਆਇ, ਮਾਇ ਗ੍ਰਿਹਿ ਕਾਜ ਲਾਗੈ ਜਾਇ,**
**ਸੁਨਿ ਸੁਤ-ਰੁਦਨ, ਪੈ ਪੀਆਵੈ ਮਨ ਮੋਦ ਕੋ॥**
**ਆਪਾ ਖੋਇ, ਜੋਇ ਗੁਰਿ ਚਰਨ ਸ਼ਰਨਿ ਗਹਿ,**
**ਰਹੈ ਨਿਰਦੋਖ, ਮੋਖ ਅਨਦ ਬਿਨੋਦ ਕੋ॥੩੯੨॥**

ਭਾਵ, ਮਾਂ ਦੇ ਕਈ ਪੁੱਤਰ ਹੋਣ, ਸਾਰਿਆਂ ਵਿਚੋਂ ਵਧੀਕ ਪਿਆਰਾ ਮਾਂ ਨੂੰ ਉਹੀ ਹੁੰਦਾ ਹੈ ਜੋ ਗੋਦੀ ਵਿਚ ਹੈ। ਸਿਆਣੇ ਪੁੱਤਰ ਆਪੋ ਆਪਣੇ ਆਹਰੇ ਰੁੱਝੇ ਪਏ ਹੁੰਦੇ ਹਨ, ਪਰ ਅੰਞਾਣੇ ਗੋਦੀ ਵਾਲੇ ਨੂੰ ਨਾ ਭਰਾਵਾਂ ਦੀ ਸੂਝ ਹੈ ਨਾ ਧਨ ਪਦਾਰਥ ਦੀ। ਮਾਂ ਉਸ ਨੂੰ ਪੰਘੂੜੇ ਵਿਚ ਸੁਆ ਕੇ ਘਰ ਦੇ ਕੰਮ ਵਿਚ ਲੱਗਦੀ ਹੈ, ਪਰ ਉਹਦੇ ਰੋਣ ਦੀ ਅਵਾਜ਼ ਸੁਣ ਕੇ ਝਟ ਆ ਕੇ ਦੁੱਧ ਪਿਆਲ ਕੇ ਉਹਦਾ ਮਨ ਪਰਚਾਉਂਦੀ ਹੈ। ਤਿਵੇਂ ਹੀ, ਜੋ ਮਨੁੱਖ ਆਪਾ-ਭਾਵ ਗਵਾ ਕੇ ਸਤਿਗੁਰੂ ਦੀ ਚਰਨੀ ਲਗਦਾ ਹੈ, ਉਹ ਪਵਿੱਤਰ-ਆਤਮਾ ਰਹਿੰਦਾ ਹੈ ਤੇ ਸਦਾ ਅਨੰਦ ਰਹਿੰਦਾ ਹੈ।

ਪਰ, ਇਹ ਕੰਮ ਕੋਈ ਨਿੱਕਾ ਜਿਹਾ ਨਹੀਂ ਸੀ। ਸਦੀਆਂ ਦੇ ਵਿਛੜੇ ਹੋਏ ਜੀਵ ਵਿਛੋੜੇ ਨਾਲ ਹੀ ਪਿਆਰ ਪਾ ਬੈਠੇ ਸਨ। ਪੁਰਾਣੀਆਂ ਵਾਦੀਆਂ ਹਟਾਉਣ ਵਾਸਤੇ ਢੇਰ ਸਮੇ ਦੀ ਲੋੜ ਸੀ। ਏਸ ਵਾਸਤੇ ਪ੍ਰੀਤਮ-ਸਤਿਗੁਰੂ ਨੇ ਸਾਰੇ ਜਗਤ ਦੀ ਜਾਤਰਾ ਕਰ ਕੇ ਥਾਂ ਥਾਂ ਪਾਠਸ਼ਾਲਾਂ ਖੋਲ੍ਹ ਦਿੱਤੀਆਂ, ਤੇ ਆਪ ਪਾਂਧਾ ਬਣਿਆ। ਜਿਵੇਂ ਹਜ਼ੂਰ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਫੁਰਮਾਇਆ ਹੈ:

**ਸਤਸੰਗਤਿ ਸਤਿਗੁਰ ਚਟਸਾਲ ਹੈ, ਜਿਤੁ ਹਰਿ ਗੁਣ ਸਿਖਾ॥**
**ਧੰਨੁ ਧੰਨੁ ਸੁ ਰਸਨਾ, ਧੰਨੁ ਕਰ, ਧੰਨੁ ਸੁ ਪਾਧਾ ਸਤਿਗੁਰੂ,**
**ਜਿਤੁ ਮਿਲਿ ਹਰਿ ਲੇਖਾ ਲਿਖਾ॥੯॥** *(ਕਾਨੜੇ ਕੀ ਵਾਰ, ਮ: ੪, ਪੰਨਾ ੧੩੧੬)*

ਹਜ਼ੂਰ ਨੇ ਦਸ ਸਰੀਰ ਧਾਰ ਕੇ ਇਹ ਔਖੀ ਕਾਰ ਨਿਬਾਹੀ।

**੪**

ਖਡੂਰ ਸਾਹਿਬ ਵਿਚ ਦੀਵਾਨ ਸਜਿਆ ਹੋਇਆ ਹੈ। ਪਾਂਧਾ-ਸਤਿਗੁਰੂ ਆਪਣੇ ਵਿਦਿਆਰਥੀਆਂ ਨੂੰ ਅੰਮਾ ਦੀ ਝੋਲੀ ਦਾ ਆਦਰਸ਼ ਸਿਖਾ ਰਿਹਾ ਹੈ। ਇਕ ਦੋ ਸਿਖ ਸ਼ਿਕਾਇਤ ਲਿਆਏ। "ਹਜ਼ੂਰ! ਭਾਈ ਮਾਹਣਾ, ਜੋ ਲੰਗਰ ਦਾ ਸੇਵਕ ਹੈ, ਸਿੱਖਾਂ ਨੂੰ ਬੜਾ ਤੰਗ ਕਰਦਾ ਹੈ।" ਸਾਹਿਬਾਂ ਨੇ ਭਾਈ ਮਾਹਣੇ ਨੂੰ ਸਦਵਾਇਆ ਤੇ ਪੁੱਛਿਆ। ਉੱਤਰ ਦਿਤੋਸੂ, "ਹਜ਼ੂਰ! ਮੈ ਤਾਂ ਸਤਿਗੁਰੂ ਦੀ ਸੇਵਾ ਕਰਾਂਗਾ, ਇਹਨਾਂ ਸਿੱਖਾਂ ਦਾ ਮੈਂ ਨੌਕਰ ਨਹੀਂ ਹਾਂ।" ਸਤਿਗੁਰੂ ਜੀ ਨੇ ਜਾਚ ਲਿਆ ਕਿ ਚਤੁਰਾਈ ਦਾ ਮਾਰਿਆ ਹੋਇਆ ਇਹ ਮੰਦਭਾਗੀ ਮਨੁੱਖ ਖਰ੍ਹਵਾ ਬੋਲਦਾ ਹੈ ਤੇ ਆਪਣੀ ਸਿਆਣਪ ਦੇ ਮਾਣ ਵਿਚ ਹੈ, ਏਸੇ ਵਾਸਤੇ ਸਿੱਖਾਂ ਨੂੰ ਮਾੜੇ ਜਾਣ ਕੇ ਆਪ ਨਿਊਣ ਦਾ ਗੁਣ ਧਾਰਨ ਨਹੀਂ ਕਰ ਸਕਿਆ। ਬਚਨ ਹੋਇਆ, "ਜੇ ਸੇਵਾ ਕਰਦਿਆਂ ਭੀ ਹਉਮੈ ਵਿਚ ਸੜਨਾ ਸੀ, ਤਾਂ ਜਾ, ਭਾਈ! ਜੰਗਲ ਵਿਚ ਜਾ ਕੇ ਸੜ ਮਰ।"

**੫**

ਥਾਂ ਥਾਂ 'ਤੇ ਪਾਠਸ਼ਾਲਾਂ ਖੋਲ੍ਹਦਾ ਹੋਇਆ ਸਤਿਗੁਰੂ, ਮਿਹਰਾਂ ਦਾ ਸਾਈਂ ਗੁਰੂ ਹੁਣ ਅਨੰਦਪੁਰ ਸਾਹਿਬ ਨੂੰ ਰੌਣਕ ਬਖ਼ਸ਼ ਰਿਹਾ ਹੈ। ਕਿਤੇ ਸੰਗਤਾਂ ਦੇ ਦੀਵਾਨ ਸਜ ਰਹੇ ਹਨ, ਕਿਤੇ ਸੁੰਦਰ ਮਕਾਨ ਬਣ ਰਹੇ ਹਨ, ਕਿਤੇ ਸੰਗਤਾਂ ਦੇ ਤੇ ਸਤਿਗੁਰੂ ਦੇ ਸੈਰ ਕਰਨ ਵਾਸਤੇ ਮਾਲੀ ਸੋਹਣੇ ਸੋਹਣੇ ਬਗ਼ੀਚੇ ਸਜਾ ਰਹੇ ਹਨ। ਲੌਢੇ ਪਹਿਰ ਦੇ ਦੀਵਾਨ ਦੇ ਸਜਣ ਦਾ ਵੇਲਾ ਹੋਇਆ। ਸਤਿਗੁਰੂ ਜੀ ਮਹਿਲਾਂ ਵਿਚੋਂ ਦੀਵਾਨ-ਅਸਥਾਨ ਵਲ ਤੁਰੇ। ਇਕ ਮਕਾਨ ਦੀ ਇਕ ਮਿਸਤਰੀ ਲਿਪਾਈ ਕਰ ਰਿਹਾ ਸੀ। ਸਤਿਗੁਰੂ ਜੀ ਕੋਲੋਂ ਦੀ ਲੰਘੇ ਤੇ ਚਿੱਕੜ ਦੀਆਂ ਛਿੱਟਾਂ ਸੁੰਦਰ ਬਸਤਰਾਂ ਉੱਤੇ ਜਾ ਪਈਆਂ। ਦੀਵਾਨ ਵਿਚ ਅੱਪੜ ਕੇ ਚੋਜੀ-ਪ੍ਰੀਤਮ ਨੇ ਇਕ ਸਿਖ ਨੂੰ ਹੁਕਮ ਦਿਤਾ ਕਿ ਫ਼ਲਾਣੇ ਮਿਸਤਰੀ ਸਿੰਘ ਨੂੰ ਸੱਦ ਲਿਆਵੋ। ਸਿੰਘ ਅਦਬ ਨਾਲ ਹਜ਼ੂਰੀ ਵਿਚ ਹਾਜ਼ਰ ਹੋਇਆ। ਰੰਗਾ-ਰੰਗ ਦੇ ਕੌਤਕ ਵਿਖਾ ਕੇ ਸੋਹਣੀਆਂ

ਸਿਖ-ਮੱਤਾਂ ਸਿਖਾਉਣ ਵਾਲੇ ਦੋ ਜਹਾਨ ਦੇ ਸਾਈਂ ਸਤਿਗੁਰੂ ਨੇ ਸੰਗਤਿ ਵਲ ਧਿਆਨ ਕਰ ਕੇ ਬਚਨ ਕੀਤਾ, "ਖ਼ਾਲਸਾ ਜੀ! ਏਸ ਸਿੰਘ ਨੇ ਅੱਜ ਸਾਡੇ ਪੁਸ਼ਾਕੇ ਉਤੇ ਛਿੱਟਾਂ ਪਾ ਦਿੱਤੀਆਂ ਹਨ, ਏਸ ਵਾਸਤੇ ਏਸ ਨੂੰ ਦੋ ਧੱਪੇ ਲਾਉਣੇ ਚਾਹੀਦੇ ਹਨ।" ਬੱਸ! ਇਹ ਬਚਨ ਹੋਣ ਦੀ ਢਿੱਲ ਸੀ ਕਿ ਇਕ ਉੱਠ, ਦੂਜਾ ਉੱਠ, ਤੀਜਾ ਭੀ ਉੱਠ, ਕਿਰਨ-ਮਕਿਰਨੀ ਕਈ ਸਿੰਘਾਂ ਨੇ ਉੱਠ ਕੇ ਉਸ ਗ਼ਰੀਬ ਨੂੰ ਦੋ ਦੋ ਧੱਪੇ ਲਾ ਦਿੱਤੇ। ਸਾਹਿਬ ਵਿਸਮਾਦ ਦਸ਼ਾ ਵਿਚ ਇਹ ਸਾਰਾ ਕੌਤਕ ਵੇਖਦੇ ਰਹੇ। ਜਦੋਂ ਬਹੁਤਿਆਂ ਨੇ ਇਹ ਸੇਵਾ ਕਰ ਲਈ, ਤਾਂ ਹਜ਼ੂਰ ਨੇ ਫ਼ੁਰਮਾਇਆ: "ਖ਼ਾਲਸਾ ਜੀ! ਅਸਾਂ ਦੋ ਧੱਪੇ ਆਖੇ ਸਨ, ਤੁਸਾਂ ਕਈ ਦੋ ਲਾ ਦਿਤੇ ਹਨ।" ਏਸ ਦਾ ਕਾਰਨ ਇਹ ਹੈ ਕਿ ਮਨੁੱਖ ਦੂਜੇ ਦੇ ਐਬਾਂ ਨੂੰ ਤੱਕਣ ਵੇਲੇ ਆਪਣੇ ਅੰਦਰ ਝਾਤੀ ਮਾਰਨੀ ਭੁਲ ਜਾਂਦਾ ਹੈ। ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਪਿਆਰ ਦੀ ਥਾਂ ਹੋਰ ਕ੍ਰੋਧ ਤੇ ਕੁਬੋਲ ਆਦਿਕਾਂ ਤੋਂ ਕੰਮ ਲੈਂਦਾ ਹੈ। ਏਸ ਭੁਲ ਤੋਂ ਸਿਖ ਨੂੰ ਬਚਾਉਣ ਵਾਸਤੇ ਹੀ ਹੁਕਮ ਹੈ:

**ਫਰੀਦਾ ਜੇ ਤੂ ਅਕਲਿ ਲਤੀਫੁ, ਕਾਲੇ ਲਿਖੁ ਨ ਲੇਖ॥**
**ਆਪਨੜੇ ਗਿਰੀਵਾਨ ਮਹਿ, ਸਿਰੁ ਨੀਵਾਂ ਕਰਿ ਦੇਖੁ॥੬॥** *(ਪੰਨਾ ੧੩੭੮)*

ਤਾਂ ਚੋਜੀ ਸਤਿਗੁਰੂ ਜੀ ਨੇ ਹੁਕਮ ਦਿਤਾ, "ਏਸ ਸਿੰਘ ਨਾਲ ਇਤਨਾ ਅਯੋਗ ਵਰਤਾਉ ਹੋਇਆ ਹੈ, ਹੁਣ ਕੋਈ ਸਿੰਘ ਆਪਣੀ ਲੜਕੀ ਦਾ ਸਾਕ ਏਸ ਨੂੰ ਦੇਵੇ।" ਫੇਰ ਤਾਂ ਕਿਤਨਾ ਚਿਰ ਹੀ ਦੀਵਾਨ ਵਿਚ ਚੁਪ ਚਾਪ ਰਹੀ[1]। ਸਤਿਗੁਰੂ ਜੀ ਨੇ ਸੰਗਤਿ ਨੂੰ ਗੁਰਬਾਣੀ ਦਾ ਉਪਦੇਸ਼ ਦਿਤਾ ਤੇ ਸਮਝਾਇਆ ਕਿ ਪਿਆਰ ਦਾ ਮਾਰਗ ਹੀ ਪਿਆਰੇ ਦੇ ਦੇਸ ਨੂੰ ਲੈ ਜਾ ਸਕਦਾ ਹੈ।

## ੬

**ਕਬੀਰ ਚਤੁਰਾਈ ਅਤਿ ਘਨੀ, ਹਰਿ ਜਪਿ ਹਿਰਦੈ ਮਾਹਿ॥**
**ਸੂਰੀ ਊਪਰਿ ਖੇਲਨਾ, ਗਿਰੈ ਤ ਠਾਹਰ ਨਾਹਿ॥੧੦੯॥**

ਪਿਸ਼ੌਰ ਵਿਚ ਸਿੱਖਾਂ ਦੇ ਇਕ ਘਰ ਅੱਜ ਬੜਾ ਮੰਗਲਾਚਾਰ ਹੈ। ਸ਼ਬਦ ਕੀਰਤਨ ਹੋ ਰਿਹਾ ਹੈ, ਸਭ ਖ਼ੁਸ਼ੀਆਂ ਦੇ ਸਾਮਾਨ ਹਨ। ਏਥੇ ਅੱਜ ਕੀ ਹੈ? ਸ੍ਰੀ ਦਸਮੇਸ਼ ਸਤਿਗੁਰੂ ਜੀ ਦੇ ਇਕ ਸਿਦਕੀ ਸਿੰਘ ਭਾਈ ਜੋਗਾ ਸਿੰਘ ਜੀ ਦਾ ਅਨੰਦ ਕਾਰਜ ਹੈ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਭੋਗ ਪਿਆ। ਲਾਵਾਂ

੧. ਅਖ਼ੀਰ ਇਕ ਪ੍ਰੇਮੀ ਸਿਖ ਨਿਤਰਿਆ ਸੀ।

ਦਾ ਅਰੰਭ ਹੋਇਆ। ਦੋ ਲਾਵਾਂ ਹੋ ਗਈਆਂ। ਕੋਲੋਂ ਹੀ ਇਕ ਸਿੰਘ ਨੇ ਉੱਠ ਕੇ ਸਿੰਘ ਜੀ ਦੇ ਹੱਥ ਇਕ ਚਿੱਠੀ ਦੇ ਦਿੱਤੀ। ਇਹ ਕੀ ਸੀ ? ਸ੍ਰੀ ਕਲਗੀਧਰ ਜੀ ਦਾ ਹੁਕਮਨਾਮਾ :

'ਭਾਈ ਜੋਗਾ ਸਿੰਘ! ਸਭ ਕੰਮ ਛਡ ਕੇ ਤੁਰ ਪਉ'।

ਧੰਨ ਸਿੱਖੀ ! ਔਹ ਵੇਖੋ, ਲਾਵਾਂ ਅੱਧ ਵਿਚ ਹੀ ਰਹਿ ਗਈਆਂ। ਪਰਵਾਰ ਨੇ ਬਥੇਰਾ ਸਮਝਾਇਆ। ਪਰ ਸਿਦਕ ਵਿਚ ਰੰਗੇ ਹੋਏ ਨੂੰ ਕੌਣ ਮੱਤਾਂ ਦੇਵੇ ? ਵਾਹੋ-ਦਾਹੀ ਉੱਠ ਤੁਰਿਆ। ਪਰ ਵਾਹ ਰੀ ਮਾਇਆ !

**ਕਬੀਰ ਮਾਇਆ ਤਜੀ ਤ ਕਿਆ ਭਇਆ, ਜਉ ਮਾਨੁ ਤਜਿਆ ਨਹੀ ਜਾਇ ॥**
**ਮਾਨ ਮੁਨੀ ਮੁਨਿਵਰ ਗਲੇ, ਮਾਨੁ ਸਭੈ ਕਉ ਖਾਇ ॥੧੫੬॥**

ਮੇਰੇ ਵਰਗਾ ਕੌਣ ਹੈ, ਜੋ ਦੋ ਲਾਵਾਂ ਖੁਣੋਂ ਸੁੰਦਰ ਇਸਤ੍ਰੀ ਨੂੰ ਗੁਰੂ ਦੇ ਹੁਕਮ ਵਿਚ ਛੱਡ ਦੇਵੇ ? ਹੁਸ਼ਿਆਰਪੁਰ ਅੱਪੜੇ। ਹੰਕਾਰ ਨੇ ਮੋਹ ਮਾਇਆ ਵਿਚ ਫਸਾਇਆ। ਇਕ ਵੇਸਵਾ ਨੂੰ ਵੇਖ ਕੇ ਮੋਹਤ ਹੋ ਗਏ। ਪਰ, ਧੰਨ ਰਾਖਾ ਪ੍ਰੀਤਮ-ਸਤਿਗੁਰੂ !

**ਅਪਨੇ ਸੇਵਕ ਕੀ ਆਪੇ ਰਾਖੈ..... ॥੧॥੧੨੯॥** *(ਪੰਨਾ ੪੦੩)*

ਸਾਰੀ ਰਾਤ ਪਹਿਰਾ ਦੇ, ਨਰਕ ਵਿਚ ਡਿਗਦੇ ਨੂੰ ਬਚਾ ਲਿਆ। ਅੰਮ੍ਰਿਤ ਵੇਲੇ ਭਾਈ ਜੀ ਨੂੰ ਸੁਰਤਿ ਆਈ, ਲੱਗਾ ਘਬਰਾਉਣ। ਘਰ ਛੱਡਿਆ ਗੁਰੂ ਵਾਸਤੇ, ਪਰ ਚੰਦਰੀ ਮਾਇਆ ਨੇ ਗੁਰੂ-ਜੋਗਾ ਭੀ ਨਾ ਰਹਿਣ ਦਿਤਾ। ਕਿਥੇ ਜਾਵਾਂ ? ਕੀ ਕਰਾਂ ? ਘਰ ਮੁੜ ਚੱਲਾਂ ? ਪਰ ਇਹ ਘਰ ਤਾਂ ਸਦਾ ਨਾਲ ਨਹੀਂ ਰਹਿਣਾ। ਗੁਰੂ ਤੋਂ ਬੇਮੁਖ ਹੋ ਕੇ ਕਿਹੜੀ ਠੌਰ ? ਸਤਿਗੁਰੂ ਦੇ ਦਰ ਵਲ ਚੱਲਾਂ ? ਕਿਹੜੇ ਮੂੰਹ ਨਾਲ ? ਗੁਰੂ ਕੀ ਆਖੇਗਾ ? ਸੰਗਤਿ ਫਿਟਕਾਰ ਪਾਵੇਗੀ.....ਵਾਹ ਭੋਲਿਆ ਮਨਾ ! ਛੱਡ ਇਹ ਭਰਮ, ਚੇਤਾ ਕਰ :

**ਸੁਤੁ ਅਪਰਾਧ ਕਰਤ ਹੈ ਜੇਤੇ ॥**
**ਜਨਨੀ ਚੀਤਿ ਨ ਰਾਖਸਿ ਤੇਤੇ ॥੧॥** *(ਆਸਾ ਕਬੀਰ ਜੀ, ਪੰਨਾ ੪੭੮)*

ਇਹ ਚੇਤਾ ਆਉਣ ਦੀ ਦੇਰ ਸੀ ਕਿ ਹੁਣ ਤਾਂ ਰੱਬੀ ਬਾਣੀ ਨੇ ਫੇਰ ਦਾਤਾ ਦੇ ਚਰਨਾਂ ਵਿਚ ਧ੍ਰੋ ਦਿਤਾ। ਸ੍ਰੀ ਅਨੰਦਪੁਰ ਸਾਹਿਬ ਦੇ ਰਾਹੇ ਪਿਆ। ਸੰਗਤਿ ਦੇ ਦਰਸ਼ਨ ਕੀਤੇ। ਦੀਵਾਨ ਸਜਿਆ ਹੋਇਆ ਸੀ, ਜਾ ਸਿਰ ਨਿਵਾਇਆ। ਭੋਗ ਪਿਆ, ਸਤਿਗੁਰੂ ਜੀ ਨੇ ਪਿਆਰ ਕੀਤਾ, ਸੰਗਤਿ ਵਲ ਧਿਆਨ ਕਰ ਕੇ ਸਾਹਿਬਾਂ

ਨੇ ਭਾਈ ਜੀ ਦੀ ਪਿਸ਼ੌਰ ਵਾਲੀ ਕੁਰਬਾਨੀ ਸੁਣਾਈ। ਸੰਗਤਿ ਨਿਹਾਲ ਹੋਈ। ਪਰ, ਸਿੰਘ ਜੀ ਨੂੰ ਹੁਸ਼ਿਆਰਪੁਰ ਵਾਲੀ ਕਰਤੂਤ ਚੇਤੇ ਆਈ, ਤੇ ਅਖ਼ੀਰ ਢਹਿ ਕੇ ਚਰਨਾਂ 'ਤੇ ਪਿਆ ਤੇ ਆਖੇ, "ਬਖ਼ਸ਼ ਲਓ"। ਤਾਂ ਬਚਨ ਹੋਇਆ, ਜੀਵ ਭੁੱਲਣ-ਹਾਰ ਹਨ। ਸਿਖ ਭੀ ਕਿਸੇ ਵੇਲੇ ਭੁੱਲ ਸਕਦਾ ਹੈ। ਪਰ ਦੁਨੀਆ ਦੇ ਲੋਕਾਂ ਤੇ ਸਿਖ ਵਿਚ ਫ਼ਰਕ ਹੈ ਕਿ ਭੁੱਲ ਕਰ ਕੇ ਮਨਮੁਖ ਅਤੇ ਹਠੀ ਨਾ ਹੋ ਜਾਵੇ, ਇਹੀ ਆਦਰਸ਼ ਅੱਖਾਂ ਅੱਗੇ ਰੱਖੇ:

**ਕਹਿ ਰਵਿਦਾਸ ਕਹਾ ਕੈਸੇ ਕੀਜੈ ॥**
**ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ ॥੬॥੧॥** *(ਜੈਤਸਰੀ, ਪੰਨਾ ੭੧੦)*

## ੭

ਆਪਾ ਵਾਰ ਕੇ ਨਿਊਣਾ, ਖਿਮਾ ਕਰਨੀ ਤੇ ਮਿੱਠਾ ਬੋਲਣਾ—ਇਹ ਹਨ ਤਿੰਨ ਸੰਥਾ ਬਾਲ-ਅਵਸਥਾ ਵਾਲੇ ਆਦਰਸ਼ ਦੀਆਂ, ਜਿਨ੍ਹਾਂ ਦਾ ਪਰਚਾਰ ਪ੍ਰੀਤਮ-ਸਤਿਗੁਰੂ ਜੀ ਨੇ ਸਦਾ ਹੀ ਕੀਤਾ ਤੇ ਬਾਣੀ ਦੁਆਰਾ ਸਦਾ ਹੀ ਕਰ ਰਹੇ ਹਨ। ਸਤਿਗੁਰੂ ਮਿਹਰ ਕਰੇ, ਅਸੀ ਭੀ ਸੱਚੇ ਸਤਸੰਗੀ ਬਣ ਸਕੀਏ ਤੇ ਬਾਲ-ਬੁਧ ਹੋ ਕੇ ਅੰਮਾ ਦੀ ਝੋਲੀ ਵਿਚ ਟਿਕੇ ਰਹੀਏ। ਸਾਡੀ ਕਥਨੀ ਤਾਂ ਹੀ ਲਾਭਦਾਇਕ ਹੋ ਸਕਦੀ ਹੈ ਜੇ ਰਹਿਣੀ ਭੀ ਇਹੋ ਜਿਹੀ ਹੋ ਜਾਏ। ਅੱਜ-ਕਲ੍ਹ ਅਸ਼ਰਧਾ ਦਿਨੋ ਦਿਨ ਵਧ ਰਹੀ ਹੈ, ਰਤਾ ਰਤਾ ਗੱਲਾਂ 'ਤੇ ਅਸੀ ਆਪੋ ਵਿਚ ਸਦੀਆਂ ਦੇ ਵੈਰ ਬਣਾ ਲੈਂਦੇ ਹਾਂ। ਅਤੇ ਹਰ ਵੇਲੇ ਬਾਂਸ ਵਾਂਗ ਖਹਿ ਖਹਿ ਕੇ ਸੜ ਰਹੇ ਹਾਂ, ਕਿਉਂਕਿ ਗੁਰੂ ਦੀ ਟੇਕ ਮਨ ਵਿਚੋਂ ਗਵਾ ਚੁਕੇ ਹਾਂ, ਸੁਖਦਾਈ ਬਾਣੀ ਨੂੰ ਹਿਰਦੇ ਵਿਚੋਂ ਵਿਸਾਰ ਰਹੇ ਹਾਂ। ਨਿਰੇ ਲੈਕਚਰ ਤੇ ਉਪਦੇਸ਼ ਸਾਡੇ ਅੰਦਰ ਉਹ ਸੁਆਦ ਨਹੀਂ ਬਣਾ ਸਕਦੇ ਜਿਨ੍ਹਾਂ ਦੇ ਫ਼ੋਟੋ ਉੱਪਰ ਵੇਖ ਆਏ ਹਾਂ। ਭਾਈ ਗੁਰਦਾਸ ਜੀ ਲਿਖਦੇ ਹਨ:

**ਖਾਂਡ ਖਾਂਡ ਕਹੈ ਜਿਹਵਾ ਨ ਸ੍ਵਾਦ ਮੀਠੋ ਆਵੈ,**
**ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ॥**
**ਬੈਦ ਬੈਦ ਕਹੈ ਰੋਗ ਮਿਟਤ ਨਾ ਕਾਹੂੰ ਕੋ,**
**ਦ੍ਰਬ ਦ੍ਰਬ ਕਹੈ ਕੋਊ ਦ੍ਰਬਹਿ ਨ ਬਿਲਾਸ ਹੈ॥**
**ਚੰਦਨ ਚੰਦਨ ਕਹੈ ਪ੍ਰਗਟੈ ਨ ਸੁਬਾਸ ਬਾਸੁ,**
**ਚੰਦ੍ਰ ਚੰਦ੍ਰ ਕਹੈ ਉਜੀਆਰੋ ਨ ਪ੍ਰਗਾਸ ਹੈ॥**

**ਤੈਸੇ ਗਿਆਨ ਗੋਸਟਿ ਕਹਤ ਨ ਰਹਤ ਪਾਵੈ,**
**ਕਰਨੀ ਪ੍ਰਧਾਨ ਭਾਨ ਉਦਤਿ ਅਕਾਸ ਹੈ ॥੪੩੭॥**

ਤਾਂ ਤੇ, ਆਓ ਸਤਿਗੁਰੂ ਦੀ ਬਾਣੀ ਦੀ ਵਿਚਾਰ ਲ਼ਈ, ਬਾਣੀ ਦਾ ਰਸ ਲ਼ੈਣ ਲ਼ਈ, ਜਿੱਥੇ ਜਿੱਥੇ ਵੱਸ ਰਹੇ ਹਾਂ, ਮਿਲ ਬੈਠਣ ਦਾ ਉੱਦਮ ਕਰਿਆ ਕਰੀਏ, ਵਿਚਾਰ ਵਾਲੀ ਇਕਾਂਤ ਬਣਾਈਏ, ਸਤਸੰਗ ਵਿਚ ਜੁੜੀਏ, ਜਿੱਥੇ ਇਕ-ਮਨ ਹੋ ਕੇ ਬਾਣੀ ਦਾ ਵੀਚਾਰ ਹੋਇਆ ਕਰੇ। ਜਿਉਂ ਜਿਉਂ ਬਾਣੀ ਦੀ ਵੀਚਾਰ ਹਿਰਦੇ ਵਿਚ ਪਏਗੀ, ਬਾਲ-ਬੁੱਧ ਪ੍ਰਪੱਕ ਹੁੰਦੀ ਜਾਏਗੀ। ਬਾਲ-ਬੁੱਧ ਹੋਏ ਬਿਨਾ ਨਾ ਅੰਮਾ ਨੇ ਪਿਆਰ ਕਰਨਾ ਹੈ, ਅਤੇ ਨਾ ਹੀ ਇਹ 'ਭੂਮਿ ਰੰਗਾਵਲੀ', ਜਿਸ ਨੂੰ ਅਸਾਂ 'ਵਿਸੂਲਾ ਬਾਗ' ਬਣਾ ਲਿਆ ਹੈ, ਪਰਤ ਕੇ 'ਰੰਗਾਵਲੀ' ਬਣਨੀ ਹੈ।

# ਰੋਜ਼ਾਨਾ ਮਨੁੱਖੀ ਜੀਵਨ ਤੇ ਧਰਮ

ਇਕ ਵਾਰੀ ਤ੍ਰਿਲੋਚਨ ਆਪਣੇ ਮਿੱਤਰ ਭਗਤ ਨਾਮਦੇਵ ਜੀ ਨੂੰ ਮਿਲਣ ਆਇਆ। ਅਗੇ ਨਾਮਦੇਵ ਆਪਣਾ ਕਪੜੇ ਛਾਪਣ ਦਾ ਵਿਹਾਰ ਕਰ ਰਿਹਾ ਸੀ। ਤ੍ਰਿਲੋਚਨ ਆਪਣੇ ਮਿੱਤਰ ਨੂੰ ਦੁਨੀਆ ਦੇ ਕੰਮ ਵਿਚ ਰੁੱਝਾ ਸਮਝ ਕੇ ਹੈਰਾਨ ਹੋਇਆ। ਨਾਮਦੇਵ ਨੇ ਉਸ ਦੀ ਹੈਰਾਨੀ ਦਾ ਉੱਤਰ ਦਿੱਤਾ ਕਿ ਮਨੁੱਖ ਨੇ ਹੱਥਾਂ ਨਾਲ ਕਿਰਤ-ਕਾਰ ਕਰਨੀ ਹੈ ਤੇ ਮਨ ਨੂੰ ਪਰਮਾਤਮਾ ਦੀ ਯਾਦ ਨਾਲ ਜੋੜਨਾ ਹੈ। ਇਹਨਾਂ ਦੋਹਾਂ ਦੀ ਇਹ ਗੱਲ-ਬਾਤ ਕਬੀਰ ਜੀ ਨੇ ਇਉਂ ਬਿਆਨ ਕੀਤੀ ਹੈ :

**ਨਾਮਾ ਮਾਇਆ ਮੋਹਿਆ, ਕਹੈ ਤਿਲੋਚਨੁ ਮੀਤ॥**
**ਕਾਹੇ ਛੀਪਹੁ ਛਾਇਲੈ, ਰਾਮਿ ਨ ਲਾਵਹੁ ਚੀਤੁ॥੨੧੨॥**
**ਨਾਮਾ ਕਹੈ ਤਿਲੋਚਨਾ, ਮੁਖ ਤੇ ਰਾਮੁ ਸੰਮ੍ਹਾਲਿ॥**
**ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ॥੨੧੩॥**

'ਦੀਨ' ਤੇ 'ਦੁਨੀਆ' ਨੂੰ ਇਕ ਥਾਂ ਇਕੱਠਾ ਕਰਨਾ, ਧਾਰਮਿਕ ਜ਼ਿੰਦਗੀ ਵਾਸਤੇ ਇਹ ਇਕ ਵੱਡੀ ਭਾਰੀ ਅਜ਼ਮਾਇਸ਼ ਹੈ। ਧਰਮ-ਅਸਥਾਨ ਵਿਚ ਧਰਮੀ ਬਣਨਾ ਰਤਾ ਸੌਖਾ ਹੈ, ਪਰ ਦੁਨੀਆ ਦੇ ਝੰਬੇਲਿਆਂ ਵਿਚ ਧਰਮੀ ਰਹਿਣਾ ਡਾਢਾ ਕਠਨ ਹੈ। ਕਿਸੇ ਮੰਦਰ ਮਸਜਿਦ, ਗਿਰਜੇ ਜਾਂ ਗੁਰਦੁਆਰੇ ਵਿਚ ਬੈਠਾ ਮਨੁੱਖ ਮਨ ਦੀ ਦੌੜ ਨੂੰ ਭਾਵੇਂ ਕੁਝ ਸਮੇ ਲਈ ਰੋਕ ਸਕੇ, ਪਰ ਹੋਰ ਝੰਬੇਲਿਆਂ ਵਿਚ ਆ ਕੇ ਇਹ ਕੰਮ ਬੜਾ ਮੁਸ਼ਕਲ ਹੈ; ਇਉਂ ਜਾਪਦਾ ਹੈ ਜਿਵੇਂ ਹਿਮਾਲੇ ਪਰਬਤ ਦੀ ਠੰਢੀ ਬਰਫ਼ਾਨੀ ਧਰਤੀ ਛੱਡ ਕੇ ਮਨੁੱਖ ਅਫ਼ਰੀਕਾ ਦੇ ਤਪਦੇ ਸਹਿਰਾਈ ਰੇਗਿਸਤਾਨ ਵਿਚ ਅੱਪੜ ਗਿਆ ਹੈ।

'ਦੀਨ' ਤੇ 'ਦੁਨੀਆ' ਨੂੰ ਇਕ ਥਾਂ ਇਕੱਠੇ ਨਾ ਰੱਖ ਸਕਣ ਦੀ ਇਹ ਔਕੜ ਇਤਨੀ ਜ਼ਬਰਦਸਤ ਹੈ ਕਿ ਸ਼ੁਰੂ ਤੋਂ ਮਨੁੱਖ ਇਸ ਦਾ ਟਾਕਰਾ ਕਰਨ ਲਈ ਢੰਗ ਵਰਤਦੇ ਆਏ ਹਨ। ਪੁਰਾਣੇ ਸਮਿਆਂ ਵਿਚ ਧਾਰਮਿਕ ਸੁਭਾਉ ਵਾਲੇ ਬੰਦੇ ਜਗਤ ਨੂੰ ਉੱਕਾ ਹੀ ਛੱਡ ਕੇ ਜੰਗਲ ਦੇ ਕਿਸੇ ਗੋਸ਼ੇ ਵਿਚ ਜਾ ਬੈਠਦੇ ਸਨ। ਧ੍ਰੂ ਭਗਤ ਨੇ ਜਦੋਂ ਮਤ੍ਰੇਈ ਮਾਂ ਦੇ ਹੱਥੋਂ ਆਪਣੀ ਨਿਰਾਦਰੀ ਹੁੰਦੀ ਵੇਖੀ ਤੇ

ਉਸ ਨੂੰ ਪਤਾ ਲੱਗਾ ਕਿ ਇਸ ਦਾ ਉਪਾਉ 'ਬੰਦਗੀ' ਹੀ ਹੈ, ਤਾਂ ਉਹ ਰਾਜ-ਮਹਲ ਛੱਡ ਕੇ ਬਾਹਰ ਜੰਗਲਾਂ ਵਿਚ ਤਪ ਕਰਨ ਚਲਾ ਗਿਆ। ਇਸ ਬਾਰੇ ਇਉਂ ਗਵਾਹੀ ਮਿਲਦੀ ਹੈ:

**ਧ੍ਰੂ ਹੱਸਦਾ ਘਰ ਆਇਆ, ਕਰਿ ਪਿਆਰੁ ਪਿਉ ਕੁਛੜਿ ਲੀਤਾ॥**
**ਬਾਹਹੁ ਪਕੜਿ ਉਠਾਲਿਆ, ਮਨ ਵਿਚਿ ਰੋਸੁ ਮਤ੍ਰੇਈ ਕੀਤਾ॥**
**ਡਡਹੁਲਿੱਕਾ ਮਾ ਪੁਛੈ, ਤੂ ਸਾਵਾਣੀ ਹੈ ਕਿ ਸਰੀਤਾ॥**
**ਸਾਵਾਣੀ ਹਾਂ ਜਨਮ ਦੀ, ਨਾਮੁ ਨ ਭਗਤੀ ਕਰਮੁ ਦ੍ਰਿੜੀਤਾ॥**
**ਕਿਸੁ ਉਦਮ ਤੇ ਰਾਜੁ ਮਿਲੈ, ਸਤ੍ਰੂ ਤੇ ਸਭਿ ਹੋਵਨਿ ਮੀਤਾ॥**
**ਪਰਮੇਸਰੁ ਆਰਾਧੀਐ, ਜਿਦੂੰ ਹੋਈਐ ਪਤਿਤ ਪੁਨੀਤਾ॥**
**ਬਾਹਰਿ ਚਲਿਆ ਕਰਣਿ ਤਪੁ, ਮਨਿ ਬੈਰਾਗੀ ਹੋਇ ਅਤੀਤਾ॥....੧॥ (੧੦)**

ਐਸੇ ਤਿਆਗੀ ਕੋਈ ਇਕ ਦੋ ਚਾਰ ਨਹੀਂ, ਅਨੇਕਾਂ ਹੀ ਹੋਏ ਹਨ, ਧਰਤੀ ਦਾ ਇਤਿਹਾਸ ਭਰਿਆ ਪਿਆ ਹੈ।

ਅੱਜ-ਕਲ੍ਹ ਦੇ ਸਿਆਣਿਆਂ ਨੇ ਇਕ ਹੋਰ ਢੰਗ ਵਰਤਿਆ ਹੈ, ਉਹਨਾਂ ਨੇ 'ਦੀਨ' ਤੇ 'ਦੁਨੀਆ' ਨੂੰ ਐਸੇ ਦੋ ਸ਼ਾਹੂਕਾਰ ਮਿਥ ਲਿਆ ਹੈ, ਜਿਨ੍ਹਾਂ ਦਾ ਕਰਜ਼ਾ ਮਨੁੱਖ ਨੇ ਦੇਣਾ ਹੈ, ਇਕੱਠਾ ਕਰਜ਼ਾ ਤਾਂ ਦੇ ਨਹੀਂ ਸਕਦਾ, ਦੋਹਾਂ ਨਾਲ ਕਿਸ਼ਤਾਂ ਕਰ ਲੈਂਦਾ ਹੈ। ਉਹ ਸਮਝਦਾ ਹੈ ਕਿ ਸਾਰਾ ਦਿਨ ਰੱਬ ਨੂੰ ਚੇਤੇ ਰੱਖਣਾ ਉਹਨਾਂ ਬੰਦਿਆਂ ਦਾ ਕੰਮ ਹੈ ਜਿਨ੍ਹਾਂ ਨੂੰ ਹੋਰ ਕੰਮ ਨਹੀਂ। ਸੋ, ਨਤੀਜਾ ਇਹ ਨਿਕਲਿਆ ਕਿ ਜਿਵੇਂ ਕਾਲਜ ਦੇ ਪ੍ਰੋਫ਼ੈਸਰ ਆਪਣਾ 'ਗਾਊਨ' ਸਿਰਫ਼ ਕਿਸੇ ਖ਼ਾਸ ਇਕੱਠ 'ਤੇ ਹੀ ਵਰਤਦੇ ਹਨ, ਅਗੇ ਪਿਛੇ ਉਹ ਟਰੰਕ ਵਿਚ ਹੀ ਪਿਆ ਰਹਿੰਦਾ ਹੈ; ਤਿਵੇਂ ਧਰਮ ਭੀ ਮੰਦਰ, ਮਸਜਿਦ ਤੇ ਗੁਰਦੁਆਰੇ ਲਈ ਰਹਿ ਗਿਆ ਹੈ। ਜਿਵੇਂ ਕੋਈ ਵਿਹਲਾ ਮਨੁੱਖ ਭੀੜ ਵਿਚੋਂ ਦੀ ਲੰਘੇ, ਤਾਂ ਧੱਕੇ ਪੈਂਦਿਆਂ ਪੈਂਦਿਆਂ ਉਹ ਕਿਸੇ ਗੁੱਠੇ ਜਾ ਲਗਦਾ ਹੈ, ਤਿਵੇਂ ਵਿਹਾਰੀ ਲੋਕਾਂ ਨੇ ਧਰਮ ਨੂੰ ਵਿਹਲਿਆਂ ਦਾ ਕੰਮ ਜਾਣ ਕੇ ਧਰਮ-ਅਸਥਾਨ ਦੀ ਗੁੱਠ ਵਿਚ ਜਾ ਰਖਿਆ ਹੈ। 'ਧਰਮ' ਇਕ ਐਸੀ ਕੌੜੀ ਦਵਾਈ ਸਮਝੀ ਗਈ ਹੈ, ਜੋ ਕਦੇ ਕਦੇ ਪੀਣੀ ਚਾਹੀਦੀ ਹੈ, ਜਦੋਂ ਸਰੀਰ ਨੂੰ ਕੋਈ ਰੋਗ ਆ ਦਬਾਏ। ਆਤਮਾ ਦੀ ਰੋਜ਼ ਦੀ ਤੇ ਹਰ ਵੇਲੇ ਦੀ ਖ਼ੁਰਾਕ ਇਸ ਨੂੰ ਨਹੀਂ ਮੰਨਿਆ ਗਿਆ।

'ਦੀਨ' ਦਾ ਜੋ ਨਿਸ਼ਾਨਾ ਗੁਰੂ ਨਾਨਕ ਦੀ ਬਾਣੀ ਵਿਚ ਆਇਆ ਹੈ, ਉਹ ਇਹਨਾਂ ਦੱਸੇ ਖ਼ਿਆਲਾਂ ਦੇ ਉਲਟ ਹੈ। ਗੁਰੂ ਆਖਦਾ ਹੈ ਕਿ ਰੋਜ਼ੀ ਦੀ

ਖ਼ਾਤਰ 'ਘਾਲ ਕਮਾਈ' ਦਾ ਤੇ 'ਭਗਤੀ' ਦਾ ਆਪੋ ਵਿਚ ਅਜੋੜ ਨਹੀਂ ਹੈ। 'ਧਰਮ' ਮਨੁੱਖ ਦੇ ਫ਼ਰਜ਼ਾਂ ਵਿਚੋਂ ਕੋਈ ਫ਼ਰਜ਼ ਨਹੀਂ, ਸਗੋਂ ਇਹ ਇਕ ਐਸੀ ਸ਼ੈ ਹੈ ਜਿਸ ਦਾ ਹਰੇਕ ਇਨਸਾਨੀ ਫ਼ਰਜ਼ ਨਾਲ ਸੰਬੰਧ ਹੈ। ਪਵਿੱਤਰਤਾ ਨਿਰੀ ਧਰਮ-ਅਸਥਾਨਾਂ ਵਾਸਤੇ ਨਹੀਂ ਹੈ, ਹਰੇਕ ਥਾਂ ਲਈ ਹੈ। ਅਸੀ 'ਦੁਨੀਆ' ਦੇ ਕਾਰ-ਵਿਹਾਰ ਕਰਦੇ ਹਾਂ, ਪਰ ਇਸ ਕਾਰ-ਵਿਹਾਰ ਨਾਲ ਸਾਡੇ ਫੇਫੜਿਆਂ ਦੇ ਕੰਮ (ਸਾਹ ਲੈਣ) ਵਿਚ ਕੋਈ ਰੁਕਾਵਟ ਨਹੀਂ ਪੈਂਦੀ, ਖ਼ੂਨ ਭੀ ਸਰੀਰ ਵਿਚ ਗੇੜੇ ਲਾਈ ਜਾਂਦਾ ਹੈ, ਜਿਸਮ ਭੀ ਵਧਦਾ ਫੁਲਦਾ ਰਹਿੰਦਾ ਹੈ, ਭਾਵੇਂ ਵਿਹਲੇ ਬੈਠੇ ਹਾਂ, ਭਾਵੇਂ ਬੜੇ ਰੁੱਝੇ ਹੋਏ ਹਾਂ। ਜਿਸਮ ਦੀ ਪਰਵਰਿਸ਼ ਦਾ ਇਹ ਕੰਮ ਜਾਰੀ ਰਹਿੰਦਾ ਹੈ, ਏਸੇ ਤਰ੍ਹਾਂ 'ਰੂਹ' ਦੀ ਪਰਵਰਿਸ਼ ਦਾ ਇਹ ਕੰਮ 'ਦੁਨੀਆ' ਦੇ ਕੰਮਾਂ ਦੇ ਨਾਲ ਨਾਲ ਜਾਰੀ ਰਹਿਣਾ ਚਾਹੀਦਾ ਹੈ। ਇਕ ਅੰਗਰੇਜ਼ ਕਵੀ ਲਿਖਦਾ ਹੈ :

We need not bid for cloister'd cell,
Our neighbour and our work farewell,
The trivial round, the common task,
May furnish all we ought to ask
Room to deny ourselves, a road
To bring us daily nearer God.

ਮਨੁੱਖ ਦੀ ਮੌਜੂਦਾ ਜ਼ਿੰਦਗੀ ਚੰਦ-ਰੋਜ਼ਾ ਹੈ। ਜੇ ਇਸ ਦੁਨੀਆਵੀ ਜ਼ਿੰਦਗੀ ਨੂੰ ਕੁਰਬਾਨ ਕਰਨ ਤੋਂ ਬਿਨਾ ਉਸ ਅਟੱਲ ਆਤਮਕ ਜੀਵਨ ਦੇ ਹਾਸਲ ਕਰਨ ਦਾ ਹੋਰ ਕੋਈ ਵਸੀਲਾ ਨਾ ਹੋਵੇ, ਤਾਂ ਇਸ ਨੂੰ ਕੁਰਬਾਨ ਕਰ ਦੇਣਾ ਹੀ ਸਿਆਣਪ ਹੈ, ਨਿਰੀ 'ਦੁਨੀਆ' ਦੀ ਖ਼ਾਤਰ ਪੱਟ ਪਹਿਨਣ ਨਾਲੋਂ ਲੀਰਾਂ ਪਾ ਲੈਣੀਆਂ ਚੰਗਾ ਹੈ। ਫ਼ਰੀਦ ਜੀ ਨੇ ਇਹ ਗੱਲ ਆਖੀ ਹੈ :

**ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥**
**ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥੧੦੩॥**

ਨਿਰਾ ਇਹੀ ਨਹੀਂ, ਜੇ 'ਦੁਨੀਆ' ਵਿਚ ਰਹਿ ਕੇ 'ਦੀਨ' ਨਾ ਮਿਲ ਸਕਦਾ ਹੋਵੇ, ਤਾਂ :

**ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍ ॥**
**ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥੧੧੯॥**

ਫਿਰ ਤਾਂ, ਦੁਨੀਆ ਵਿਚ ਹਰੇਕ ਕਿੱਤੇ ਦੇ ਮਨੁੱਖ ਦਾ ਫ਼ਰਜ਼ ਹੋਵੇਗਾ ਕਿ

ਉਹ ਸਭ ਕੁਝ ਛੱਡ ਕੇ ਰੱਬੀ ਯਾਦ ਵਾਸਤੇ ਜੰਗਲ ਵਿਚ ਜਾ ਬੈਠੇ।

ਪਰ, ਇਹ ਨਾ-ਮੁਮਕਿਨ ਹੈ ਕਿ ਸਾਰੇ ਬੰਦੇ ਕਿਰਤ-ਕਾਰ ਛੱਡ ਕੇ ਰੱਬੀ ਯਾਦ ਵਿਚ ਲਗ ਪੈਣ। ਇਤਨੀ ਕੁਰਬਾਨੀ ਅਸੰਭਵ ਹੈ—ਤੇ, ਇਹੀ ਗੱਲ ਇਕ ਪੱਕਾ ਸਬੂਤ ਹੈ ਕਿ ਇਸ ਕੁਰਬਾਨੀ ਦੀ ਲੋੜ ਨਹੀਂ ਹੈ, ਤਾਹੀਏਂ ਗੁਰੂ ਨਾਨਕ ਦੇਵ ਜੀ ਨੇ ਬਾਬਾ ਫ਼ਰੀਦ ਜੀ ਨੂੰ ਆਖਿਆ ਕਿ ਤੁਹਾਡਾ ਖ਼ਿਆਲ ਤਾਂ ਠੀਕ ਹੈ ਕਿ ਜੇ 'ਦੀਨ' ਤੇ 'ਦੁਨੀਆ' ਦੋਹਾਂ ਵਿਚੋਂ ਇਕ ਚੀਜ਼ ਛੱਡਣੀ ਹੀ ਪਏ ਤਾਂ 'ਦੁਨੀਆ' ਛੱਡ ਦੇਣੀ ਚਾਹੀਦੀ ਹੈ; ਪਰ, ਇਸ ਦੀ ਲੋੜ ਨਹੀਂ, ਦੋਹਾਂ ਦਾ ਆਪੋ ਵਿਚ ਅਜੋੜ ਨਹੀਂ ਹੈ:

**ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ॥**
**ਨਾਨਕ ਘਰਿ ਹੀ ਬੈਠਿਆ ਸਹੁ ਮਿਲੈ,**
**ਜੇ ਨੀਅਤਿ ਰਾਸਿ ਕਰੇਇ॥੧੦੪॥** *(ਮ: ੩, ਪੰਨਾ ੧੩੮੩)*

ਦੁਨੀਆ ਦੇ ਇਸ ਨਜ਼ਾਮ ਨੂੰ ਚਲਾਣ ਵਾਲਾ ਕੋਈ ਐਸਾ ਹਾਕਮ ਨਹੀਂ ਜੋ ਬੰਦਿਆਂ ਵਾਸਤੇ ਅਜਿਹੇ ਕੰਮ ਜ਼ਰੂਰੀ ਥਾਪ ਦੇਵੇ ਜਿਹੜੇ ਅਮਲ ਵਿਚ ਨਾ ਆ ਸਕਣ। ਇਸ ਪੰਜ-ਭੌਤਿਕ ਦੁਨੀਆ ਵਿਚ ਕਿਤੇ ਕੋਈ ਵਿਰੋਧੀ ਨਿਯਮ ਨਹੀਂ ਹਨ, ਮਾਨਸਕ ਮੰਡਲ (Moral World) ਵਿਚ ਭੀ ਕੋਈ ਐਸੇ ਕਾਨੂੰਨ ਨਹੀਂ ਹਨ ਕਿ ਇਕ ਦੀ ਖ਼ਾਤਰ ਦੂਜੇ ਨੂੰ ਤਿਆਗਣਾ ਪਏ। ਬਾਈਬਲ ਵਿਚ ਲਿਖਿਆ ਹੈ: The fowls of the air and the lilies of the field toil not, neither do they spin.

ਗੁਰੂ ਅਰਜਨ ਸਾਹਿਬ ਨੇ ਭੀ ਫ਼ੁਰਮਾਇਆ ਹੈ:

**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥**

ਜੇ ਰੱਬ ਚਾਹੁੰਦਾ ਤਾਂ ਬੰਦਿਆਂ ਵਾਸਤੇ ਭੀ ਭੋਜਨ ਦੀ ਵਰਖਾ ਉਤੋਂ ਹੀ ਕਰ ਦੇਂਦਾ, ਪਰ ਇਹ ਨਹੀਂ ਹੋਇਆ। ਜੇ ਮਨੁੱਖ ਕੰਮ ਬੰਦ ਕਰ ਦੇਵੇ ਤਾਂ ਸਾਰੀ ਤਰੱਕੀ ਬੰਦ ਹੋ ਜਾਏ। 'ਧਰਮ' ਭੀ ਇਨਸਾਨੀ ਤਰੱਕੀ ਵਾਸਤੇ ਹੀ ਹੈ। ਸੋ, ਇਹ ਮਿਹਨਤ ਤੇ ਕਿਰਤ ਦਾ ਵਿਰੋਧੀ ਨਹੀਂ ਹੈ।

**ਘਾਲਿ ਖਾਇ ਕਿਛੁ ਹਥਹੁ ਦੇਹਿ॥**
**ਨਾਨਕ ਰਾਹੁ ਪਛਾਣਹਿ ਸੇਇ॥੧॥੨੨॥** *(ਵਾਰ ਸਾਰੰਗ, ਸਲੋਕ ਮ: ੧)*

ਆਪਣੇ ਕਮਰੇ ਵਿਚ ਕੰਧ ਨਾਲ ਲਟਕਿਆ ਹੋਇਆ ਕਲਾਕ ਤੁਸੀ ਰੋਜ਼

ਵੇਖਦੇ ਹੋ, ਕਦੇ ਉਪਰਲਾ ਪਰਦਾ ਚੁੱਕ ਕੇ ਉਸ ਦੇ ਪੁਰਜ਼ੇ ਵੇਖੋ, ਬੜੇ ਨਾਜ਼ਕ ਹੁੰਦੇ ਹਨ। ਇਸ ਮਸ਼ੀਨਰੀ ਦੀ ਸਾਰ ਨਾ ਜਾਣਨ ਵਾਲਾ ਮਨੁੱਖ ਜਦੋਂ ਇਹਨਾਂ ਨਾਜ਼ਕ ਪੁਰਜ਼ਿਆਂ ਨੂੰ ਵੇਖਦਾ ਹੈ; ਤੇ, ਨਾਲ ਹੀ ਉਸ ਕਲਾਕ ਵਿਚ ਲਟਕਦੇ ਪੈਂਡੂਲਮ ਦਾ ਭਾਰ ਜਾਚਦਾ ਹੈ, ਤਾਂ ਖ਼ਿਆਲ ਕਰਦਾ ਹੈ ਕਿ ਜੇ ਇਹ ਭਾਰ ਕਲਾਕ ਨਾਲੋਂ ਲਾਹ ਲਿਆ ਜਾਏ ਤਾਂ ਕਲਾਕ ਦੇ ਪੁਰਜ਼ੇ ਕੇਹੇ ਸੌਖੇ ਤੁਰਨ। ਅੰਞਾਣ ਨੂੰ ਇਹ ਭਾਰ ਕਲਾਕ ਦੀ ਮਸ਼ੀਨਰੀ ਦੇ ਚਲਣ ਦੇ ਰਾਹ ਵਿਚ ਰੁਕਾਵਟ ਜਾਪਦਾ ਹੈ, ਪਰ ਅਸਲ ਗੱਲ ਇਹ ਹੈ ਕਿ ਇਹ ਭਾਰ ਕਲਾਕ ਦੇ ਪੁਰਜ਼ਿਆਂ ਦੀ ਰਫ਼ਤਾਰ ਨੂੰ ਟਿਕਵੀਂ ਰੱਖਣ ਵਾਸਤੇ ਹੈ। ਇਸੇ ਤਰ੍ਹਾਂ ਮਨੁੱਖ ਦੀਆਂ ਦੁਨੀਆਵੀ ਜ਼ਿੰਮੇਵਾਰੀਆਂ ਦਾ ਭਾਰ ਇਸ ਦੀ ਆਤਮਕ ਜ਼ਿੰਦਗੀ ਦੀ ਨਾਜ਼ਕ ਰਫ਼ਤਾਰ ਨੂੰ ਇਕ-ਸੁਰ ਤੇ ਅਡੋਲ ਰੱਖਣ ਵਾਸਤੇ ਹੈ। ਜੇ ਇਹ ਭਾਰ ਲਾਹ ਕੇ ਪਰੇ ਰੱਖ ਦਿਤਾ ਜਾਏ ਤਾਂ ਆਤਮਕ ਜੀਵਨ ਦੀ ਮਸ਼ੀਨਰੀ ਭੀ ਬੇਥਵ੍ਹੀ ਹੋ ਜਾਂਦੀ ਹੈ।

ਅਕਾਸ਼ ਵਿਚ ਚੰਦ੍ਰਮਾ ਤੇ ਹੋਰ ਸਈਆਰਿਆਂ ਵਲ ਤੱਕੋ, ਹਰੇਕ ਦੀ ਦੋਹਰੀ ਚਾਲ ਹੈ, ਇਕ ਆਪਣੇ ਚੱਕਰ-ਮੰਡਲ ਵਿਚ; ਤੇ, ਦੂਜੀ ਆਪਣੇ ਧੁਰੇ ਦੇ ਦੁਆਲੇ। ਇਕ ਚਾਲ ਦੂਜੀ ਚਾਲ ਦਾ ਵਿਰੋਧ ਨਹੀਂ ਕਰਦੀ, ਦੋਵੇਂ ਇਕੱਠੀਆਂ ਹੀ ਇਕ-ਸੁਰ ਚਲੀਆਂ ਜਾ ਰਹੀਆਂ ਹਨ। ਇਨਸਾਨੀ ਜ਼ਿੰਦਗੀ ਦੀਆਂ ਭੀ ਦੋ ਹੀ ਚਾਲਾਂ ਹਨ: ਇਕ ਦੁਨੀਆਵੀ ਕੇਂਦਰ ਦੇ ਦੁਆਲੇ, ਤੇ ਦੂਜੀ ਰੂਹਾਨੀ ਕੇਂਦਰ ਦੇ ਗਿਰਦੇ। ਦੋਵੇਂ ਚਾਲਾਂ ਇਕ-ਸੁਰ ਰਹਿਣੀਆਂ ਹਨ, ਤਾਹੀਏਂ ਹੁਕਮ ਹੈ:

**ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ ॥੨੧੩॥**

*(ਸਲੋਕ ਕਬੀਰ ਜੀ)*

# ਔਖੀ ਘਾਟੀ

### ੧

**ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ ॥**
**ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ ॥੧੬੫॥**

ਸੁੰਦਰਤਾ ਦੇ ਸਾਈਂ ਸਿਰਜਣਹਾਰ ਦੀ ਰਚਨਾ ਭੀ ਕਿਆ ਸੁੰਦਰ ਹੈ! ਕੁਦਰਤ ਦੇ ਜ਼ੱਰੇ ਜ਼ੱਰੇ ਵਿਚ ਉਸ ਦੇ ਸੁਹੱਪਣ ਦਾ ਝਲਕਾ ਵਜ ਰਿਹਾ ਹੈ। ਜੇ ਇਕ ਪਾਸੇ ਉਸ ਦਾ ਜਲਾਲ ਮਨ ਨੂੰ ਮੋਹ ਰਿਹਾ ਹੈ, ਤਾਂ ਦੂਜੇ ਪਾਸੇ ਉਸ ਦਾ ਲਟ ਲਟ ਕਰਦਾ ਜਲਾਲ ਭੀ ਚਕ੍ਰਿਤ ਕਰ ਰਿਹਾ ਹੈ। ਸੋਹਣੇ ਸਤਿਗੁਰੂ ਜੀ ਨੇ ਭੀ ਇਉਂ ਫ਼ੁਰਮਾਇਆ ਹੈ:

**ਜੱਤ੍ਰ ਤੱਤ੍ਰ ਬਿਰਾਜਹੀ ਅਵਧੂਤ ਰੂਪ ਰਸਾਲ ॥੭੯॥** *(ਜਾਪੁ ਸਾਹਿਬ)*

ਪਹਾੜੀ ਹੋਵੇ ਇਲਾਕਾ ਤੇ ਇਕ ਉੱਚਾ ਹੋਵੇ ਟਿਕਾਣਾ। ਓਥੇ ਖਲੋ ਕੇ ਚਾਰ-ਚੁਫੇਰੇ ਝਾਤ ਮਾਰਿਆਂ ਇਹ ਇਲਾਹੀ ਪਸਾਰਾ ਇਕ ਅਜਬ ਰੰਗ ਵਿਖਾਉਂਦਾ ਹੈ। ਇਕ ਪਾਸੇ ਸੁੰਦਰ ਜਲ ਦੀ ਨਦੀ ਰੁਮਕ ਰਹੀ ਹੈ। ਨਦੀ ਦਾ ਸੀਤਲ ਜਲ ਵਹਿੰਦਾ ਹੋਇਆ ਇਕ ਸੁਰੀਲੀ ਸੁਰ ਛੇੜੀ ਜਾਂਦਾ ਹੈ; ਮਾਨੋ, ਆਪਣੇ ਸਾਈਂ ਦਾ ਸਿਮਰਨ ਕਰ ਰਿਹਾ ਹੈ। ਨਦੀ ਦੇ ਕਿਨਾਰੇ 'ਤੇ ਹਰੇ ਹਰੇ ਲਹਿ ਲਹਿ ਕਰਦੇ ਬ੍ਰਿਛ-ਬੂਟੇ ਸੀਤਲ ਪਉਣ ਨਾਲ ਹੁਲਾਰੇ ਲੈ ਰਹੇ ਹਨ। ਨਾਲ ਹੀ ਇਕ ਪਾਸੇ ਪੱਧਰਾ ਮੈਦਾਨ ਹੈ, ਜੋ ਵੇਖਣ ਵਾਲੇ ਦੇ ਮਨ ਉਤੇ ਕਾਦਿਰ ਦੀ ਅਗਾਧਤਾ ਦਾ ਇਕ ਗੰਭੀਰ ਤੇ ਰਸ ਭਰਿਆ ਅਸਰ ਪਾਉਂਦਾ ਹੈ। ਪਰਬਤ ਦੀ ਉਚਾਣ ਵਲ ਤੱਕੋ, ਇਸ ਦੀ ਭੀ ਮੋਨ-ਸਮਾਧੀ ਸੁਆਦਲੀ ਹੈ।

### ੨

ਉੱਚੇ ਟਿਕਾਣੇ 'ਤੇ ਬੈਠੇ ਹੋਏ ਮਨੁੱਖ ਨੂੰ ਤਾਂ ਇਹ ਸਾਰਾ ਨਜ਼ਾਰਾ ਬੜਾ ਅਨੰਦ ਦੇ ਰਿਹਾ ਹੈ; ਪਰ ਆਓ, ਵੇਖੀਏ ਉਨ੍ਹਾਂ ਰਾਹੀਆਂ ਵਲ, ਜੋ ਪੈਂਡੇ ਪਏ

ਹੋਏ ਹਨ। ਪੱਧਰੇ ਮੈਦਾਨ ਵਿਚ ਕਈ ਪਗਡੰਡੀਆਂ ਹਨ, ਜਿਨ੍ਹਾਂ ਉਤੇ ਕਈ ਰਾਹੀ ਤੁਰੇ ਜਾ ਰਹੇ ਹਨ, ਕਈ ਦਮ ਲੈ ਰਹੇ ਹਨ, ਕਈ ਸੱਖਣੀਆਂ ਬਾਹਵਾਂ ਲਮਕਾਈ ਹੱਸਦੇ ਖੇਡਦੇ ਜਾ ਰਹੇ ਹਨ ਅਤੇ ਕਈਆਂ ਨੇ ਸਿਰ ਉਤੇ ਕੁਝ ਭਾਰ ਭੀ ਚੁਕਿਆ ਹੋਇਆ ਹੈ।

ਇਹਨਾਂ ਪਾਸੋਂ ਪੁੱਛ ਭੀ ਵੇਖੀਏ ਕਿ ਕੀ ਇਹ ਭੀ ਉਹੀ ਸੁਆਦ ਲੈ ਰਹੇ ਹਨ, ਜੋ ਉਸ ਉੱਚੇ ਟਿਕਾਣੇ 'ਤੇ ਬੈਠਾ ਮਨੁੱਖ ਲੈ ਰਿਹਾ ਸੀ। ਅਵਾਜ਼ ਆਉਂਦੀ ਹੈ:

**ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥**
**ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥੮੧॥**

ਭੂਮਿ ਤਾਂ ਰੰਗਾਵਲੀ ਹੈ, ਪਰ ਏਸ ਵਿਚ ਗੁੱਝੀ ਭਾਹ ਬਲ ਰਹੀ ਹੈ, ਦਾਵਾ-ਅਗਨ ਭੜਕ ਰਹੀ ਹੈ। ਜਿਨ੍ਹਾਂ ਦੇ ਅੰਦਰ ਹਰਿਆਵਲ ਨਹੀਂ ਰਹੀ, ਉਹ ਇਸ ਅਗਨੀ ਦਾ ਸ਼ਿਕਾਰ ਹੋ ਰਹੇ ਹਨ:

**ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ,**
**ਕੋਈ ਹਰਿਆ ਬੂਟੁ ਰਹਿਓ ਰੀ॥** *(ਆਸਾ ਮ: ੫, ਪੰਨਾ ੩੮੪)*

ਪਧਰਾ ਮੈਦਾਨ ਉਂਞ ਤਾਂ ਸੁਖੱਲਾ ਰਸਤਾ ਜਾਪਦਾ ਹੈ, ਏਥੇ ਤੁਰਦੇ ਭੀ ਬਥੇਰੇ ਰਾਹੀ ਹਨ, ਪਰ ਦਾਵਾ-ਅਗਨੀ ਦਾ ਸੇਕ ਸਭ ਰਾਹੀਆਂ ਨੂੰ ਦੁਖੀ ਕਰ ਰਿਹਾ ਹੈ।

ਸਭ ਰਾਹੀਆਂ ਨੂੰ ਦੁਖੀ ਕਰ ਰਿਹਾ ਹੈ? ਹਾਂ, ਦੁਖੀ ਜੀਵ ਨੂੰ ਇਉਂ ਹੀ ਭਾਸਦਾ ਹੈ:

**ਸੁਖੀਏ ਕਉ ਪੇਖੈ ਸਭ ਸੁਖੀਆ, ਰੋਗੀ ਕੈ ਭਾਣੈ ਸਭ ਰੋਗੀ॥** (੬੧੦)

ਪਰ ਅਸਲ ਗੱਲ ਇਹ ਹੈ:

**ਫਰੀਦਾ! ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ॥**
**ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ॥੮੨॥**

### ੩

ਸ੍ਰਿਸ਼ਟੀ ਹਉਮੈ ਦੀ ਭਾਹ ਵਿਚ, ਦ੍ਵੈਤ ਦੀ ਅਗਨੀ ਵਿਚ ਸੜ ਰਹੀ ਸੀ। ਸਿਰਜਣਹਾਰ ਨੇ ਆਪਣਾ ਪਿਆਰਾ ਭੇਜਿਆ, ਸੀਤਲਤਾ ਦਾ ਪੁੰਜ ਪਿਆਰਾ ਸਤਿਗੁਰ ਭੇਜਿਆ, ਜਿਸ ਨੇ ਤਪਦੇ ਹਿਰਦਿਆਂ ਵਿਚ ਸੀਤਲ ਪਿਆਰ ਦੀ

ਹਰਿਆਵਲ ਉਤਪੰਨ ਕੀਤੀ ਤੇ ਦਾਵਾ-ਅਗਨ ਦੇ ਸੇਕ ਤੋਂ ਬਚਾਇਆ। ਅੰਦਰ ਹਉਮੈ ਦੀ ਅੱਗ ਹੋਣ ਕਰਕੇ ਜਗਤ ਦੇ ਜੀਵ ਬਾਂਸਾਂ ਵਾਂਗ ਖਹਿ ਖਹਿ ਕੇ ਸੜ ਰਹੇ ਸਨ, ਸਤਿਗੁਰ ਨੇ ਪਿਆਰ ਦਾ ਛੱਟਾ ਦਿਤਾ ਤੇ ਠੰਢ ਵਰਤਾਈ।

ਦੁਖੀ ਦੁਨੀਆ ਦੀ ਪੀੜ ਨੂੰ ਅਨੁਭਵ ਕਰਦਾ ਹੋਇਆ ਪਿਆਰ ਦਾ ਪੁੰਜ ਸਤਿਗੁਰੂ ਸੀਤਲਤਾ ਦਾ ਖ਼ਜ਼ਾਨਾ ਬਖ਼ਸ਼ਣ ਵਾਸਤੇ ਜਗ-ਜਾਤਰਾ ਨੂੰ ਤੁਰਿਆ। ਭਾਈ ਗੁਰਦਾਸ ਜੀ ਇਉਂ ਲਿਖਦੇ ਹਨ:

**ਬਾਬਾ ਦੇਖੈ ਧਿਆਨੁ ਧਰਿ, ਜਲਤੀ ਸਭਿ ਪ੍ਰਿਥਮੀ ਦਿਸਿ ਆਈ॥**
**ਬਾਝਹੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ॥**
**ਬਾਬੇ ਭੇਖੁ ਬਣਾਇਆ, ਉਦਾਸੀ ਕੀ ਰੀਤਿ ਚਲਾਈ॥**
**ਚੜਿਆ ਸੋਧਣਿ ਧਰਤਿ ਲੁਕਾਈ॥੨੪॥** (੧)

ਪਿਆਰਾ ਸਤਿਗੁਰੂ ਮੁਲਤਾਨ ਆਇਆ। ਸ਼ਹਿਰੋਂ ਬਾਹਰ ਡੇਰਾ ਕੀਤਾ। ਸ਼ਹਿਰ ਮੁਸਲਮਾਨ ਫ਼ਕੀਰਾਂ ਨਾਲ ਭਰਪੂਰ ਸੀ। ਉਹ ਬਾਬਾ ਜੀ ਦੀ ਆਤਮਿਕ ਸ਼ਕਤੀ ਤੇ ਬਰਕਤਿ ਦੀ ਚਰਚਾ ਸੁਣ ਚੁਕੇ ਸਨ, ਘਬਰਾਏ ਕਿ ਸਾਡੀ ਪੀਰੀ ਤੇ ਮੰਨਤਾ ਜਾਂਦੀ ਰਹੇਗੀ। ਕਟੋਰਾ ਦੁੱਧ ਦਾ ਭਰ ਕੇ ਬਾਬਾ ਜੀ ਦੇ ਪਾਸ ਭੇਜਿਓ ਨੇ। ਬਾਬਾ ਜੀ ਨੇ ਅਗੋਂ ਉਸ ਦੁੱਧ ਉੱਤੇ ਚੰਬੇਲੀ ਦਾ ਫੁੱਲ ਰੱਖ ਕੇ ਕਟੋਰਾ ਮੋੜ ਘੱਲਿਆ, ਤਾਂ ਉਹਨਾਂ ਨੂੰ ਧੀਰਜ ਆਈ ਤੇ ਦਰਸ਼ਨ ਕਰ ਕੇ ਨਿਹਾਲ ਹੋਏ। ਪੀਰਾਂ ਫ਼ਕੀਰਾਂ ਨਾਲ ਨੱਕਾ-ਨੱਕ ਭਰੇ ਹੋਏ ਮੁਲਤਾਨ ਸ਼ਹਿਰ ਨੂੰ ਸਤਿਗੁਰੂ ਜੀ ਨੇ ਪ੍ਰੇਮ ਰੂਪ ਚੰਬੇਲੀ ਦੇ ਫੁੱਲ ਦੁਆਰਾ ਸੁਗੰਧਤਾ ਤੇ ਸੀਤਲਤਾ ਬਖ਼ਸ਼ੀ ਤੇ ਆਪ ਨਿਰਲੇਪ ਰਹਿ ਕੇ ਉਸ ਫੁੱਲ ਵਾਂਗ ਸਭ ਦੇ ਉੱਪਰ ਹੀ ਉੱਚੇ ਆਤਮਿਕ-ਮੰਡਲ ਵਿਚ ਤਾਰੀਆਂ ਲਾਉਂਦੇ ਰਹੇ।

## ੪

ਦੁਖੀ ਅਤੇ ਰੋਗੀ ਸੰਸਾਰ ਦੀ ਨਬਜ਼ ਵੇਖ ਕੇ ਰੋਗ ਅਤੇ ਦਾਰੂ ਦੋਹਾਂ ਨੂੰ ਸਮਝਣ ਵਾਲੇ ਸੁਜਾਨ ਵੈਦ ਨੇ ਇਹ ਨਿਸਚਾ ਕੀਤਾ ਕਿ ਹਉਮੈ ਦਾ ਰੋਗ, ਜੋ ਹੋਰ ਸਭ ਸੰਸਾਰਕ ਰੋਗਾਂ ਨਾਲੋਂ ਪ੍ਰਬਲ ਰੋਗ ਹੈ, ਸੰਸਾਰੀ ਜੀਵਾਂ ਦੇ ਸਰੀਰ ਅਤੇ ਮਨ ਵਿਚ ਧਾ ਗਿਆ ਹੈ, ਅਤੇ ਓਪਰੇ ਇਲਾਜ ਨਾਲ ਏਸ ਦੇ ਫਿਰ ਪੁੰਗਰਨ ਦਾ ਡਰ ਹੈ। ਸਿਰਜਣਹਾਰ ਪ੍ਰੀਤਮ ਦੇ ਪ੍ਰੇਮ ਦੀ ਖਿੱਚ ਤਾਂ ਆਗਿਆ ਨਹੀਂ ਸੀ ਦੇਂਦੀ ਕਿ ਉਸ ਉੱਚ ਟਿਕਾਣੇ ਤੋਂ ਹਿੱਲਣ; ਪਰ ਪ੍ਰੀਤਮ ਦੀ ਰਚੀ ਹੋਈ ਸ੍ਰਿਸ਼ਟੀ

ਦੇ ਦਰਦ ਨੇ ਸਤਿਗੁਰੂ ਦੇ ਪਿਆਰ ਨੂੰ ਹੁਲਾਰਾ ਦਿਤਾ ਤੇ ਦੁਖੀਆਂ ਦੇ ਦਰਦੀ ਨੇ ਦਸ ਜਾਮੇ ਧਾਰੇ। ਦੋ ਜਹਾਨ ਦੇ ਵਾਲੀ ਦਸਮੇਸ਼ ਪਿਤਾ ਜੀ ਆਪਣੇ ਮੁਖਾਰਬਿੰਦ ਤੋਂ ਇਉਂ ਫ਼ੁਰਮਾਉਂਦੇ ਹਨ :

**ਤਿਨ ਪ੍ਰਭ ਜਬ ਆਇਸ ਮੁਹਿ ਕੀਆ॥**
**ਤਬ ਹਮ ਜਨਮ ਕਲੂ ਮਹਿ ਲੀਆ॥੪॥**
**ਚਿਤ ਨ ਭਯੋ ਹਮਰੋ ਆਵਨ ਕਹ॥**
**ਚੁਭੀ ਰਹੀ ਸ੍ਰੁਤਿ ਪ੍ਰਭ ਚਰਨਨ ਮਹ॥੫॥** *(ਬਚਿਤ੍ਰ ਨਾਟਕ, ਅਧਿ: ੬)*

ਜਿਵੇਂ ਜਿਵੇਂ ਰੋਗ ਦਾ ਦਰਜਾ ਵੇਖਿਆ, ਉਸੇ ਤਰ੍ਹਾਂ ਸੁਜਾਨ ਵੈਦ ਸਤਿਗੁਰੂ ਹਰੇਕ ਜਾਮੇ ਵਿਚ ਦਾਰੂ ਦੇਂਦੇ ਆਏ।

## ੫

ਇਤਿਹਾਸ ਤੋਂ ਅਨਜਾਣ ਮਨੁੱਖ ਕਦੀ ਕਦੀ ਇਹ ਆਖ ਦਿਆ ਕਰਦੇ ਹਨ ਕਿ ਸਤਿਗੁਰੂ ਜੀ ਦਾ ਦਸਮੇ ਜਾਮੇ ਵਿਚ, ਦਸਮੇਸ਼ ਪਿਤਾ ਸ੍ਰੀ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿਚ, ਆਦਰਸ਼ ਹੋਰ ਹੋ ਗਿਆ ਸੀ, ਕਿਉਂਕਿ ਆਪ ਨੇ ਬੰਦਗੀ ਅਤੇ ਪਿਆਰ ਵਾਲਾ ਮਾਰਗ ਛੱਡ ਕੇ ਤਲਵਾਰ ਵਰਤੀ ਸੀ।

ਜਿਹੜਾ ਰਸਤਾ ਆਪਣੀ ਪੈਰੀਂ ਤੁਰ ਕੇ ਨਾ ਵੇਖਿਆ ਹੋਵੇ, ਦੂਰੋਂ ਸੁਣ ਹੀ ਛੱਡਿਆ ਹੋਵੇ, ਉਸ ਦੀ ਸਾਰ ਕਿਵੇਂ ਆਵੇ ? ਕਰਮ-ਕਾਂਡ ਅਤੇ ਫ਼ਿਲਾਸਫ਼ੀ ਆਦਿਕ ਦੇ ਪੱਧਰੇ ਮੈਦਾਨ ਦੇ ਰਾਹੀ ਪ੍ਰੇਮ ਦੀ ਘਾਟੀ ਦੇ ਬਿਖੜੇ ਰਸਤੇ ਦਾ ਹਾਲ ਕਿਵੇਂ ਜਾਣਨ ? ਏਥੇ ਤਾਂ :

**ਜਉ ਤਉ ਪ੍ਰੇਮ ਖੇਲਣ ਕਾ ਚਾਉ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ॥**
**ਇਤੁ ਮਾਰਗਿ ਪੈਰੁ ਧਰੀਜੈ॥**
**ਸਿਰੁ ਦੀਜੈ ਕਾਣਿ ਨ ਕੀਜੈ॥੨੦॥** *(ਸਲੋਕ ਮ: ੧, ਪੰਨਾ ੧੪੧੨)*

ਸਿਰਜਣਹਾਰ ਦੀ ਹੋਂਦ ਤੋਂ ਭੁੱਲੇ ਹੋਏ ਜੀਵਾਂ ਨੂੰ ਸਤਿਗੁਰੂ ਜੀ ਗਿਆਨ ਦੇ ਮਾਰਗ 'ਤੇ ਚਲਾਉਣ ਆਏ। ਨਿਰਲੇਪ ਸਤਿਗੁਰੂ ਨੇ ਹਰੇਕ ਜਾਮੇ ਵਿਚ ਆਪਣੇ ਆਪ ਨੂੰ ਅਨਗਿਣਤ ਕਸ਼ਟਾਂ ਵਿਚ ਪਾ ਕੇ, ਖੁੰਝੇ ਹੋਏ ਰਾਹੀਆਂ ਨੂੰ ਇਹ ਦਸਿਆ ਕਿ ਗਿਆਨਵਾਨ ਉਹ ਹੈ ਜੋ :

**ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ ॥**
**ਕਹੁ ਨਾਨਕ ਸੁਨਿ ਰੇ ਮਨਾ, ਗਿਆਨੀ ਤਾਹਿ ਬਖਾਨਿ ॥੧੬॥** *(ਸਲੋਕ ਮ: ੯)*

ਜਿਸ ਨੂੰ ਕਰਤਾਰ ਦੀ ਕੁਦਰਤ ਦੇ ਜ਼ੱਰੇ ਜ਼ੱਰੇ ਵਿਚ ਪ੍ਰੀਤਮ ਦਿੱਸ ਰਿਹਾ ਹੈ, ਉਹ ਡਰੇ ਕਿਸ ਪਾਸੋਂ ਤੇ ਡਰਾਵੇ ਕਿਸ ਨੂੰ ?

ਪਰ ਹਾਂ ! ਰੋਗੀ ਨੂੰ ਵੇਲੇ ਵੇਲੇ ਸਿਰ ਮਿੱਠੀ ਦਵਾਈ ਭੀ ਦੇਈਦੀ ਹੈ ਅਤੇ ਕੌੜੀ ਭੀ। ਕੌੜੀ ਦਵਾਈ ਦੇਣ ਵੇਲੇ ਭੀ ਵੈਦ ਦੇ ਹਿਰਦੇ ਵਿਚ ਰੋਗੀ ਅਤੇ ਆਪਣੇ ਪ੍ਰੀਤਮ ਵਾਸਤੇ ਉਹੀ ਪਿਆਰ ਹੁੰਦਾ ਹੈ ਜੋ ਮਿੱਠੀ ਦਵਾਈ ਦੇਣ ਵੇਲੇ।

## ੬

ਅਗਿਆਨਤਾ ਵਿਚ ਫਸੇ ਹੋਏ ਅਤੇ ਦ੍ਵੈਤ ਦੇ ਮਾਰੇ ਹੋਏ ਪਹਾੜੀ ਰਾਜੇ, ਸਭ ਨਾਲ ਪਿਆਰ ਕਰਨ ਵਾਲੇ ਸਤਿਗੁਰੂ ਜੀ ਸ੍ਰੀ ਕਲਗੀਧਰ ਜੀ ਨਾਲ ਵੈਰ ਕਮਾਉਂਦੇ ਹਨ। ਪਰ ਕਰਤਾਰ ਦੇ ਭੈ ਅਤੇ ਪਿਆਰ ਵਾਲੇ ਬੰਦੇ ਭੀ ਦੁਨੀਆ ਵਿਚ ਹੀ ਵੱਸਦੇ ਹਨ। ਰਿਆਸਤ ਨਾਹਨ ਦੇ ਰਾਜੇ ਨੂੰ ਦਾਤਾਰ ਨੇ ਦਿੱਬ-ਦ੍ਰਿਸ਼ਟੀ ਦੀ ਦਾਤਿ ਬਖ਼ਸ਼ੀ। ਸਤਿਗੁਰੂ ਦੀ ਆਤਮਿਕ ਸ਼ਕਤੀ ਦੀ ਸੂਝ ਪਈ, ਦਰਸ਼ਨ ਦੀ ਤਾਂਘ ਹੋਈ ਤਾਂ ਆਪਣੇ ਖ਼ਾਸ ਸੇਵਕ ਨੂੰ ਭੇਜ ਕੇ ਬੇਨਤੀ ਕੀਤੀ। ਸਭ ਦੀ ਮਨੋ-ਕਾਮਨਾ ਪੂਰੀ ਕਰਨ ਵਾਲੇ ਪ੍ਰੇਮ-ਪੁੰਜ ਪ੍ਰਭੂ ਜੀ ਉਸ ਦੇਸ ਗਏ, ਰਾਜੇ ਦੇ ਹਿਰਦੇ ਵਿਚ ਠੰਢ ਪਈ ਅਤੇ ਨਾਮ ਦਾਨ ਮਿਲਿਆ।

ਰਾਮ ਰਾਇ ਜੀ ਨੂੰ, ਜੋ ਨੇੜੇ ਹੀ ਦੂਣ ਦੇਸ਼ ਵਿਚ ਡੇਰਾ ਲਾਈ ਬੈਠੇ ਸਨ, ਖ਼ਬਰ ਹੋਈ ਕਿ ਪਤਿਤ-ਪਾਵਨ ਅਤੇ ਵਿਛੜੇ ਮੇਲਣਹਾਰ ਸਤਿਗੁਰੂ ਏਸ ਦੇਸ ਦੇ ਵਿਲਕਦੇ ਜੀਵਾਂ ਨੂੰ ਜੀਅ-ਦਾਨ ਦੇ ਰਹੇ ਹਨ। ਕਲੇਜੇ ਧੂਹ ਪਈ, ਚਿਰ ਦੇ ਵਿਛੋੜੇ ਨੇ ਵਿਆਕੁਲ ਕੀਤਾ ਤੇ ਦਰਸ਼ਨ ਦੀ ਖਿੱਚ ਹੋਈ। ਖ਼ਾਸ ਮਹਿਰਮ ਭੇਜ ਕੇ ਆਗਿਆ ਮੰਗੀ, ਜੋ ਪਰਵਾਨ ਹੋਈ। ਜਮਨਾ ਨਦੀ 'ਤੇ ਮਿਲਣ ਦਾ ਟਿਕਾਣਾ ਨੀਯਤ ਹੋਇਆ। ਦੋਹਾਂ ਪਾਸਿਆਂ ਤੋਂ ਕੁਝ ਸੇਵਕ ਨਾਲ ਸਨ, ਜੋ ਬਾਹਰ ਕਿਨਾਰੇ 'ਤੇ ਖੜੇ ਰਹੇ। ਰਾਮ ਰਾਇ ਜੀ ਅਤੇ ਸਤਿਗੁਰੂ ਜੀ ਬੇੜੀਆਂ ਵਿਚ ਬੈਠ ਕੇ ਜਲ-ਧਾਰਾ ਦੇ ਵਿਚਕਾਰ ਆਏ। ਸਤਿਗੁਰੂ ਜੀ ਦੇ ਸਿਖ ਤਾਂ ਸਾਧਾਰਨ ਤੌਰ 'ਤੇ ਏਸ ਕੌਤਕ ਦਾ ਅਨੰਦ ਲੈਂਦੇ ਰਹੇ, ਪਰ ਰਾਮ ਰਾਇ ਜੀ ਦੇ ਸੇਵਕਾਂ ਨੇ ਸਤਿਗੁਰੂ ਜੀ ਅਤੇ ਉਹਨਾਂ ਦੇ ਸਿੱਖਾਂ ਵਲ ਕੰਡ ਦੇ ਰੱਖੀ।

ਮੁਲਾਕਾਤ ਤੋਂ ਪਿਛੋਂ ਆਪੋ ਆਪਣੇ ਡੇਰੇ ਅੱਪੜੇ। ਰਾਮ ਰਾਇ ਜੀ ਨੇ

ਆਪਣੇ ਸੇਵਕਾਂ ਪਾਸੋਂ ਉਸ ਅਲੌਕਿਕ ਵਰਤੋਂ ਦਾ ਕਾਰਨ ਪੁੱਛਿਆ। ਉੱਤਰ ਮਿਲਿਆ, "ਹਜ਼ੂਰ! ਜਦ ਤੋਂ ਆਪ ਦੇ ਹੋ ਗਏ ਹਾਂ, ਹੋਰ ਪਾਸੇ ਤੱਕਣਾ ਭੀ ਹਰਾਮ ਹੈ।"

ਕਿਆ ਸੋਹਣਾ ਇਸ਼ਕ ਹੈ! ਆਪਣੇ ਪ੍ਰੀਤਮ ਦਾ ਹੋ ਰਹਿਣਾ—ਇਕ ਬੜੀ ਉੱਚੀ ਖੇਡ ਹੈ।

ਪਰ, ਹੇ ਮਨ! ਰਤਾ ਠਹਿਰ, ਏਥੇ ਹੀ ਮੋਹਤ ਨਾ ਹੋ ਜਾ। ਏਸ ਵਿਚ ਸ਼ੱਕ ਨਹੀਂ ਕਿ ਮਾਇਆ ਦੇ ਧੰਧਿਆਂ ਵਿਚੋਂ, ਮਾਤਾ ਪਿਤਾ ਪੁੱਤਰ ਇਸਤ੍ਰੀ ਆਦਿਕ ਦੇ ਮੋਹ ਵਿਚੋਂ ਨਿਕਲ ਕੇ ਆਪਣੇ ਰਹਿਬਰ-ਪ੍ਰੀਤਮ ਦੇ ਚਰਨਾਂ ਉੱਤੇ ਇਸ ਤਰ੍ਹਾਂ ਸਦਕੇ ਹੋ ਜਾਣਾ ਕੋਈ ਨਿੱਕੀ ਜਿਹੀ ਗੱਲ ਨਹੀਂ। ਪਰ, ਧੰਨ ਸੋਹਣਾ ਸਤਿਗੁਰੂ! ਉਸ ਦੇ ਪ੍ਰੇਮ ਦੀ ਖੇਡ ਤੇ ਮੌਜ ਇਸ ਦਰਜੇ ਤੋਂ ਬਹੁਤ ਦੂਰ ਉੱਚੀ ਹੈ।

ਦੁਨੀਆ ਦੇ ਲੋਕਾਂ ਨੂੰ ਮਾਇਆ ਵਿਚ ਵਿਲ੍ਹਕਦੇ ਵੇਖ ਕੇ ਕਈ ਸੁਭਾਗ ਜਨ ਉੱਦਮ ਕਰਦੇ ਹਨ, ਇਹਨਾਂ ਮਾਇਕ ਜ਼ੰਜੀਰਾਂ ਨੂੰ ਤੋੜ ਕੇ ਨਿਕਲ ਤੁਰਦੇ ਹਨ ਅਤੇ ਬਨਾਂ ਵਿਚ ਪਹੁੰਚ ਕੇ ਸਿਰਜਣਹਾਰ ਦੇ ਚਰਨਾਂ ਵਿਚ ਜਾ ਸਮਾਧੀ ਲਾਉਂਦੇ ਹਨ। ਇਹ ਭੀ, ਭਾਈ ਕੋਈ ਹੌਸਲੇ ਦੀ ਖੇਡ ਹੈ! ਪਰ, ਵਿਚਾਰ ਪੁੱਛਦੀ ਹੈ ਕਿ ਇਸ 'ਤਿਆਗ' ਦਾ ਆਧਾਰ ਕਿਸ 'ਤੇ ਹੈ?

ਆਧਾਰ 'ਨਫ਼ਰਤ' ਉਤੇ ਹੈ। 'ਹਰਿ ਕਾ ਰੂਪ' ਸੰਸਾਰ ਤੋਂ ਨਫ਼ਰਤ ਕੀਤੀ ਅਤੇ ਉਮੰਗ ਉੱਠੀ ਕਿ 'ਹਰਿ' ਦੇ ਚਰਨਾਂ ਵਿਚ ਮਨ ਜੁੜੇ।

ਆਓ! ਸਤਿਗੁਰੂ ਦੇ ਦੁਲਾਰਿਆਂ ਤੋਂ ਵੀ ਪੁਛ ਵੇਖੀਏ ਕਿ ਇਹ ਕਿਉਂ ਸਨਮੁਖ ਰਹੇ? ਇਤਿਹਾਸਕਾਰ ਲਿਖਦੇ ਹਨ ਕਿ ਸ੍ਰੀ ਕਲਗੀਧਰ ਜੀ ਦੇ ਪ੍ਰਸ਼ਨ ਕਰਨ 'ਤੇ ਸੇਵਕਾਂ ਨੇ ਬੇਨਤੀ ਕੀਤੀ:

"ਹਜ਼ੂਰ! ਪਿੱਠ ਕਿਸੇ ਵਲ ਤਾਂ ਹੀ ਕਰੀਏ ਜੇ ਕੋਈ 'ਪਰ' ਜਾਂ 'ਵੈਰੀ' ਦਿੱਸਦਾ ਹੋਵੇ। ਜਦੋਂ ਦੇ ਆਪ ਦੀ ਚਰਨੀਂ ਲੱਗੇ ਹਾਂ, ਸਭ ਸ੍ਰਿਸ਼ਟੀ ਵਿਚ ਆਪ ਹੀ ਦਿੱਸ ਰਹੇ ਹੋ।"

**ਆਠ ਜਾਮ ਚਉਸਠਿ ਘਰੀ, ਤੁਅ ਨਿਰਖਤ ਰਹੈ ਜੀਉ ॥**
**ਨੀਚੇ ਲੋਇਨ ਕਿਉ ਕਰਉ, ਸਭ ਘਟ ਦੇਖਉ ਪੀਉ ॥੨੩੫॥**

*(ਪੰਨਾ ੧੩੭੭)*

**ਵਾਲਹੁ ਨਿੱਕੀ ਆਖੀਐ, ਖੰਡੇ ਧਾਰਹੁ ਸੁਣੀਐ ਤਿੱਖੀ॥੧॥੨੯॥**

ਮਾਇਕ ਬਲ ਦੇ ਅਹੰਕਾਰ ਵਿਚ ਮੱਤਾ ਹੋਇਆ ਸਮੇ ਦਾ ਸੰਸਾਰਕ ਰਾਜਾ, ਪਰਜਾ ਨੂੰ ਦੁਖੀ ਕਰ ਰਿਹਾ ਹੈ। ਜ਼ੋਰੀਂ ਆਪਣੀ ਈਨ ਮਨਾ ਰਿਹਾ ਹੈ, ਇਕ ਅਕਾਲ ਦੀ ਓਟ ਰਖਦਾ ਹੋਇਆ ਜੋ ਨਿਰਭਉ ਹੋ ਕੇ ਸਚਾਈ ਪ੍ਰਗਟ ਕਰੇ, ਉਸ ਨੂੰ ਬੰਦੀ ਵਿਚ ਸੁਟਦਾ ਹੈ ਜਾਂ ਪਾਰ ਮੁਕਾਉਂਦਾ ਹੈ। ਸੰਸਾਰ ਵਿਚ ਹਾਹਾਕਾਰ ਮਚ ਗਈ ਹੈ।

**ਥੰਮੇ ਕੋਇ ਨ ਸਾਧਿ ਬਿਨੁ, ਸਾਧੁ ਨ ਦਿਸੈ ਜਗ ਵਿਚਿ ਕੋਆ॥੨੨॥੧॥**

ਵਿਲ੍ਹਕਦੇ ਜੀਵਾਂ ਦੀ ਪੁਕਾਰ ਸੁਣ ਕੇ, ਦਇਆ-ਨਿਧ ਦਾਤਾਰ ਨੇ ਆਪਣਾ ਮਹਿਰਮ ਭੇਜਿਆ। ਸਤਿਗੁਰੂ ਗ਼ਰੀਬੀ, ਹਲੀਮੀ, ਪਿਆਰ ਦੀ ਢਾਲ ਲੈ ਕੇ ਆਇਆ। ਮੁਗ਼ਲ ਰਾਜ ਦੇ ਕਰਮਚਾਰੀਆਂ ਨੇ ਤਰਥਲ ਮਚਾ ਦਿੱਤੀ ਸੀ। ਦੁਖੀਏ ਲੋਕ ਸ੍ਰੀ ਅਨੰਦਪੁਰ ਸਾਹਿਬ ਸਤਿਗੁਰੂ ਦੀ ਸ਼ਰਨ ਆਏ। ਬਚਨ ਹੋਇਆ ਕਿ ਜਦ ਤਾਈਂ ਕੋਈ ਸੰਤ ਜਨ ਸੀਸ ਭੇਟ ਨਾ ਕਰੇ, ਪਾਪ ਨਸ਼ਟ ਨਹੀਂ ਹੋ ਸਕਦੇ।

ਧੁਰੋਂ ਇਹੀ ਫ਼ੁਰਮਾਨ ਸੀ। ਏਸੇ ਕਾਰਜ ਲਈ ਆਏ ਸਨ। ਸੋ ਸੰਤਾਂ ਦੇ ਸਿਰਤਾਜ ਮਹਾਂਬਲੀ ਗੁਰੂ ਤੇ ਅਵਤਾਰਾਂ ਦੇ ਸ਼੍ਰੋਮਣੀ ਸ੍ਰੀ ਗੁਰੂ ਤੇਗ ਬਹਾਦਰ ਜੀ ਆਪਣਾ ਸੀਸ ਦੇ ਚੁਕੇ ਹਨ। ਚਰਨਾਂ ਦੇ ਭੌਰੇ ਭਾਈ ਮਤੀ ਦਾਸ ਜੀ ਹਜ਼ੂਰ ਦੇ ਜੇਲ੍ਹ ਵਾਲੇ ਕਸ਼ਟ ਵੇਖ ਕੇ ਸਹਾਰ ਨਾ ਸਕੇ ਤੇ ਪ੍ਰੀਤਮ ਦੀ ਬਖ਼ਸ਼ੀ ਹੋਈ ਆਤਮ-ਦਾਤਿ ਦੇ ਆਧਾਰ 'ਤੇ ਜੋਸ਼-ਤਰੰਗ ਵਿਚ ਆਏ, ਜਿਸ ਨੂੰ ਵੇਲੇ ਦਾ ਜਰਵਾਣਾ ਸਹਿ ਨਾ ਸਕਿਆ ਤੇ ਭਾਈ ਸਾਹਿਬ ਭੀ ਸਤਿਗੁਰੂ ਜੀ ਦੇ ਸਾਹਮਣੇ ਹੀ ਆਰੇ ਨਾਲ ਚਿਰਾਏ ਗਏ।

ਓਪਰੀ ਨਜ਼ਰ ਨਾਲ ਸ਼ਾਇਦ ਕਿਸੇ ਨੂੰ ਇਹ ਕੁਰਬਾਨੀ ਸੁਖੱਲੀ ਜਾਪਦੀ ਹੋਵੇ। ਕਾਸ਼ੀ ਵਿਚ ਭੀ ਜਾ ਕੇ ਪੁਰਾਤਨ ਸਮੇ ਵਿਚ ਭੀ ਕਈ ਰਾਜੇ ਆਪਣੇ ਆਪ ਨੂੰ ਕਰਵੱਤ੍ਰ ਨਾਲ ਚਿਰਾਉਂਦੇ ਸੁਣੀਦੇ ਹਨ, ਪਰ ਫ਼ਰਕ ਜ਼ਮੀਨ ਆਸਮਾਨ ਦਾ ਹੈ :

**ਅਨਿਕ ਤਪਸਿਆ ਕਰੇ ਅਹੰਕਾਰ॥**
**ਨਰਕ ਸੁਰਗ ਫਿਰਿ ਫਿਰਿ ਅਵਤਾਰ॥**
**ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ॥**
**ਹਰਿ ਦਰਗਹ ਕਹੁ ਕੈਸੇ ਗਵੈ॥੩॥੧੨॥** *(ਸੁਖਮਨੀ ਮ: ੫)*

ਬਾਬਾ ਜੀ ਨੇ ਇਸ ਸੰਸਾਰ ਨੂੰ ਸੋਧਣ ਵਾਸਤੇ ਦਸ ਜਾਮੇ ਧਾਰੇ। ਖ਼ਾਲਸਾ ਪੰਥ

ਸਾਜ ਨਿਵਾਜ ਕੇ ਦਸ ਜਾਮਿਆਂ ਵਿਚ ਕੀਤੀ ਕਾਰਗੁਜ਼ਾਰੀ ਦਾ ਸ੍ਰੀ ਕਲਗੀਧਰ ਦਸਮੇਸ਼ ਪਿਤਾ ਜੀ ਦੇ ਰੂਪ ਵਿਚ ਅੰਤਮ ਵੇਲੇ ਇਹ ਸਿੱਟਾ ਕੱਢ ਕੇ ਪੇਸ਼ ਕੀਤਾ :

**ਸਾਚੁ ਕਹੋਂ ਸੁਨ ਲੇਹੁ ਸਭੈ,**
**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥੯॥** *(ਸਵੱਯੇ ਪਾ: ੧੦)*

ਪਰ, ਇਸ 'ਔਖੀ ਘਾਟੀ' 'ਤੇ ਤੁਰਨਾ ਇਕ ਇਲਾਹੀ ਖੇਡ ਹੈ :

**ਸੂਰੀ ਊਪਰਿ ਖੇਲਨਾ, ਗਿਰੈ ਤ ਠਾਹਰ ਨਾਹਿ ॥੧੦੯॥** *(ਸਲੋਕ ਕਬੀਰ ਜੀ)*

